ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬਾਲਮ ਰਚਨਾਵਲੀ



## ਸੰਤ ਕਰਮ ਸਿੰਘ ਜੀ ਬਾਲਮ

(1932 ਤੋਂ 29 ਅਪ੍ਰੈਲ, 1972)





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬਾਲਮ ਰਚਨਾਵਲੀ

ਲੇਖਕ :
ਸੰਤ ਕਰਮ ਸਿੰਘ ਜੀ ਬਾਲਮ
(1932 ਤੋਂ 29 ਅਪ੍ਰੈਲ, 1972)

ਸੰਪਾਦਕ :
ਨਿਸ਼ਾਨ ਸਿੰਘ ਨਾਮਧਾਰੀ

ਬਾਲਮ ਰਚਨਾਵਲੀ

Balam Rachnawali

ਲੇਖਕ : ਸੰਤ ਕਰਮ ਸਿੰਘ ਜੀ ਬਾਲਮ

ਸੰਪਾਦਕ : ਨਿਸ਼ਾਨ ਸਿੰਘ ਨਾਮਧਾਰੀ



ਪਹਿਲੀ ਵਾਰ : 1100 ਕਾਪੀ
ਮਾਰਚ 2013, ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ

ਛਾਪਕ : ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ–141126 (ਪੰਜਾਬ)

ਕੀਮਤ - 200/- ਰੁਪਏ

ਛਾਪਕ : ਆਈਕੋਨ ਪ੍ਰਿੰਟਰਜ਼, ਲੁਧਿਆਣਾ ।

# ਸ ਮ ਰ ਪ ਣ

ਗੁਰੂ ਜਗਜੀਤ ਸਿੰਘ ਆਏ ਜਗ ਜੀਤਨੇ ਕੋ
ਨਾਮ ਕੋ ਧਨੁਸ਼ ਸਚਾਈ ਕੋ ਹਾਥ ਤੀਰ ਹੈ।
ਮੀਰੀ ਕਾ ਹੈ ਤਖ਼ਤ ਨੀਚੇ ਪੀਰੀ ਕਾ ਹੈ ਤਾਜ ਸੀਸ
ਧਰਮ ਕੋ ਚੌਰ ਝੂਲੇ ਅਣਖ ਵਜ਼ੀਰ ਹੈ।
ਦੀਨਾ ਨਾਥ ਦਇਆ ਸਿੰਧੂ ਮਹਾਂਦਾਨੀ, ਦਿਲਦਾਰ,
ਜਾ ਕੇ ਗ੍ਰਿਹਿ ਮਾਂਗਨੇ ਕੋ ਬਾਲਮ ਫਕੀਰ ਹੈ।
ਰਾਜਨ ਕੇ ਰਾਜੇ ਮਹਾਰਾਜਨ ਕੇ ਮਹਾਰਾਜੇ
ਵਲੀਓਂ ਕੇ ਵਲੀ ਗੁਰੂ ਪੀਰਨ ਕੇ ਪੀਰ ਹੈ।

ਆਸ਼ਕ ਸੀ ਗੁਰੂ ਰਾਮ ਸਿੰਘ ਦਿਆਂ ਆਸ਼ਕਾਂ ਦਾ
ਵੱਡ ਪ੍ਰਤਾਪੀ ਵੱਸੇ ਉਹਦੀ ਜਿੰਦ ਜਾਨ ਵਿੱਚ॥
ਕਰਕੇ ਤਰਸ ਸਤਿਗੁਰੂ ਜਗਜੀਤ ਸਿੰਘ
ਭਰੀ ਸੀ ਮਿਠਾਸ ਉਹਦੀ ਕਾਨੀ ਤੇ ਜ਼ੁਬਾਨ ਵਿੱਚ॥
ਗੁਰੂ ਚਰਨਾਂ ਦੇ ਭੌਰੇ ਤੱਕ ਲਟਬੌਰੇ ਹੁੰਦੇ
ਛਾਇ ਜਾਂਦੀ ਮਸਤੀ ਸੀ ਉਸ ਦੇ ਦੀਵਾਨ ਵਿੱਚ॥
ਕਾਵਿ ਦੇ ਫੁਹਾਰੇ ਸਦਾ ਫੁੱਟਦੇ ਸੀ ਹਿਰਦੇ ਚੋਂ
ਵਿੱਦਿਆ ਦੀ ਨਦੀ ਵਗੇ ਉਦ੍ਹੇ ਵਖਿਆਨ ਵਿੱਚ॥
ਦਿਲਾਂ ਦੀਆਂ ਫੱਟੀਆਂ ਤੇ ਛਪ ਜਾਂਦਾ ਤਤ ਫੱਟ
ਜ਼ੋਰ ਸੀ ਅਨੋਖਾ ਕੋਈ ਉਸਦੇ ਬਿਆਨ ਵਿੱਚ॥
ਜਦ ਤੱਕ ਸਿੱਖ ਅਤੇ ਗੁਰੂ ਦਾ ਪ੍ਰੇਮ ਰਹਿਸੀ
ਬਾਲਮ ਦਾ ਨਾਂ ਰਹੂ ਚਮਕਦਾ ਜਹਾਨ ਵਿੱਚ॥

**ਸੰਪਾਦਕ**



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

# ਦੋ ਸ਼ਬਦ

ਆਪਣੀ ਜ਼ਾਤ ਵਿਖਾਲਣ ਬਦਲੇ ਰੱਬ ਨੇ ਹੁਸਨ ਬਣਾਇਆ
ਦੇਖ ਹੁਸਨ ਦੇ ਤਿੱਖੇ ਜਲਵੇ ਜ਼ੋਰ ਇਸ਼ਕ ਨੇ ਪਾਇਆ।
ਫੁਰਿਆ ਜਦੋਂ ਇਸ਼ਕ ਦਾ ਜਾਦੂ ਦਿਲ ਵਿੱਚ ਕੁੱਦੀ ਮਸਤੀ
ਇਹ ਮਸਤੀ ਜਦ ਬੋਲ ਉੱਠੀ ਤਾਂ ਹੜ੍ਹ ਕਵਿਤਾ ਦਾ ਆਇਆ।

ਸਾਹਿਤ ਦੇ ਵੱਖ-ਵੱਖ ਅੰਗਾਂ ਵਿੱਚੋਂ ਕਵਿਤਾ ਦਾ ਇੱਕ ਵਿਸ਼ੇਸ਼ ਸਥਾਨ ਹੈ। ਪ੍ਰੋ. ਮੋਹਨ ਸਿੰਘ ਜੀ ਕਵਿਤਾ ਨੂੰ ਰੱਬੀ ਇਸ਼ਕ ਦਾ ਜਜ਼ਬਾ ਅਤੇ ਮਸਤੀ ਦਾ ਫੁਰਨਾ ਲਿਖਦੇ ਹਨ। ਅਸਲ ਵਿੱਚ ਕਵਿਤਾ ਆਤਮਾ ਦੀ ਆਵਾਜ਼ ਹੈ। ਏਸੇ ਵਾਸਤੇ ਸਿਆਣੇ ਲੋਕਾਂ ਦਾ ਕਥਨ ਹੈ ਕਿ ਕਵਿਤਾ ਬਣਾਈ ਨਹੀਂ ਜਾ ਸਕਦੀ ਸਗੋਂ ਬਣੀ ਬਣਾਈ ਉੱਤਰਦੀ ਹੈ। ਮਨੁੱਖ ਦੀ ਉਤਪਤੀ ਦੇ ਨਾਲ ਹੀ ਪੈਦਾ ਹੋਈ ਸੰਗੀਤਕ ਕਵਿਤਾ ਬੋਲੀਆਂ ਦੇ ਲਿਪੀ-ਬੱਧ ਹੋਣ ਤੋਂ ਬਾਅਦ ਵੱਖ-ਵੱਖ ਧਾਰਮਿਕ ਗ੍ਰੰਥਾਂ ਦੇ ਰੂਪ ਵਿੱਚ ਸਾਡੇ ਸਾਹਮਣੇ ਆਈ। ਏਸੇ ਵਾਸਤੇ ਸਾਰੇ ਪੁਰਾਤਨ ਗ੍ਰੰਥ ਲੈਅ ਬੱਧ ਗੀਤਾਂ ਦੇ ਰੂਪ ਵਿੱਚ ਲਿਖੇ ਗਏ।

ਧਾਰਮਿਕ ਸਿਧਾਂਤਿਕ ਗ੍ਰੰਥਾਂ ਪੁਸਤਕਾਂ ਤੋਂ ਬਾਅਦ ਬਹੁਤ ਸਾਰਾ ਇਤਿਹਾਸ ਵੀ ਕਵਿਤਾ ਵਿੱਚ ਹੀ ਰਚਿਆ ਗਿਆ। ਇਸ ਤਰ੍ਹਾਂ ਅਸੀ ਕਹਿ ਸਕਦੇ ਹਾਂ ਕਿ ਜਿੱਥੇ ਕਵਿਤਾ ਰੂਹ ਦੀ ਖੁਰਾਕ ਹੈ। ਉੱਥੇ ਸਾਹਿਤ ਦੀ ਜ਼ਿੰਦ ਜਾਨ ਵੀ ਹੈ।

ਹੱਥਲੀ ਪੁਸਤਕ ਬਾਲਮ ਰਚਨਾਵਲੀ ਪ੍ਰਸਿੱਧ ਪ੍ਰਚਾਰਕ, ਸ੍ਰੇਸ਼ਟ ਵਕਤਾ, ਕੀਰਤਨਕਾਰ, ਵਿਆਖਿਆਕਾਰ ਅਤੇ ਸੁਘੜ ਕਵੀ ਬਾਲਮ ਜੀ ਦੀਆਂ ਉਪਲੱਬਧ ਰਚਨਾਵਾਂ ਦਾ ਸੰਗ੍ਰਹਿ ਹੈ। ਆਪ ਜੀ ਦੀ ਕਵਿਤਾ ਵਿੱਚ ਪੰਜਾਬੀ ਦੇ ਨਾਲ-ਨਾਲ ਬ੍ਰਿਜ ਅਤੇ ਉਰਦੂ ਭਾਸ਼ਾ ਦੀ ਵੀ ਖੂਬ ਵਰਤੋਂ ਕੀਤੀ ਗਈ ਹੈ। ਬਾਲਮ ਜੀ ਦੀਆਂ ਕਿੰਨੀਆ ਹੀ ਰਚਨਾਵਾਂ ਦੇ ਛਪਣ ਦਾ ਜ਼ਿਕਰ ਵੱਖ-ਵੱਖ ਥਾਂਵਾਂ ਤੋਂ ਮਿਲਦਾ ਹੈ। ਪਰ ਅਫ਼ਸੋਸ ਯਤਨ ਕਰਨ ਤੇ ਵੀ ਉਹ ਸਾਰੀਆਂ ਪੁਸਤਕਾਂ ਪ੍ਰਾਪਤ ਨਹੀਂ ਹੋ ਸਕੀਆਂ। ਜਿਨ੍ਹਾਂ ਵਿੱਚ ਸਭ ਤੋਂ ਪਹਿਲੀ ਪੁਸਤਕ 'ਪ੍ਰਚਾਰਕ' ਜਿਹੀ ਅਮੋਲਕ ਵਸਤੂ ਸਾਡੇ ਕੋਲੋਂ ਸਦਾ ਲਈ ਗੁਆਚ ਗਈ। "ਪਾਹੁਲ- ਪਿਆਸੇ" ਅਤੇ "ਨਾਮਧਾਰੀ ਸ਼ਹੀਦ" ਜਿਹੀਆਂ ਕੀਮਤੀ ਕਿਤਾਬਾਂ ਕਿਤੇ ਢੂੰਡਿਆਂ ਵੀ ਨਜ਼ਰ ਨਹੀਂ ਆਉਂਦੀਆਂ ਕੇਵਲ 'ਪਿਆਰ ਕੁਰਬਾਨੀਆਂ' ਪੁਸਤਕ 'ਭਾਈ ਬੂਟਾ ਸਿੰਘ, ਪ੍ਰਤਾਪ ਸਿੰਘ' ਅੰਮ੍ਰਿਤਸਰ ਵਾਲਿਆਂ ਦੇ ਪੁਰਸ਼ਾਰਥ ਨਾਲ ਮਾਰਕੀਟ ਵਿੱਚ ਉਪਲਬਧ ਹੈ। ਯਤਨ ਕਰਨ ਤੇ 'ਨੂਰੀ ਬਾਲਮ' ਪ੍ਰਾਪਤ ਹੋ ਗਈ। ਜਿਸ ਨਾਲ ਮੇਰੀ ਚਿਰੋਕੀ ਰੀਝ ਪੂਰੀ ਕਰਨ ਵਾਸਤੇ ਮੈਨੂੰ ਕੁੱਝ ਹੌਂਸਲਾ ਮਿਲਿਆ । ਉਹਨਾਂ ਦੀਆਂ ਬਹੁਤ ਸਾਰੀਆਂ ਅਣ ਛਪੀਆਂ ਕਵਿਤਾਵਾਂ ਪਰਿਵਾਰ ਤੋਂ ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲਿਆਂ ਦੇ ਯਤਨਾਂ ਸਦਕਾ ਪ੍ਰਾਪਤ ਹੋਈਆਂ। ਪਰ ਚਾਲੀ ਪੰਜਾਹ

ਸਾਲ ਪੁਰਾਣੀਆਂ ਲਿਖਤਾਂ ਹੋਣ ਕਾਰਨ ਉਹਨਾਂ ਨੂੰ ਪੜ੍ਹਨਾਂ ਵੀ ਸਹਿਲ ਕੰਮ ਨਹੀਂ ਸੀ ਕਈ ਕਵਿਤਾ ਕਾਗਜ਼ ਪੁਰਾਣਾ ਹੋਣ ਕਾਰਨ ਭੁਰ ਚੁਕੀਆਂ ਸਨ। ਕੁਝ ਵੈਸੇ ਹੀ ਅਧੂਰੀਆਂ ਸਨ ਕੁਝ ਕਵਿਤਾਵਾਂ ਥੋੜੇ ਬਹੁਤ ਅੰਤਰ ਨਾਲ ਦੋ-ਦੋ ਥਾਵਾਂ ਤੇ ਵੀ ਲਿਖੀਆਂ ਮਿਲੀਆਂ। ਪਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਸਦਕਾ ਕਾਫੀ ਹੱਦ ਤੱਕ ਸਫਲਤਾ ਪ੍ਰਾਪਤ ਹੋ ਗਈ। ਇਸ ਤਰ੍ਹਾਂ ਇਹ ਕਾਵਿ ਸੰਗ੍ਰਹਿ ਪਾਠਕਾਂ ਦੇ ਹੱਥਾਂ ਤੱਕ ਪਹੁੰਚਣ ਦੇ ਯੋਗ ਹੋਇਆ।

ਬਾਲਮ ਜੀ ਦੀ ਕਵਿਤਾ ਬਹੁਰੰਗੀ ਹੈ। ਜਿੱਥੇ ਉਹਨਾਂ ਦੀ ਕਵਿਤਾ ਵਿੱਚ ਪਿਆਰ, ਕੁਰਬਾਨੀ ਅਤੇ ਦਰਦ ਪ੍ਰਧਾਨ ਵਿਸ਼ੇ ਹਨ। ਉੱਥੇ ਇਹ ਗੁਰੂ ਭਗਤੀ ਅਤੇ ਸ਼ਰਧਾ ਨਾਲ ਵੀ ਲਬਰੇਜ਼ ਹੈ। ਉਹਨਾਂ ਦੀ ਕਵਿਤਾ ਜਿੱਥੇ ਧਾਰਮਿਕ ਅਤੇ ਇਤਿਹਾਸਕ ਰੰਗ ਵਿੱਚ ਰੰਗੀ ਹੋਈ ਹੈ ਉੱਥੇ ਸਮਾਜ ਵਿੱਚ ਆਈਆਂ ਊਣਤਾਈਆਂ ਵੱਲ ਨਿਸ਼ਾਨਾਂ ਸਾਧਦੀ ਹੋਈ ਮਾਨਵਤਾ ਨੂੰ ਬੁਲੰਦੀਆਂ ਤੇ ਪਹੁੰਚਾਉਣ ਲਈ ਰਾਹ ਦਸੇਰੇ ਦਾ ਕੰਮ ਵੀ ਕਰਦੀ ਹੈ। **ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ** ਵਾਲਾ ਬਚਨ ਬਾਲਮ ਜੀ ਦੀ ਕਵਿਤਾ ਵਿੱਚੋਂ ਥਾਂ-ਥਾਂ ਝਲਕਦਾ ਹੈ। ਉਹ ਸਭ ਧਾਰਮਿਕ ਸਖਸ਼ੀਅਤਾਂ ਦਾ ਦਿਲੋਂ ਸਤਿਕਾਰ ਕਰਦੇ ਸਨ। ਅਤੇ ਸਤਿਗੁਰੂ ਦੇ ਰਿਸ਼ਤੇ ਨੂੰ ਸਭ ਤੋਂ ਵੱਧ ਅਹਿਮੀਅਤ ਦੇਂਦੇਂ ਸਨ। ਉਹਨਾਂ ਨੇ ਆਪਣੀ ਕਵਿਤਾ ਵਿੱਚ ਦੇਹਧਾਰੀ ਗੁਰੂ ਦੀ ਜ਼ਰੂਰਤ ਤੇ ਜ਼ੋਰ ਦਿੱਤਾ ਹੈ। ਕਿਉਂਕਿ ਉਹਨਾਂ ਦਾ ਆਪਣਾ ਅਕੀਦਾ ਸਤਿਗੁਰੂ ਨਾਨਕ ਦੇਵ ਜੀ ਦੀ ਦੇਹਧਾਰੀ ਗੁਰੂ ਪ੍ਰੰਪਰਾ ਤੇ ਰੱਖਦੇ ਸਨ। ਉਹਨਾਂ ਨੇ ਕਵਿਤਾ ਵਿੱਚ ਦੋਹਰਾ, ਸਵੈਯਾ, ਕਬਿੱਤ, ਬੈਂਤ, ਪਉੜੀ ਵਾਰ, ਰੁਬਾਈ ਆਦਿਕ ਛੰਦਾਂ ਦੀ ਵਰਤੋਂ ਕੀਤੀ ਹੈ। ਬਾਲਮ ਜੀ ਨੇ ਸ਼ਬਦਾਂ ਅਲੰਕਾਰਾਂ ਦੀ ਸੁਘੜ ਵਰਤੋਂ ਕਰਕੇ ਪੰਜਾਬੀ ਮਾਂ ਬੋਲੀ ਦੀ ਨੇਕ ਪੁੱਤਰਾਂ ਵਾਂਗ ਸੇਵਾ ਕੀਤੀ ਹੈ। ਆਦਿ ਸਤਿਗੁਰੂ ਨਾਨਕ ਦੇਵ ਜੀ ਦੇ ਆਸ਼ਿਕ ਰਾਏ ਬੁਲਾਰ ਜੀ ਦੀ ਸ਼ਰਧਾ ਨੂੰ ਉਨ੍ਹਾਂ ਦੀ ਹੀ ਜ਼ੁਬਾਨੀ ਬਾਲਮ ਜੀ ਇੰਵ ਦਰਸਾਉਂਦੇ ਹਨ।

ਸਿਜਦਾ ਮੱਕੇ ਨੂੰ ਕਰਾਂ ਜਾਂ ਤੇਰੇ ਵੱਲੇ, ਤੇਰੇ ਨੂਰ ਤੋਂ ਮੱਕਾ ਜੁਦਾ ਹੀ ਨਹੀਂ।
ਖ਼ੁਦ ਖ਼ੁਦਾ ਹੈਂ ਤੂੰ ਖ਼ੁਦਾ ਦੀ ਸਹੁੰ, ਤੇਰੇ ਬਿਨਾਂ ਕੋਈ ਹੋਰ ਖ਼ੁਦਾ ਹੀ ਨਹੀਂ।
ਤੇਰੇ ਨੈਣਾਂ ਦੇ ਤੀਰ ਨੇ ਘਾਇਲ ਕੀਤਾ, ਹੋਵੇ ਦਰਦ ਤੇ ਸਗੋਂ ਮਜ਼ਾ ਆਵੇ।
ਤੇਰੀ ਜ਼ੁਲਫ ਦੀ ਕੁੰਡਲ ਵਿੱਚ ਕ਼ੈਦ ਹੋਇਆ, ਹੋਵਾਂ ਬਰੀ ਨਾ ਭਾਵੇਂ ਕਜ਼ਾ ਆਵੇ।
ਤੇਰੇ ਚਰਨ ਨਾਂ ਛੱਡਾਂਗਾਂ ਉਮਰ ਸਾਰੀ, ਭਾਵੇਂ ਭਾਰੀ ਤੋਂ ਭਾਰੀ ਸਜ਼ਾ ਆਵੇ।
ਤੇਰੇ ਬਾਗ਼ ਦਾ ਬਣ ਕੇ ਰਹੂੰ ਬੂਟਾ, ਭਾਵੇਂ ਬਹਾਰ ਤੇ ਭਾਵੇਂ ਖਿਜ਼ਾ ਆਵੇ।
ਮੈਨੂੰ ਹੂਰ ਬਹਿਸ਼ਤ ਦੀ ਲੋੜ ਨਾਹੀਂ, ਸ਼ੁਕਰ ਕਰਾਂ ਜੇ ਪ੍ਰੀਤਮ ਦੀ ਪਲਕ ਹੋਵਾਂ।
ਮੇਰੇ ਜਿਹਾ ਜਹਾਨ ਤੇ ਕੌਣ ਬਾਲਮ, ਜੇ ਮੈ ਨਾਨਕ ਦੇ ਨੈਣਾਂ ਦੀ ਝਲਕ ਹੋਵਾਂ।

(ਰਾਏ ਬੁਲਾਰ ਦੀ ਕੁਰਬਾਨੀ)

ਸਿੱਖਾਂ ਦੇ ਤਿਆਗ ਅਤੇ ਕੁਰਬਾਨੀ ਦਾ ਜ਼ਜ਼ਬਾ 'ਸਿੱਖ ਸੂਬੇ ਨੂੰ' ਨਾ ਦੀ

ਕਵਿਤਾ ਵਿੱਚ ਕੈਸੇ ਸੁੰਦਰ ਭਾਵਾਂ ਨਾਲ ਪੇਸ਼ ਕੀਤਾ ਹੈ।

ਝੁਕ ਗਿਆ ਜੋ ਸਿਰ ਦਸਮੇਸ਼ ਅੱਗੇ, ਕਿਸੇ ਗੈਰ ਦੇ ਸਾਹਮਣੇ ਝੁਕਦਾ ਨਹੀਂ।
ਪੱਲੇ ਪਈ ਦਸ਼ਮੇਸ਼ ਦੀ ਖਾਕ ਜਿਸਦੇ, ਤਾਜ ਤਖਤ ਉਤੇ ਫਿਰ ਉਹ ਥੁੱਕਦਾ ਨਹੀਂ।
ਜਿਸਦੇ ਸਿਰ ਤੇ ਸਿੱਖੀ ਦਾ ਤਾਜ਼ ਹੋਵੇ, ਫਿਰ ਉਹ ਸ਼ਗ੍ਹਾਂ ਦੀ ਗੱਠੜੀ ਚੁੱਕਦਾ ਨਹੀਂ।
ਤੂੰ ਕੀ ਰੋਕਣਾ ਏ ਮੈਨੂੰ ਸਿੱਖੀ ਵੱਲੋਂ, ਮੈਂ ਤਾਂ ਰੱਬ ਤੋਂ ਰੋਕਿਆ ਰੁਕਦਾ ਨਹੀਂ।

(ਸਿੱਖ ਸੂਬੇ ਨੂੰ)

ਮਨੁੱਖੀ ਜੀਵਨ ਦੀ ਯਥਾਰਕਤਾ ਬਾਰੇ ਬਾਲਮ ਦੀ ਦਾ ਵਿਚਾਰ-

ਪਹਿਲਾਂ ਖ਼ਾਕ ਖ਼ਾਕ ਤੋਂ ਖਾਣਾ ਖਾਣਿਓ ਖੂਨ ਬਣਾਇਆ।
ਖੂਨੋਂ ਬਿੰਦ ਬਿੰਦ ਤੋਂ ਬਾਲਕ ਵਿੱਚ ਜਵਾਨੀ ਆਇਆ।
ਗਈ ਜਵਾਨੀ ਆ ਬੁੜਾਪੇ ਮੂੰਹ ਮੌਤ ਦੇ ਪਾਇਆ।
ਖਾਕੋਂ ਪੈਦਾ ਹੋ ਕੇ ਬਾਲਮ ਖ਼ਾਕ ਦੇ ਵਿੱਚ ਸਮਾਇਆ।

ਹਰੀ ਨਾਮ ਦੀ ਸਿਫ਼ਤ ਵਿੱਚ ਬਾਲਮ ਜੀ ਦੀ ਨਾਮ ਰੰਗੀ ਆਤਮਾ ਦੀ ਆਵਾਜ਼ ਉਨ੍ਹਾਂ ਦੀ ਕਲਮ ਰਾਹੀਂ ਇੰਞ ਪ੍ਰਗਟ ਹੁੰਦੀ।

ਨਸ਼ਾ ਨਾਮ ਵਿਭੀਸ਼ਨ ਨੇ ਜਦੋਂ ਪੀਤਾ ਰਾਮ ਰਾਮ ਕਰਦਾ ਦੈਂਤੋਂ ਰਾਮ ਬਣਿਆ।
ਨਸ਼ਾ ਨਾਮ ਦਾ ਪੀ ਕੇ ਨਾਮ ਦੇਉ ਸ਼ਾਮ ਸ਼ਾਮ ਜਪਦਾ ਸ਼ਕਲੇ ਸ਼ਾਮ ਬਣਿਆ।
ਨਸ਼ਾ ਨਾਮ ਦਾ ਪੀ ਕੇ ਫਰੀਦ ਸਾਂਈ ਹਾਜ਼ੀ ਕਾਜ਼ੀਆਂ ਸੱਭ ਦਾ ਇਮਾਮ ਬਣਿਆ।
ਨਸ਼ਾ ਨਾਮ ਦਾ ਪੀ ਕੇ ਭਾਈ ਲਾਲੋ ਨਾਨਕ ਨਾਮ ਜਪਦਾ ਨਾਨਕ ਨਾਮ ਬਣਿਆ।

ਪੰਜਾਬੀ ਮਾਂ ਬੋਲੀ ਦੇ ਮਹਾਨ ਸਪੂਤ ਬਾਲਮ ਜੀ ਆਪਣੀ ਮਾਂ ਬੋਲੀ ਪ੍ਰਤੀ ਇਸ ਤਰ੍ਹਾਂ ਸ਼ਰਧਾ ਵਿਅਕਤ ਕਰਦੇ ਹਨ।

ਜਿਸ ਜੁਬਾਨ ਜ਼ੁਬਾਨਾਂ ਨੂੰ ਜਨਮ ਦਿੱਤਾ ਉਹ ਜ਼ੁਬਾਨ ਪੰਜਾਬੀ ਪੰਜਾਬੀਆਂ ਦੀ।
ਲਉ ਕਸ਼ੂ ਨੇ ਜਿਸਦੇ ਗੀਤ ਗਾਏ ਆਲੀਸ਼ਾਨ ਪੰਜਾਬੀ ਪੰਜਾਬੀਆਂ ਦੀ।
ਜਿਸ ਖਾਨ ਚੋਂ ਪਿਆਰ ਪੈਦਾਇਸ਼ ਹੁੰਦੀ ਉਹ ਖਾਨ ਪੰਜਾਬੀ ਪੰਜਾਬੀਆਂ ਦੀ।
ਅਣਖ ਆਨ ਜਿਸ ਆਨ ਨੂੰ ਕਰਨ ਸਿਜ਼ਦੇ ਉਹ ਆਨ ਪੰਜਾਬੀ ਪੰਜਾਬੀਆਂ ਦੀ।
ਕਿਹਾ ਰਾਂਝਿਆਂ ਹੀਰਾਂ ਤੇ ਵਾਰਸਾਂ ਨੇ ਜਿੰਦ ਜਾਨ ਪੰਜਾਬੀ ਪੰਜਾਬੀਆਂ ਦੀ ।

(ਪੰਜਾਬੀ ਬੋਲੀ)

'ਲੋੜ ਕੀ ਏ' ਨਾਂ ਦੀ ਕਵਿਤਾ ਵਿੱਚ ਸਮਾਜਿਕ ਗਿਰਾਵਟਾਂ ਵਿੱਚ ਭਾਈਵਾਲ ਲੋਕਾਂ ਦੇ ਬਖੀਏ ਉਧੇੜਦੇ ਹੋਏ ਬਾਲਮ ਜੀ ਇੰਞ ਲਿਖਦੇ ਹਨ-

ਮਿੱਤਰ ਮਾਰ ਗੱਦਾਰ ਬੇਦਰਦ ਪਾਪੀ ਦੱਸੋ ਐਸੇ ਇਨਸਾਨ ਦੀ ਲੋੜ ਕੀ ਏ।
ਜਿਸਦੀ ਪੁੜੀ ਅੰਦਰ ਹੋਵੇ ਜ਼ਹਿਰ ਮਿਲਿਆ ਦੱਸੋ ਐਸੇ ਲੁਕਮਾਨ ਦੀ ਲੋੜ ਕੀ ਏ।

ਜਿਹੜਾ ਮਾੜੇ ਮਜ਼ਲੂਮਾਂ ਤੇ ਕਰੇ ਸਖਤੀ ਦੱਸੋ ਐਸੇ ਬਲਵਾਨ ਦੀ ਲੋੜ ਕੀ ਏ।
ਜੋ ਨਾ ਤਰਸ ਕਰੇ ਨੰਗੇ ਭੁੱਖਿਆਂ ਤੇ ਦੱਸੋ ਐਸੇ ਧਨਵਾਨ ਦੀ ਲੋੜ ਕੀ ਏ।
ਜੋ ਨਾ ਕਰੇ ਇਨਸਾਫ ਤੇ ਲਏ ਰਿਸ਼ਵਤ ਦੱਸੋ ਐਸੇ ਸੁਲਤਾਨ ਦੀ ਲੋੜ ਕੀ ਏ।
'ਬਾਲਮ' ਇਹਨਾਂ ਦੀ ਜੜ ਜੋ ਪੁੱਟਦਾ ਨਹੀਂ ਦੱਸੋ ਐਸੇ ਭਗਵਾਨ ਦੀ ਲੋੜ ਕੀ ਏ।

**ਜੁਗਿ ਜੁਗਿ ਪੀੜੀ ਚਲੈ ਸਤਿਗੁਰੂ ਕੀ** ਦਾ ਕੈਸਾ ਸੁੰਦਰ ਵਰਨਣ ਕੀਤਾ ਹੈ-

## ਪਉੜੀ

ਸਤਿਗੁਰ ਨਾਨਕ ਦੇਵ ਜੋ ਗੁਰਗੱਦੀ ਦੀ ਰੀਤ ਚਲਾਈ।
ਚਲਦੀ-ਚਲਦੀ ਨਾਨਕੋਂ ਗੋਬਿੰਦ ਸਿੰਘ ਗੁਰੂ ਵਿੱਚ ਆਈ।
ਗੁਰੂ ਬਾਲਕ ਪਾਈ ਦਸਮੇਸ਼ ਤੋਂ ਦੁਆਦਸ ਗੁਰ ਕੋ ਦੇਣੀ ਆਈ।
ਦੁਆਦਸ ਸਤਿਗੁਰ ਰਾਮ ਸਿੰਘ ਹਰੀ ਸਿੰਘ ਦੇ ਭੇਟ ਚੜ੍ਹਾਈ
ਹਰੀ ਸਿੰਘ ਪ੍ਰਸੰਨ ਹੋ ਪ੍ਰਤਾਪ ਗੁਰੂ ਦੀ ਝੋਲੀ ਪਾਈ।
ਪ੍ਰਤਾਪ ਪ੍ਰਭੂ ਨੇ ਰੀਝ ਕੇ ਜਗਜੀਤ ਗੁਰੂ ਵਿੱਚ ਜੋਤ ਜਗਾਈ।
ਗੁਰਸਿੱਖਾਂ ਨੂੰ ਲੱਖ ਵਧਾਈ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਲੌਕਿਕ ਸਰੂਪ ਨੂੰ ਤੱਕ ਕੇ ਦਾਈ ਰਹਿਮਤਾਂ ਜਿਵੇਂ ਆਪ-ਮੁਹਾਰੀ ਪੁਕਾਰ ਉੱਠੀ ਉਸਦਾ ਵਰਨਣ ਬਾਲਮ ਜੀ ਇੰਞ ਕਰਦੇ ਹਨ।

ਦੇਖ ਕਰ ਦਾਈ ਸਭ ਸੁਰਤਿ ਭੁਲਾਈ
ਤਬ ਰੌਸ਼ਨੀ ਨਿਹਾਰ ਕਹਿਨੇ ਲਗੀ ਨੂਰੋ ਨੂਰ ਹੈ।
ਬਾਲ ਨਹੀਂ ਅਕਾਲ ਹੈ ਯੇ, ਦੀਨੋ ਪੇ ਦਿਆਲ ਹੈ ਯੇ
ਸਰਬ ਗੁਣੋਂ ਕੀ ਗੁਣਖਾਨ ਭਰਪੂਰ ਹੈ ।
ਮੂਸਾ ਕੇ ਸਮਾਨ ਭਈ ਮੂਰਛਾ ਮੈ ਧਾਮ ਤੇਰੇ
ਮੇਰੇ ਲੀਏ ਤੇਰੋ ਧਾਮ ਜਾਪੇ ਕੋਹਿਤੂਰ ਹੈ।
ਰਾਜਨ ਕਾ ਰਾਜਾ ਮਹਾਰਾਜਨ ਕਾ ਮਹਾਰਾਜਾ
ਨਬੀਓ ਕੇ ਨਬੀ ਯੇ ਤੋ ਅੱਲਾ ਬੇ ਨਜ਼ੂਰ ਹੈ।

ਪ੍ਰਸਿੱਧ ਇਤਿਹਾਸਕਾਰ, ਨਾਵਲਕਾਰ ਗਿਆਨੀ ਤ੍ਰਿਲੋਕ ਸਿੰਘ ਜੀ "ਸੰਤ ਕਰਮ ਸਿੰਘ ਬਾਲਮ" ਜੀ ਦੀ ਕਵਿਤਾ ਬਾਰੇ ਇਸ ਤਰ੍ਹਾਂ ਲਿਖਦੇ ਹਨ-

ਆਪ ਜੀ ਬ੍ਰਿਜ-ਭਾਸ਼ਾ ਵਿੱਚ ਰਚੀ ਹੋਈ ਕਵਿਤਾ ਲੈ, ਤੋਲ, ਛੰਦ ਅਤੇ ਭਾਵਾਂ ਦੇ ਖਿਆਲ ਨਾਲ ਬਹੁਤ ਉੱਚ ਪਾਏ ਦੀ ਹੈ। ਮੱਸੇ ਰੰਗੜ ਦੀ ਮੌਤ ਦੀ ਸਾਖੀ

ਲਿਖਦਿਆਂ ਹੋਇਆਂ ਮੱਸੇ ਦੀ ਮੌਤ ਦੀ ਸਾਖੀ ਲਿਖਦਿਆਂ ਹੋਇਆਂ ਮੱਸੇ ਦੀ ਮੌਤ ਦੀ ਖ਼ਬਰ ਜਦੋਂ ਕੋਈ ਗੋਲੀ ਮੱਸੇ ਦੀ ਬੇਗਮ ਨੂੰ ਦੱਸਦੀ ਹੈ ਤਾਂ ਕਿੰਨੇ ਨਿਰਾਲੇ ਹੀ ਢੰਗ ਨਾਲ ਇੱਕੋ ਛੰਦ ਵਿੱਚ ਨਾਟਕੀ ਰੂਪ ਵਿੱਚ ਬਿਆਨ ਕੀਤਾ ਹੈ-

ਕਹਿਤ ਸਖੀ, ਕਹੋ ਕਾ ਹੈ ਸਖੀ ?
"ਅਰੀ ਕਹਿਰ ਹੂਆ" ਕਹੁ ਕਿਸ ਨੇ ਕੀਆ ?
"ਅਰੀ ਸੋਹਾਗ ਤੇਰਾ" ਹਾਏ ਭਾਗ ਮੇਰਾ।
"ਕਹੋ ਕਹਾਂ ਗਿਆ ? ਹੈ ਫਾਟਤ ਜੀਆ।"
"ਅਰੀ ਲੈ ਤਲਵਾਰਾਂ" ਕੌਨ ਗਵਾਰਾਂ ?
"ਬੀਰ ਬਹਾਦਰ ਸਿੰਘ ਸਰਦਾਰਾਂ।"
ਕਹੋ ਕੈਸੇ ਕੀਆ ? 'ਪੀਆ ਮਾਰ ਦੀਆ।'
ਅਰੀ ਬਚ ਜਾਏਗਾ ? ਨਾ ਰੀ ਸਖੀ।
"ਸਿਰ ਲੈ ਗਏ ਸਿੰਘ ਜਿਨ ਖ਼ੂਨ ਪੀਆ।"

ਆਪਣੇ ਪਤੀ ਦੀ ਮੌਤ ਦੀ ਖ਼ਬਰ ਸੁਣ ਕੇ ਬੇਗਮ ਦੀ ਵਿਆਕੁਲਤਾ ਨੂੰ ਇਉਂ ਦਸਿਆ-

ਬਾਲ ਖੋਏ ਮਾਥਾ ਪੀਟੇ, ਚੂੜੀਓ ਕੋ ਚੂਰ ਕਰ।
ਗਲੇ ਕੀ ਹਮੇਲ ਤੋੜ, ਮਾਟੀ ਮੇਂ ਮਿਲਾਤ ਹੈਂ।
ਨੈਣੋ ਮੇਂ ਹੈ ਨੀਰ ਚੀਰੇ, ਤਨ ਕੇ ਤਮਾਮ ਚੀਰੇ।
ਫੂਲੋਂ ਸੇ ਸਜਾਈ ਸੇਜਾ, ਭੱਠੀ ਮੇਂ ਜਰਾਤ ਹੈ।

ਗੱਲ ਕੀ ਕਿ 'ਬਾਲਮ ਜੀ' ਦੀ ਬ੍ਰਿਜ-ਭਾਸ਼ਾ ਦੀ ਕਵਿਤਾ ਨੂੰ ਮੱਧ ਭਾਰਤ ਦੇ ਇਲਾਕਿਆਂ ਵਿੱਚ ਚੰਗਾ ਸਤਿਕਾਰ ਮਿਲਿਆ ਹੈ ਆਪ ਦੇ ਰਚੇ ਹੋਏ ਗੀਤ, ਛੰਦ ਤੇ ਛੋਟੇ ਟੋਟਕੇ ਲੋਕ ਜਬਾਨੀ ਯਾਦ ਕਰਕੇ ਗੌਂਦੇ ਤੇ ਗੁਰੂ ਘਰ ਦਾ ਜਸ ਕਰਦੇ ਹਨ।

## ਬਾਲਮ ਜੀ ਦੇ ਜੀਵਨ ਬਾਰੇ

ਬੀਬੀ ਹਰਜੀਤ ਕੌਰ ਪੁੱਤਰੀ ਸੰਤ ਕਰਮ ਸਿੰਘ ਜੀ ਬਾਲਮ ਆਪਣੇ ਪਿਤਾ ਜੀ ਦੇ ਜੀਵਨ ਬਾਰੇ ਇਸ ਤਰ੍ਹਾਂ ਲਿਖਦੇ ਹਨ-

ਬਾਲਮ ਜੀ ਇੱਕ ਅਜਿਹਾ ਨਾਮ ਜੋ ਉਹਨਾਂ ਨੂੰ ਉਹਨਾਂ ਦੇ ਮੁਰਸ਼ਿਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੇਣ ਸੀ। ਇੱਕ ਬਾਲਕ ਜੋ ਭਟਕਦਾ ਹੋਇਆ ਸ੍ਰੀ ਭੈਣੀ ਸਾਹਿਬ ਪਹੁੰਚ ਗਿਆ ਜਿਸਦਾ ਜਨਮ ਪਿੰਡ ਮੌਜੋਕੇ ਜ਼ਿਲ੍ਹਾ ਲਾਹੌਰ ਵਿੱਚ ਇੱਕ ਜਿਮੀਦਾਰ ਸਰਦਾਰ ਚੰਦਾ ਸਿੰਘ ਅਤੇ ਮਾਤਾ ਕਰਮ ਕੌਰ ਦੇ ਘਰ ਹੋਇਆ। ਉਸ ਵਕਤ ਉਹਨਾਂ ਦੇ ਪਿਤਾ ਫੌਜ ਵਿੱਚ ਉੱਚੇ ਅਹੁੱਦੇ ਤੇ ਸਨ ਤੇ ਜਮੀਨ ਜਾਇਦਾਦ ਬਹੁਤ ਸੀ। ਪੜ੍ਹਨ ਵਾਸਤੇ

ਲਾਹੌਰ ਭੇਜਿਆ ਜਾਂਦਾ ਸੀ ਤੇ ਅਠਵੀਂ ਜਮਾਤ ਪਾਸ ਹੋਏ ਹੀ ਸਨ ਕਿ ਪਿਤਾ ਦੀ ਅਚਾਨਕ ਮੌਤ ਹੋ ਗਈ। ਰਿਸਤੇਦਾਰਾਂ ਨੇ ਜਮੀਨ ਜਾਇਦਾਦ ਹੜੱਪਣ ਵਾਸਤੇ ਇਸ ਬਾਲਕ ਨੂੰ ਮਾਰਨ ਲਈ ਵਿਉਤਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਮਾਤਾ ਨੇ ਸਮਝਾਉਂਦੇ ਹੋਏ ਕਿਹਾ ਕਿ ਜੋ ਜਾਨ ਬਚਾਉਣੀ ਹੈ ਤਾਂ ਕਿਤੇ ਦੂਰ ਚਲਿਆ ਜਾਵੇ ਜਿੱਥੇ ਉਸਦਾ ਅਤਾ-ਪਤਾ ਨਾ ਲਗੇ। ਸੁਣਦਿਆਂ ਹੀ ਬਾਲਕ ਉਥੋਂ ਚਲਿਆ ਗਿਆ।

ਕਹਿੰਦੇ ਨੇ ਸਤਿਗੁਰ ਆਪਣੇ ਜੀਵਾਂ ਦੀ ਆਪ ਰਖਿਆ ਕਰਦਾ ਹੈ। ਇਹ ਬਾਲਕ ਵੀ ਭਟਕਦਾ ਹੋਇਆ ਕਿਸੇ ਬਜੁਰਗ ਦੇ ਸਾਥ ਨਾਲ ਸ੍ਰੀ ਭੈਣੀ ਸਾਹਿਬ ਆ ਗਿਆ। ਉਸ ਬਜ਼ੁਰਗ ਨੇ ਬਾਲਕ ਦਾ ਮਿਲਾਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਕਰਵਾਇਆ। ਤਾਂ ਸਤਿਗੁਰਾਂ ਨੇ ਪੁੱਛਿਆ, "ਸੇਵਾ ਕਰੋਗੇ" ਤਾਂ ਕਿਹਾ "ਜੀ ਹਾਂ" ਤੇ ਹੁਕਮ ਹੋਇਆ, ਕੱਲ੍ਹ ਤੋਂ ਤਬੇਲੇ ਵਿੱਚ ਘੋੜਿਆਂ ਦੀ ਸੇਵਾ ਸੰਭਾਲ ਕਰੋ। ਤਾਂ ਸੇਵਾ ਕਰਦੇ ਸਮੇਂ ਸ਼ਬਦ ਵੀ ਗਾਉਣ ਲੱਗ ਪਿਆ। ਸਤਿਗੁਰੂ ਜੀ ਨੇ ਇਸ ਬਾਲਕ ਦੀ ਪੜ੍ਹਾਈ ਦਾ ਵੀ ਇੰਤਜਾਮ ਕਰ ਦਿਤਾ। ਗਿਆਨੀ ਪਾਸ ਕੀਤੀ ਅਤੇ ਫਾਰਸੀ, ਉਰਦੂ ਤੇ ਹਿੰਦੀ, ਪੰਜਾਬੀ ਦੇ ਵੀ ਵਧੀਆ ਗਿਆਤਾ ਸਨ। ਸੰਗੀਤ, ਕਵਿਤਾ ਅਤੇ ਕਥਾ ਵੀ ਸਤਿਗੁਰੂ ਜੀ ਦੀ ਦੇਣ ਸੀ। ਸਤਿਗੁਰੂ ਜੀ ਨੇ ਆਪਣੀ ਮਿਹਰ ਤੇ ਪਿਆਰ ਦੀ ਵਰਖਾ ਕਰਕੇ ਬਾਲਕ ਨੂੰ ਮਾਲਾਮਾਲ ਕਰ ਦਿੱਤਾ। ਸਤਿਗੁਰੂ ਜੀ ਨੇ ਇੱਕ ਦਿਨ ਦਰਬਾਰ ਵਿੱਚ ਬੁਲਾਇਆ। ਤਾਂ ਇਹ ਬਾਲਕ ਸਮੇਂ ਤੋਂ ਲੇਟ ਪੁਜਿਆ ਤਾਂ ਸਤਿਗੁਰੂ ਜੀ ਥੋੜਾ ਜਿਹਾ ਨਰਾਜ਼ ਹੋ ਕੇ ਕਿਹਾ। ਤੂੰ ਦੇਰ ਨਾਲ ਆਇਆ ਏ ਇਥੇ ਹੀ ਖੜ੍ਹਾ ਹੋ ਕੇ ਸ਼ਬਦ ਪੜ੍ਹ। ਸੰਗਤ ਚਲੀ ਗਈ, ਹਜ਼ੂਰ ਚਲੇ ਗਏ ਪਰ ਬਾਲਕ ਉੱਥੇ ਹੀ ਖੜ੍ਹਾ ਰਿਹਾ। ਅਗਲੀ ਸਵੇਰ ਜਦੋਂ ਸਤਿਗੁਰੂ ਜੀ ਦਰਬਾਰ ਵਿੱਚ ਆਏ ਤਾਂ ਬਾਲਕ ਉੱਥੇ ਹੀ ਖੜ੍ਹਾ ਵੇਖ ਹੁਕਮ ਕੀਤਾ, "ਤੂੰ ਅਜੇ ਤੱਕ ਇੱਥੇ ਹੀ ਖੜ੍ਹਾ ਏਂ, ਗਿਆ ਕਿਉਂ ਨਹੀਂ" ? ਜਵਾਬ ਦਿੱਤਾ, ਸੱਚੇ ਪਾਤਸ਼ਾਹ ਤੁਹਾਡਾ ਹੁਕਮ ਸੀ ਇਥੇ ਖੜ੍ਹਾ ਹੋ ਕੇ ਸ਼ਬਦ ਪੜ੍ਹ ਤੇ ਮੈਂ ਕਿਵੇਂ ਹਿਲ ਸਕਦਾ ਸਾਂ। ਤਾਂ ਸਤਿਗੁਰੂ ਜੀ ਅੱਗੇ ਹੋ ਗਲ ਨਾਲ ਲਾ ਲਿਆ ਤੇ ਫਰਮਾਇਆ।

"ਤੂੰ ਹਰਮਨ ਪਿਆਰਾ ਬਾਲਮ ਬਣੇਂਗਾ।
ਹਰ ਮੈਦਾਨ ਫਤਹਿ ਕਰੇਂਗਾ"

ਬੱਸ ਉਹੀ ਵਕਤ ਸੀ ਸਤਿਗੁਰੂ ਜੀ ਦੇ ਇੱਕ ਬਚਨ ਨਾਲ ਹੀ ਕਿਸਮਤ ਬਦਲ ਗਈ ਇੱਕ ਭਟਕਦੇ ਹੋਏ ਰਾਹੀ ਨੂੰ ਕਰਮ ਸਿੰਘ ਬਾਲਮ ਬਣਾ ਦਿੱਤਾ। ਹੁਣ ਇਸ ਬਾਲਕ ਨੂੰ ਸਾਰੇ ਬਾਲਮ ਦੇ ਨਾਮ ਹੀ ਬੁਲਾਉਂਦੇ ਸਨ। ਸ੍ਰੀ ਭੈਣੀ ਸਾਹਿਬ ਵਿੱਚ ਸਿਖਿਆ ਪੂਰੀ ਕਰ ਗਿਆਨੀ ਪਾਸ ਕੀਤੀ। ਕੁੱਝ ਸਮੇਂ ਬਾਅਦ ਬਾਲਮ ਜੀ ਦਾ ਵਿਆਹ ਤਰਨ ਤਾਰਨ ਦੀ ਰਹਿਣ ਵਾਲੀ ਬੀਬੀ ਸੁਰਜੀਤ ਕੌਰ ਨਾਲ ਹੋਇਆ।

ਸਤਿਗੁਰੂ ਜੀ ਦੀ ਕਿਰਪਾ ਨਾਲ ਦੂਰ ਦੂਰ ਜਾ ਕੇ ਕੀਰਤਨ ਕਰਨ ਲਗੇ। ਬਾਲਮ ਜੀ ਦੇ ਕੀਰਤਨ, ਕਵਿਤਾ ਤੇ ਕਥਾ ਵਿੱਚੋਂ ਸਭ ਧਰਮਾਂ ਨੂੰ ਇੱਕੋ ਜਿਹਾ

ਜਾਨਣ ਦੀ ਪ੍ਰੇਰਨਾ ਮਿਲਦੀ ਹੈ। ਜਾਤ ਪਾਤ ਦਾ ਫਰਕ ਨਾਂ ਕਰਦੇ ਹੋਏ ਮਨੁੱਖ ਨੂੰ ਇ
ਹੀ ਸਤਿਗੁਰ ਦਾ ਰੂਪ ਇਹਨਾਂ ਦੀ ਰਚਨਾਵਲੀ ਵਿੱਚੋਂ ਵੇਖਣ ਨੂੰ ਮਿਲਦਾ ਹੈ। ਇਹ
ਦੀਆਂ ਰਚਨਾਵਾਂ ਵਿੱਚ ਸ੍ਰੀ ਭੈਣੀ ਸਾਹਿਬ ਦਾ ਸਥਾਨ ਪ੍ਰਮੁੱਖ ਹੈ। ਗੁਰੂ ਅਤੇ ਸਿੱਖ
ਪ੍ਰੇਮ ਪਿਆਰ ਜਿਆਦਾਤਰ ਦਰਸਾਇਆ ਗਿਆ ਹੈ। ਬਾਲਮ ਜੀ ਨੇ ਆਪਣੇ ਪ੍ਰੀਤ
ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤੱਕ ਪ੍ਰੇਮ ਵਿੱ
ਭਿੱਜੀਆਂ ਹੋਈਆਂ ਕਵਿਤਾ ਬੜੇ ਸੁੰਦਰ ਢੰਗ ਨਾਲ ਪੇਸ਼ ਕੀਤੀਆਂ। ਸੰਨ 1971 ਈ
ਵਿੱਚ ਬਾਲਮ ਜੀ ਨੇ ਥਾਈਲੈਂਡ, ਸਿੰਘਾਪੁਰ, ਮਲੇਸ਼ੀਆ ਅਤੇ ਹੋਰ ਕਈ ਦੇਸ਼ਾਂ ਦਾ ਦੌਰ
ਕੀਤਾ। ਉੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਦਾ ਜੱਸ ਕਰਦੇ ਹੋਏ ਕਈ T.V
ਪ੍ਰੋਗਰਾਮ ਵੀ ਦਿੱਤੇ।

ਪੰਥ ਅਤੇ ਕੌਮ ਨੂੰ ਬਾਲਮ ਜੀ ਤੇ ਵੱਡੀਆ ਆਸਾਂ ਸਨ। ਪਰ ਕੁਦਰਤ ਨੂੰ ਕੁੱਝ ਹੋਰ ਹੀ ਮਨਜ਼ੂਰ ਸੀ। 29 ਅਪ੍ਰੈਲ 1972 ਈ: ਨੂੰ ਕਾਨਪੁਰ ਵਿੱਚ ਕੀਰਤਨ ਕਰਦਿਆਂ ਕਰਦਿਆਂ ਅਚਾਨਕ ਆਪ ਦੀ ਅਵਾਜ਼ ਬੰਦ ਹੋ ਗਈ। ਆਪਣੇ ਦੋਵੇਂ ਹੱਥ ਸਾਧਸੰਗਤ ਵੱਲ ਜੋੜਦੇ ਹੋਏ ਬਾਲਮ ਜੀ ਇਸ ਸੰਸਾਰ ਨੂੰ ਸਦਾ ਲਈ ਅਲਵਿਦਾ ਕਹਿ ਗਏ।

ਇਹ ਰਚਨਾਂਵਾਂ ਉਹਨਾਂ ਦੇ ਹੱਥਾਂ ਦੀ ਲਿਖਤ ਸਚੇ ਪਾਤਸ਼ਾਹ ਦੀ ਕ੍ਰਿਪਾ ਨਾਲ ਪੇਸ਼ ਕੀਤੀ ਜਾ ਰਹੀ ਹੈ। "**ਸਤਿਗੁਰ ਕੀ ਸੇਵਾ ਸਫਲੁ ਹੈ।**" ਦੇ ਕਥਨ ਅਨੁਸਾਰ ਉਹਨਾਂ ਦੀ ਸੇਵਾ ਨੂੰ ਸਤਿਗੁਰੂ ਜੀ ਨੇ ਪ੍ਰਵਾਨ ਕੀਤਾ ਹੈ ਸਾਰਾ ਪਰਿਵਾਰ ਇਸ ਗ ੱਲ ਦੀ ਅਤਿਅੰਤ ਖੁਸ਼ੀ ਮਹਿਸੂਸ ਕਰਦਾ ਹੈ। ਵੱਡ ਪ੍ਰਤਾਪੀ ਜੀ ਦੇ ਕੀਤੇ ਹੋਏ ਬਚਨ ਅਟੱਲ ਹਨ ਅਤੇ ਅੱਜ ਵੀ ਬਾਲਮ ਹਰਮਨ ਪਿਆਰਾ ਬਾਲਮ ਹੈ।

ਹਰਜੀਤ ਕੌਰ ਪੁੱਤਰੀ ਸੰਤ ਕਰਮ ਸਿੰਘ ਬਾਲਮ

ਪੰਜਾਬੀ ਮਾਂ ਬੋਲੀ ਦੇ ਫ਼ਖਰ ਯੋਗ ਭੰਡਾਰੇ ਵਿੱਚ ਬਾਲਮ ਜੀ ਦਾ ਇਹ ਅਮੋਲਕ ਹੀਰਾ ਭੇਟ ਕਰਕੇ ਮੈਂ ਹਾਰਦਿਕ ਪ੍ਰਸੰਨਤਾ ਮਹਿਸੂਸ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸ ਨਾਲ ਪੰਜਾਬੀ ਸਾਹਿਤ ਦੀ ਸ਼ੋਭਾ ਹੋਰ ਵਧੇਗੀ। ਸ਼ਰਧਾਵਾਨ ਸਿੱਖ, ਸਾਹਿਤ ਪ੍ਰੇਮੀ ਅਤੇ ਰੱਬੀ ਰਸ ਦੀਆਂ ਚਾਹਵਾਨ ਆਤਮਾਵਾਂ ਇਸ ਤੋਂ ਲਾਭ ਉਠਾਉਣਗੀਆਂ ਮੇਰੀਆਂ ਭੁਲਾਂ ਨਾ ਚਿਤਾਰ ਕੇ ਅਸੀਸਾਂ ਦੇਣ ਦੇ ਕ੍ਰਿਪਾ ਕਰਨਗੀਆਂ।

ਦਾਸ

ਨਿਸ਼ਾਨ ਸਿੰਘ (ਕਥਾਵਾਚਕ)

ਚੇਤਰ 2069

## ਬਾਲਮ ਜੀ ਬਾਰੇ ਕੁੱਝ ਵਿਦਵਾਨਾਂ ਦੇ ਵਿਚਾਰ-

ਸ੍ਰੀ ਮਾਨ ਸੰਤ ਕਰਮ ਸਿੰਘ ਜੀ ਬਾਲਮ, ਸਿੱਖ ਪੰਥ, ਖਾਸ ਕਰ ਨਾਮਧਾਰੀ ਪੰਥ ਦੇ ਅਦੁੱਤੀ ਵਿਦਵਾਨ ਤੇ ਪ੍ਰਸਿੱਧ ਵਕਤਾ ਹਨ। ਉਹ ਸਿੱਖ ਇਤਿਹਾਸ ਦੇ ਚੰਗੇ ਜਾਣੂ ਨੇ। ਬਾਲਮ ਜੀ ਉਹਨਾਂ ਗਿਣੇ ਚੁਣੇ ਵਿਅਕਤੀਆਂ ਵਿੱਚੋਂ ਹ, ਜੋ ਇੱਕ ਪਰਕਰਣ ਤੇ ਮਜ਼ਮੂਨ 'ਤੇ ਅਧਿਕਾਰ ਪੂਰਣ ਬੋਲ ਸਕਦੇ ਹਨ। ਇਹਨਾਂ ਦੀ ਜ਼ੁਬਾਨ ਵਿੱਚ ਤਾਸੀਰ ਹੈ, ਬਾਣੀ ਵਿੱਚ ਆਕਰਸ਼ਣ, ਰਸ, ਰਵਾਨੀ ਤੇ ਖਿੱਚ ਹੈ, ਇੱਕ ਵਾਰ ਕਿਸੇ ਸੱਜਣ ਦੇ ਕੰਨ ਵਿੱਚ ਇਨ੍ਹਾਂ ਦੇ ਬੋਲ ਪੈ ਜਾਣ ਸਹੀ ਫਿਰ ਉਹ ਕੀਲੇ ਹੋਏ ਨਾਗ ਵਾਂਗ ਹਿਲਕੇ, ਉਠਕੇ ਜਾ ਨਹੀਂ ਸਕਦਾ। ਕਿਉਂਕਿ ਉਹ ਸ੍ਰੀ ਆਲਿਮ ਜੀ ਵਾਂਗ ਉਹੀ ਕੁੱਝ ਬੋਲਦੇ ਹਨ ਜਿਸ ਦੇ ਉਹਨਾਂ ਆਪ ਆਮਿਲ ਹੋ ਕੇ ਉਸ ਵਿੱਚ ਦ੍ਰਿੜਤਾ ਪੈਦਾ ਕਰ ਲਈ ਹੋਵੇ। ਇਹ ਸੁਖਨ-ਵਰ ਮਰਦ ਹਨ। ਇਸੇ ਕਰਕੇ ਹੀ ਇਨ੍ਹਾਂ ਦੇ ਦੀਵਾਨ ਦਾ ਇਹ ਅਸਰ ਹੈ ਕਿ ਸਰੋਤਿਆਂ ਵਿੱਚੋਂ ਕਾਫੀ ਸਜਨ ਚੀਨੀ ਵਾਲੇ ਪਰਦੇਸੀ ਪ੍ਰੀਤਮ ਦੇ ਪਰਮ ਪਾਵਨ ਅਹਿੰਸਕ ਝੰਡੇ ਹੇਠ ਮਾਸ ਮਦਰਾ ਦਾ ਤਿਆਗ ਕਰਦੇ ਆ ਖਲੋਂਦੇ ਹਨ। ਸ੍ਰੀ ਬਾਲਮ ਜੀ ਨੇ ਆਲਮ ਜੀ ਦੇ ਮਹਾਂ ਪ੍ਰਸਥਾਨ ਭਾਵ ਸਵਰਗ ਚਲੇ ਜਾਣ ਪਿੱਛੋਂ ਉਨਾਂ ਦੀ ਖਾਲੀ ਹੋਈ ਥਾਂ ਦੀ ਘਾਟ ਨੂੰ ਪੂਰਿਆਂ ਕਰ ਦਿੱਤਾ ਹੈ। ਬਾਲਮ ਜੀ ਦੀ ਬਾਣੀ ਵਿੱਚ ਰਸ ਹੈ, ਰੰਗੀਨੀ ਹੈ, ਸੁਰਤਾਲ ਦੀ ਪੂਰਤੀ ਹੈ। ਆਪ ਜੀ ਦਾ ਗਾਂਦਿਆਂ ਹੋਇਆਂ ਵਿਆਖਿਆ ਕਰਨਾ ਸੋਨੇ ਤੇ ਸੁਹਾਗੇ ਵਾਲੀ ਗੱਲ ਹੈ। ਸਾਨੂੰ ਬਹੁਤੀ ਖੁਸ਼ੀ ਇਸ ਗੱਲ ਦੀ ਹੈ ਕਿ ਆਪ ਪੂਰਨ ਨਾਮਧਾਰੀ ਸੰਤ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦੇ ਸੈਦਾਈ ਭਵਰ ਹਨ। ਜਿਸ ਵਿੱਚ ਕਿਸੇ ਤਰ੍ਹਾਂ ਦਾ ਕੋਈ ਲੋਭ, ਕੋਈ ਲਾਲਚ, ਕੋਈ ਤ੍ਰਿਸ਼ਨਾ ਨਹੀਂ। ਸਾਨੂੰ ਇਸ ਗੱਲ ਦੀ ਬਹੁਤ ਵੱਡੀ ਖੁਸ਼ੀ ਹੈ ਕਿ ਆਪ ਪ੍ਰੀਖਿਆ ਵਿੱਚ ਸ਼ੁੱਧ ਬਾਰਾਂ ਵੰਨੀ ਦਾ ਕੁੰਦਨ ਹੀ ਸਾਬਤ ਹੋਏ ਹਨ।

ਵੱਲੋਂ ਸੰਤ ਇੰਦਰ ਸਿੰਘ ਚਕ੍ਰਵਰਤੀ

ਪਰਦੇਸੀ-ਪ੍ਰੀਤਮ ਦੇ ਅੰਕ ਸਤੰਬਰ 1964 ਈ: ਵਿਚੋਂ

ਸੰਤ ਕਰਮ ਸਿੰਘ ਜੀ ਬਾਲਮ ਆਪਣੇ ਸਮੇਂ ਦੇ ਮਹਾਨ ਵਿਦਵਾਨ ਸਨ। ਉਹ ਪੰਜਾਬੀ ਦੇ ਨਾਲ-ਨਾਲ ਉਰਦੂ ਅਤੇ ਫ਼ਾਰਸੀ ਦੇ ਵੱਡੇ ਗਿਆਤਾ ਸਨ। ਜਦੋਂ ਉਹ ਸਟੇਜ਼ ਉੱਤੇ ਖਲੋਂਦੇ ਹੀ ਸਨ ਤਾਂ ਦੋ ਚਾਰ ਮਿੰਟ ਵਿੱਚ ਹੀ ਆਪਣੇ ਸ਼੍ਰੋਤਾ ਮੰਡਲ ਨੂੰ ਕੀਲ ਲੈਂਦੇ ਸਨ। ਉਹ ਵਧੀਆ ਕੀਰਤਨਕਾਰ, ਵਕਤਾ, ਕਵੀ ਅਤੇ ਲਿਖਾਰੀ ਸਨ। ਉਹਨਾਂ ਦੀਆਂ ਲਿਖਤਾਂ ਪੁਸਤਕ ਰੂਪ ਵਿੱਚ ਛਪਣ ਤੇ ਮੈਂ ਬੇਹੱਦ ਖੁਸ਼ੀ ਮਹਿਸੂਸ ਕਰਦਾ ਹਾਂ।

ਜ: ਸੇਵਾ ਸਿੰਘ ਜੀ ਦਿੱਲੀ

ਮੈਂ ਆਪਣੇ ਵਿਦਿਆਰਥੀ ਜੀਵਨ ਵਿੱਚ ਪ੍ਰਸਿੱਧ ਨਾਮਧਾਰੀ, ਪ੍ਰਚਾਰਕ, ਕੀਰਤਨੀਏ ਅਤੇ ਉਘੇ ਕਵੀ ਸੰਤ ਕਰਮ ਸਿੰਘ ਜੀ ਬਾਲਮ ਦੇ ਦੀਵਾਨਾਂ ਦਾ ਅਨੰਦ ਵੀ ਮਾਣਿਆ ਅਤੇ ਕਵੀ ਦਰਬਾਰਾਂ ਵਿੱਚ ਉਨ੍ਹਾਂ ਦੀ ਸ਼ਾਇਰੀ ਦਾ ਨਵੇਕਲਾ ਰੰਗ ਵੀ ਵੇਖਿਆ। ਉਹ ਗੁਰੂ ਸ਼ਰਧਾ ਵਿੱਚ ਗੁਧੀਆਂ ਆਪਣੀਆਂ ਕਾਵਿ ਰਚਨਾਵਾਂ ਦੁਆਰਾ ਸੰਗਤ ਨੂੰ ਕੀਲੀ ਰੱਖ ਦੇ ਸੀ। ਉਨ੍ਹਾਂ ਦੀ ਕਵਿਤਾ ਜਿਥੇ ਨਾਮਧਾਰੀ ਦੀਵਾਨਾ ਦੀ ਸ਼ਾਨ ਹੁੰਦੀ ਸੀ ਉੱਥੇ ਸਾਹਿਤਕ ਮਹਿਫਲਾ ਵਿੱਚ ਮਾਣ ਪਾਉਣ ਵਾਲੀ ਸੀ। ਉਸ ਵਿੱਚ ਰਸ, ਰੰਗ, ਰਵਾਨੀ, ਸ਼ਬਦ ਸੰਜਮ, ਭਾਸ਼ਾ ਦਾ ਟਕਸਾਲੀ ਪਣ, ਅਲੰਕਾਰਾਂ ਦੀ ਸੁਚੱਜੀ ਚੋਣ ਅਤੇ ਅਨੂਠੇ ਕਾਵਿ ਬਿੰਬ ਹੁੰਦੇ ਸਨ। ਉਨ੍ਹਾਂ ਹਾਸ ਰਸ, ਸਿੰਗਾਰ ਰਸ, ਕਰੁਣਾ ਰਸ, ਬੀਰ ਰਸ ਅਤੇ ਰੌਦ੍ਰ ਰਸ ਜਿਹੇ ਲਗਭਗ ਸਮੂਹ ਰਸਾਂ ਨੂੰ ਆਪਣੇ ਕਾਵਿ ਕਲੇਵਰ ਵਿਚ ਲਿਆ। ਉਨ੍ਹਾਂ ਦੀਆਂ ਕਈ ਕਾਵਿ ਤੁਕਾਂ ਮੁਹਵਰਾ ਬਨਣ ਦੇ ਸਮਰੱਥ ਹਨ। ਕੁਦਰਤ ਉਨ੍ਹਾਂ ਨਾਲ ਜੇ ਉਮਰ ਪੱਖੋਂ ਬੇਨਿਆਈ ਨਾ ਕਰਦੀ ਤਾਂ ਬਾਲਮ ਜੀ ਨੇ ਪੰਜਾਬੀ ਕਾਵਿ ਜਗਤ ਦਾ ਭੰਡਾਰ ਚੋਖਾ ਸਮਰਿਧ ਕਰਨਾ ਸੀ। ਸਾਡੇ ਸੱਜਣ ਸੰਤ ਨਿਸ਼ਾਨ ਸਿੰਘ ਜੀ ਹੋਰਾਂ ਨੇ ਉਨ੍ਹਾਂ ਦੀ ਸਮੁੱਚੀ ਉਪਲਬਧ ਰਚਨਾ ਨੂੰ ਸੰਪਾਦਨ ਸੰਭਾਲਣ ਦਾ ਜੋ ਵੱਡਮੁੱਲਾ ਕਾਰਜ ਕੀਤਾ ਉਸ ਲਈ ਸਾਹਿਤ ਰਸੀਏ ਉਨ੍ਹਾਂ ਦੇ ਰਿਣੀ ਰਹਿਣਗੇ।

ਪ੍ਰਸਿੱਧ ਲੇਖਕ ਕਾਮਰੇਡ ਸਵਰਣ ਸਿੰਘ ਵਿਰਕ

# ਧੰਨਵਾਦ

ਕੋਟਨਿ ਕੋਟਿ ਧੰਨਵਾਦ ਨਾਮਧਾਰੀ ਪੰਥ ਦੇ ਹਿਰਦੇ ਸਮਰਾਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਿਨ੍ਹਾਂ ਨੇ ਪਹਿਲਾਂ ਤਾਂ ਬਾਲਮ ਜੀ ਜੈਸੇ ਪ੍ਰਚਾਰਕਾਂ ਲਿਖਾਰੀਆਂ ਨੂੰ ਸੰਭਾਲਿਆ ਅਤੇ ਫਿਰ ਮੇਰੇ ਜੈਸੇ ਨਾਚੀਜ ਦੇ ਸਿਰ ਤੇ ਹੱਥ ਰੱਖ ਕੇ ਇਸ ਪੁਸਤਕ ਦੀ ਸੰਪਾਦਨਾ ਦਾ ਇੰਨਾ ਵੱਡਾ ਕਾਰਜ ਕਰਵਾਇਆ।

ਕੋਟਨਿ ਕੋਟਿ ਧੰਨਵਾਦ ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦਾ ਜਿਨ੍ਹਾਂ ਨੇ ਇਸ ਕਾਰਜ ਲਈ ਆਸ਼ੀਰਵਾਦ ਬਖਸ਼ੀਸ਼ ਕੀਤਾ।

ਧੰਨਵਾਦ ਸ੍ਰੀ ਮਾਨ ਸੰਤ ਜਗਤਾਰ ਸਿੰਘ ਜੀ ਦਾ ਜਿਨ੍ਹਾਂ ਨੇ ਇਸ ਪੁਸਤਕ ਦੀ ਛਪਾਈ ਵਿੱਚ ਪ੍ਰੇਰਨਾ ਅਤੇ ਸਹਿਯੋਗ ਦਿੱਤਾ। ਧੰਨਵਾਦ ਬਾਲਮ ਜੀ ਦੀ ਧਰਮ ਪਤਨੀ ਅਤੇ ਉਹਨਾਂ ਦੇ ਪਰਿਵਾਰ ਦਾ ਜਿਨ੍ਹਾਂ ਨੇ ਬਾਲਮ ਜੀ ਦਾ ਛਪਿਆ ਅਣਛਪਿਆ ਸਾਰਾ ਮੈਟਰ ਵੀ ਦਿੱਤਾ ਅਤੇ ਉਸਦੇ ਛਪਾਉਣ ਦੇ ਹੱਕ ਵੀ ਨਾਮਧਾਰੀ ਦਰਬਾਰ ਨੂੰ ਦਿੱਤੇ।

ਸਤਿਕਾਰ ਯੋਗ ਜ: ਸੇਵਾ ਸਿੰਘ ਦਿੱਲੀ ਵਾਲਿਆ ਦਾ ਧੰਨਵਾਦ ਜਿਨ੍ਹਾਂ ਦੇ ਉੱਦਮ ਸਦਕਾ ਇਹ ਸਾਰਾ ਮੈਟਰ ਦਾਸ ਦੇ ਹੱਥਾਂ ਤੱਕ ਪਹੁੰਚਿਆ।

ਧੰਨਵਾਦ ਸੂਬਾ ਹਰਭਜਨ ਸਿੰਘ ਜੀ ਲੁਧਿਆਣਾ, ਸੂਬਾ ਬਲਦੇਵ ਸਿੰਘ ਯਮੁਨਾ ਨਗਰ ਅਤੇ ਸੰਤ ਦਰਸ਼ਨ ਸਿੰਘ ਜੀ ਡਰਾਇਵਰ ਦਾ ਜਿਨ੍ਹਾਂ ਨੇ ਸਦਾ ਹੀ ਮੈਨੂੰ ਇਸ ਕਾਰਜ ਲਈ ਉਤਸ਼ਾਹਿਤ ਕਰੀ ਰੱਖਿਆ ਸੰਤ ਹਰਪਾਲ ਸਿੰਘ ਜੀ ਸੇਵਕ, ਸੰਤ ਅਜੀਤ ਸਿੰਘ ਲਾਇਲ ਅਤੇ ਸ੍ਰ: ਸਵਰਨ ਸਿੰਘ ਵਿਰਕ ਜਿਨ੍ਹਾਂ ਨੇ ਮੈਨੂੰ ਵੱਡਮੁੱਲੀਆਂ ਸਲਾਹਾਂ ਦਿੱਤੀਆਂ ਵਿਦਿਆਰਥੀ ਭਜਨ ਸਿੰਘ ਦਾ ਜਿਸ ਨੇ ਬਾਲਮ ਜੀ ਦੀਆਂ ਹੱਥ ਲਿਖਤਾਂ ਨੂੰ ਪੜ੍ਹਕੇ ਲਿਖਣ ਵਿੱਚ ਮੇਰੀ ਸਹਾਇਤਾ ਕੀਤੀ ।

ਆਈਕੋਨ ਪ੍ਰਿੰਟਿੰਗ ਪ੍ਰੈਸ ਵਾਲਿਆ ਦਾ ਜਿਨ੍ਹਾਂ ਨੇ ਇਸ ਪੁਸਤਕ ਨੂੰ ਪਾਠਕਾਂ ਤੱਕ ਪਹੁੰਚਾਉਣ ਵਿੱਚ ਪ੍ਰਮੁੱਖ ਭੂਮਿਕਾ ਨਿਭਾਈ ਜਿਸ ਨਾਲ ਪਾਠਕ ਹਿਰਦਿਆਂ ਵਿੱਚ ਬਾਲਮ ਜੀ ਦੀ ਯਾਦ ਤਾਜ਼ਾ ਹੋਵੇਗੀ।

# ਪ੍ਰਾਰਥਨਾ

ਵਿਸ਼ਨੂੰ ਕੇ ਪ੍ਰਭੂ ਮਹਾਂ ਦੇਵਨ ਦੇ ਮਹਾਂ ਦੇਵ
ਬ੍ਰਹਮਾ ਕੇ ਬਿਧਾਤਾ ਪ੍ਰਭੂ ਨਾਨਕ ਨਿਰੰਕਾਰੀ ਜੀ ।
ਪੀਰਨ ਕੇ ਪੀਰ ਮਹਾਂ ਪੀਰਨ ਕੇ ਮਹਾਂ ਪੀਰ
ਨਬੀਓਂ ਕੇ ਨਬੀ ਸੋਹਣੀ ਸੂਰਤ ਤੁਹਾਰੀ ਜੀ।
ਦੇਵੀ ਦੇਵ ਦੈਤਨ ਔ ਨਰੋਂ ਕੇ ਰਚਨ ਹਾਰ
ਰਿਸ਼ੀਓਂ ਕੇ ਰਿਸ਼ੀ ਪ੍ਰਭੂ ਪਰਉਪਕਾਰੀ ਜੀ।
ਕਾਵਿ ਗਿਰ ਭਾਰੋ ਮੈਂ ਪੀਲਕ ਉਠਾਉਂ ਕੈਸੇ
ਦਇਆ ਕਰੋ ਨਾਥ ਬਿਨੈ 'ਬਾਲਮ' ਉਚਾਰੀ ਜੀ।

# ਪ੍ਰਣਾਮ

ਬਾਢੀ ਕੁਲ ਮੇਂ ਕਾਲ ਰਹਿਤ ਪ੍ਰਭ ਪ੍ਰਗਟੇ ਭੈਣੀ ਗ੍ਰਾਮ।
ਹਰਿ ਦਮ ਰਹੇ ਕਲੀ ਕੇ ਅੰਦਰ ਬਦਲ ਬਦਲ ਕੇ ਨਾਮ।
ਸੁਰੇਸ਼ ਨਰੇਸ਼ ਦਿਨੇਸ਼ ਆਰਾਧੇ ਦੁਆਦਸ ਗੁਰ ਕੋ 'ਬਾਲਮ'
ਕਰ ਕੋ ਬਾਂਧ ਕਰੋਂ ਤਿਸ ਪ੍ਰਭ ਕੋ ਬਾਰ ਬਾਰ ਪ੍ਰਣਾਮ।

## ਅਵਤਾਰ

ਜਦ ਰਾਜੇ ਰਾਜ ਦੰਡ ਦੇ ਜਨਤਾ ਨੂੰ ਤੜਪਾਨ।
ਜਦ ਹਾਕਮ ਲੈ ਕੇ ਰਿਸ਼ਵਤਾਂ ਸਾਧਾਂ ਤਾਈਂ ਸਤਾਣ।
ਜਦ ਕਾਜੀ ਕਲਮਾਂ ਕਹਿ ਕੇ ਝੂਠੇ ਫਤਵੇ ਲਾਣ।
ਜਦ ਬ੍ਰਾਹਮਣ ਮਦਰਾ ਪੀ ਕੇ ਭੁੰਨ ਬਟੇਰੇ ਖਾਣ।
ਜਦ ਗਿਰਜੇ ਮੰਦਰ ਮਸਜਿਦਾਂ ਵਿੱਚ ਆਗੂ ਰਹੇ ਸ਼ੈਤਾਨ।
ਜਦ ਬੁੱਚੜ ਬੁੱਚੜਖਾਨਿਆਂ ਅੰਦਰ ਕਹਿਰ ਕਮਾਣ।
ਜਦ ਗਊਆਂ ਦੀ ਸ਼ਾਹ ਰਗ ਦੇ, ਉੱਤੇ ਛੁਰੀ ਟਿਕਾਣ।
ਜਦ ਗਊਆਂ ਟੰਗ ਕੇ ਪੁੱਠੀਆਂ, ਪੁੱਠੀਆਂ ਖੱਲਾਂ ਲਾਣ੍ਹ।
ਜਦ ਮਾਪੇ ਲੈ ਕੇ ਦਮੜੇ ਧੀਆਂ ਨੂੰ ਪਰਨਾਣ।
ਜਦ ਭੈਣ ਅਤੇ ਭਰਾ ਦਾ, ਨਾ ਸਾਬਤ ਰਿਹਾ ਈਮਾਨ।
ਜਦ ਜ਼ੁਲਮ ਤਸ਼ਦੱਦ ਕੁਫ਼ਰ ਦੇ, ਹੜ੍ਹ ਧਰਤੀ ਤੇ ਆਣ।
ਜਦ ਪੂਜਾ ਹੁੰਦੀ ਪਾਪ ਦੀ ਤੇ ਪੁੰਨ ਹੁਰੀਂ ਕੁਰਲਾਣ।
ਜਦ ਸੱਚ ਧਰਮ ਨੂੰ 'ਬਾਲਮਾ' ਕਰੇ ਪਾਖੰਡ ਹੈਰਾਨ।
ਤਦ ਜਾਮਾ ਪਹਿਨ ਮਨੁੱਖ ਦਾ ਆਏ ਸ੍ਰੀ ਭਗਵਾਨ।

## ਰੁਬਾਈ

ਕਹਿਰ ਦੇ ਬੱਦਲ ਗਰਜ ਕੇ ਜਦੋਂ ਪਾਪ ਗੜੇ ਬਰਸਾਵਨ।
ਮਸਜਿਦ ਮੰਦਰ ਗੁਰੂ ਦੁਆਰੇ ਬੰਦੇਂ ਹੱਥੀਂ ਢਾਹਵਨ।
ਗਊਆਂ ਦੇ ਗਲ ਛੁਰੀ ਚਲਾ ਕੇ ਧੀਆਂ ਦੇ ਮੁੱਲ ਵੱਟਣ।
ਹਿੱਲੇ ਤਖ਼ਤ ਹਰੀ ਦਾ 'ਬਾਲਮ' ਹਰ ਜੀ ਧਰਤੀ ਆਵਨ।

## ਪਉੜੀ (ਸਤਿਗੁਰ ਤਿਸ ਨੂੰ ਆਖੀਏ)

ਸਤਿਗੁਰ ਤਿਸ ਨੂੰ ਆਖੀਏ ਨਿੰਦਾ ਸੁਣੇ ਨਾ ਨਿੰਦਕ ਹੋਏ।

ਸਤਿਗੁਰ ਤਿਸ ਨੂੰ ਆਖੀਏ ਕਾਮ ਕ੍ਰੋਧ ਕੱਢੇ ਮਲ ਧੋਏ।

ਸਤਿਗੁਰ ਤਿਸ ਨੂੰ ਆਖੀਏ ਜਿਸਦੇ ਅੰਦਰ ਲੋਭ ਨਾ ਹੋਏ।

ਸਤਿਗੁਰ ਤਿਸ ਨੂੰ ਆਖੀਏ ਵੈਰ ਵਿਰੋਧ ਜਿਸ ਵਿੱਚ ਨਾ ਕੋਏ।

ਸਤਿਗੁਰ ਤਿਸ ਨੂੰ ਆਖੀਏ ਸਤ੍ਰ ਮਿਤ੍ਰ ਇਕ ਸਮ ਜੋਏ

ਸਤਿਗੁਰ ਤਿਸ ਨੂੰ ਆਖੀਏ ਗਿਆਨ ਪ੍ਰਕਾਸ਼ ਅਗਿਆਨ ਪਲੋਏ।

ਸਤਿਗੁਰ ਤਿਸ ਨੂੰ ਆਖੀਏ ਇੱਕ ਸਮ ਜਾਣੇ ਦੁੱਖ ਸੁਖ ਦੋਏ।

ਗੁਰਸਿੱਖਾਂ ਸਮ ਸੇਵਕ ਹੋਏ।

## ਧਰਤੀ ਦੀ ਪੁਕਾਰ

ਕਲਿਜੁਗ ਨੇ ਜਦ ਕਹਿਰ ਦੀ ਹੱਥ ਤੇਗ ਉਠਾਈ।

ਪੱਥਰ ਪੂਜਾ ਹੋਣ ਲੱਗੀ ਭੁੱਲ ਗਈ ਖ਼ੁਦਾਈ।

ਸੂਰਜ ਛਿਪਿਆ ਸੱਚ ਦਾ ਅੰਧ ਗਰਦੀ ਛਾਈ।

ਸ਼ਰਮ ਧਰਮ ਗਏ ਉੱਡ ਨੱਚ ਪਈ ਬੇਹਯਾਈ।

ਜਾਲ ਵਿਛਾਏ ਜ਼ੁਲਮ ਨੇ ਧਰਤੀ ਕੁਰਲਾਈ।

ਪਹੁੰਚੀ ਵਿੱਚ ਦਰਗਾਹ ਦੇ ਜ਼ੁਲਮੀਂ ਤੜਫਾਈ।

ਕਹਿੰਦੀ ਜਾ ਕਰਤਾਰ ਨੂੰ ਕਰ ਲੰਮੀਆਂ ਬਾਹਵਾਂ।

ਭਾਰ ਨਹੀਂ ਝੱਲਿਆ ਜਾਂਵਦਾ ਨਿੱਘਰਦੀ ਜਾਵਾਂ।

## ਕਬਿੱਤ (ਦਿਲਾਸਾ ਪ੍ਰਮੇਸਰ ਵੱਲੋਂ)

ਕਿਹਾ ਕਰਤਾਰ ਬਸ ਕਰ ਵਿਰਲਾਪ ਨਾਹੀ
ਵਗਦੇ ਸਮੁੰਦਰਾਂ ਨੂੰ ਕਹੇਂ ਤਾਂ ਸੁਕਾ ਦਿਆਂ।
ਕੰਦਰਾਂ ਸਮੇਤ ਵੱਡੇ ਵੱਡੇ ਜੋ ਪਹਾੜ ਸਭ
ਤੇਰੇ ਸਿਰ ਉੱਤੋਂ ਫੂਕ ਮਾਰ ਕੇ ਉਡਾ ਦਿਆਂ।
ਬੂਟੀਆਂ ਤੇ ਬੂਟੇ ਵੇਲ ਟਾਹਲੀਆਂ ਪਿੱਪਲ ਬੋਹੜ।
ਬਾਗ ਬਗੀਚੇ ਸਭ ਜੜ੍ਹਾਂ ਤੋਂ ਪੁਟਾ ਦਿਆਂ।
ਜੀਵ ਚੌਰਾਸੀ ਲੱਖ ਹੈਵਾਨ ਇਨਸਾਨ ਸਾਰੇ
ਕਰੇਂ ਜੇ ਹੁਕਮ ਤਾਂ ਮੈਂ ਪਲਾਂ 'ਚ ਖਪਾ ਦਿਆਂ।

## ਗ਼ਜ਼ਲ

ਗੁਰੂ ਨਾਨਕ ਮੇਂ ਹੈ ਤਾਕਤ ਲਗਾਦੇ ਅਗ ਪਾਨੀ ਮੇਂ।
ਬੁਝਾ ਕਰ ਚਾਂਦ ਵਾ ਸੂਰਜ ਜਗਾਏ ਚਿਰਾਗ ਪਾਨੀ ਮੇਂ।
ਨਿਕਾਲੇ ਆਬ ਕਹੀਂ ਆਤਿਸ਼ ਸੇ, ਕਰੇ ਬਰਸਾਤ ਬਿਨ ਬਾਦਲ
ਵਾ ਨਿਕਾਲੇ ਮਾਖਨ ਲਗਾਕਰ ਜਾਗ ਪਾਨੀ ਮੇਂ।
ਮੁਰਦੋਂ ਕੋ ਦੇ ਜ਼ਿੰਦਗਾਨੀ, ਜਬ ਵੋ ਦਿਆਲ ਹੋ ਜਾਏ।
ਮਛਲੀ ਰਹੇ ਬਿਨ ਪਾਨੀ, ਵੁਹ ਰਾਖੇ ਨਾਗ ਪਾਨੀ ਮੇਂ।
ਗੁਰੂ ਨਾਨਕ ਕੇ ਹਾਥੋਂ ਮੇਂ ਹੈ ਜ਼ਿਮੀ 'ਬਾਲਮ'
ਜ਼ਿਮੀਂ ਕੋ ਆਸਮਾਂ ਕਰਦੇ ਅਰਸ਼ ਦਏ ਦਾਗ ਪਾਨੀ ਮੇਂ।

# ਕਲਗੀਧਰ ਦਾ ਅਵਤਾਰ

ਅਜ ਖੁਸ਼ ਖੁਸ਼ ਜਾਪੇ ਪ੍ਰਿਥਵੀ ਖੁਸ਼ ਦਿਸੇ ਸਭ ਸੰਸਾਰ।

ਕਿਉਂ ਤਾਰੇ ਲਾਉਂਦੇ ਤਾਰੀਆਂ ਚੰਦ ਸੂਰਜ ਦਾ ਪਰਵਾਰ।

ਅੱਜ ਅੰਬਰੋਂ ਪੈਂਦੀ ਫਰਸ਼ ਤੇ ਕਿਉਂ ਖੁਸ਼ੀਆਂ ਦੀ ਫੁਹਾਰ।

ਅੱਜ ਪਾਪ ਖੜ੍ਹਾ ਕਿਉਂ ਰੋਂਵਦਾ ਕਿਉਂ ਧਰਮ ਹੱਸਦਾਂ ਬਾਰ।

.ਅੱਜ ਬਦੀ ਕਿਉਂ ਪਿੱਟ ਪਿੱਟ ਰੋਂਵਦੀ ਕਿਉਂ ਨੇਕੀ ਕਰੇ ਬਹਾਰ।

ਕਿਉਂ ਗਮ ਗਮਾਂ ਵਿੱਚ ਡੁੱਬਿਆ ਅੱਜ ਹਾਸਾ ਕਿਉਂ ਹੁਸ਼ਿਆਰ।

ਕਿਉਂ ਕੂੜ ਖੜ੍ਹਾ ਕੁਰਲਾਂਵਦਾ ਕਿਉਂ ਸੱਚ ਰਿਹਾ ਭਬਕਾਰ।

ਕਿਉਂ ਫੁੱਟ ਹੈ ਮੱਥਾ ਫੋੜਦੀ ਕਿਉਂ ਕੌਮ ਹੋਈ ਇੱਕ ਸਾਰ।

ਕਿਉਂ ਹਰ ਥਾਂ ਮਸਤੀ ਮਸਤ ਹੈ ਕਿਉਂ ਮਹਿਕ ਰਹੀ ਗੁਲਜ਼ਾਰ।

ਕਿਉ ਜਤ ਸਤ ਜੱਲ੍ਹੀਆਂ ਪਾਂਵਦੇ ਕਿਉ ਸਬਰ ਹੋਇਆ ਸਰਦਾਰ।

ਕਿਉਂ ਧੀਰਜ ਸ਼ਾਂਤੀ ਗਾਉਂਦੀਆਂ ਲੈ ਕੇ ਹੱਥ ਸਿਤਾਰ।

ਕਿਉਂ ਭਗਤੀ ਭੰਗੜਾ ਪਾਂਵਦੀ ਕਿਉਂ ਮਸਤੀ ਹੋਈ ਨਚਾਰ।

ਕਿਉਂ ਗਿੱਧੇ ਵੱਜਣ ਖੁਸ਼ੀ ਦੇ ਕਿਉਂ ਨੱਚਦੀ ਹਰ ਇੱਕ ਨਾਰ।

ਕਿਉਂ ਦਿਲਾਂ ਨੂੰ ਖਿੱਚੀ ਜਾਂਵਦੀ ਅੱਜ ਚੂੜੇ ਦੀ ਛਨਕਾਰ।

ਕਿਉਂ ਖੜੀਆਂ ਸਭ ਅਪੱਛਰਾਂ ਹੱਥੀਂ ਲੈ ਕੇ ਹਾਰ।

ਕਿਉਂ ਦਿਉਤੇ ਫੁੱਲ ਬਰਸਾਂਵਦੇ ਕਿਉਂ ਹੁੰਦੀ ਜੈ ਜੈ ਕਾਰ।

ਅਜ ਫਰਸ਼ਾਂ ਉੱਤੇ ਆ ਗਿਆ ਅਰਸ਼ਾਂ ਦਾ ਸਰਦਾਰ।

ਕੋਈ ਕਾਦਰ ਉਸਨੂੰ ਆਖਦਾ ਕੋਈ ਕਹਿੰਦਾ ਹੈ ਕਰਤਾਰ।

ਅੱਲਾ ਜਿਸਦਾ ਨਾਮ ਹੈ ਜੋ ਸੱਚਾ ਪਰਵਰਦਗਾਰ।

ਰਾਮ ਬਣ ਕੇ ਆਇਆ ਸੀ ਤ੍ਰੇਤੇ ਦੇ ਵਿਚਕਾਰ।

ਆਇਆ ਵਿੱਚ ਦੁਆਪਰੇ ਸੀ ਬਣ ਕੇ ਕ੍ਰਿਸ਼ਨ ਮੁਰਾਰ।

ਤਨ ਮਨੁੱਖ ਦਾ ਧਾਰ ਕੇ ਪ੍ਰਗਟਿਆ ਹੈ ਨਿਰੰਕਾਰ।

ਹੈ ਕੋਹਿਤੂਰ ਦਾ ਨੂਰ ਇਹ ਜੋ ਮੂਸੇ ਦਾ ਯਾਰ।

ਅਜ ਵੇਖ ਲਉ ਚਮਕ ਦਾ ਪਟਨੇ ਦੇ ਵਿਚਕਾਰ।

ਜੋ ਗੁਜਰੀ ਦੀ ਗੋਦ ਵਿੱਚ ਹੈ ਚਮਕ ਰਹੀ ਚਮਕਾਰ।

ਇਹ ਨਾਰਾਇਣ ਹੈ ਆ ਗਿਆ ਬਣ ਕੇ ਕਲਗੀਧਾਰ।

ਏਸੇ ਖੁਸ਼ੀ ਵਿੱਚ 'ਬਾਲਮਾ' ਹੈ ਖੁਸ਼ ਸਾਰਾ ਸੰਸਾਰ।

## ਸਵੈਯਾ (ਅਵਤਾਰ ਬਨੇ)

ਜੁਗ ਜੁਗ ਭਗਤ ਉਪਾਇ ਕੇ

ਭਗਤਨ ਹਿਤ ਅਵਤਾਰ ਬਨੇ।

ਦਾਨਵ ਦੇਵ ਕਾ ਰਾਰ ਮਿਟਾਣੇ ਕੋ

ਨਾਰਾਇਣ ਸੇ ਨਾਰ ਬਨੇ।

ਵਿਸ਼ਨੂੰ ਕਭੀ ਨਰਸਿੰਘ ਕਭੀ

ਰਘੁਪਤਿ ਕਭੀ ਮੁਰਾਰ ਬਨੇ।

ਨਿਰਗੁਣ ਸੂਛਮ ਰੂਪ ਸੇ 'ਬਾਲਮ'

ਸੰਤਨ ਹਿਤ ਆਕਾਰ ਬਨੇ।

# ਬੈਂਤ (ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ)

ਕਿਸੇ ਆਖਿਆ ਗੋਦੀ ਤ੍ਰਿਪਤਾ ਦੀ ਬਾਲ ਬਣ ਲੋਕੋ ਸਾਡਾ ਰਾਮ ਆਇਆ।
ਕਿਸੇ ਆਖਿਆ ਸਾਗ ਦੇ ਖਾਣ ਵਾਲਾ ਹੁਣ ਕੋਧਰਾ ਖਾਣ ਲਈ ਸ਼ਾਮ ਆਇਆ।
ਕਿਸੇ ਆਖਿਆ ਮੱਕਾ ਘੁਮਾਉਣ ਦੇ ਲਈ ਅੱਲਾ ਨਾਨਕ ਰਖਾ ਕੇ ਨਾਮ ਆਇਆ।
ਕਿਸੇ ਆਖਿਆ ਵਿਸ਼ਨੂੰ ਭਗਤਾਂ ਦੇ ਦੁੱਖ ਕਰਨ ਲਈ ਦੂਰ ਤਮਾਮ ਆਇਆ।
ਮੁਸਲਮਾਨ ਹਿੰਦੂ ਸਿੱਖ ਜੈਨੀ ਬੋਧੀ ਸਾਂਝਾ ਬਣ ਕੇ ਆਇਆ ਈਸਾਈਆਂ ਦਾ।
ਪ੍ਰਭੂ ਤਾਰਦਾ ਭਗਤਾਂ ਤਾਈਂ 'ਬਾਲਮ' ਤਾਰਕ ਆਇਆ ਹੈ ਅਜ ਗੁਨਾਹੀਆਂ ਦਾ।

ਜਦੋਂ ਲਿਆ ਅਵਤਾਰ ਨਿਰੰਕਾਰ ਨਾਨਕ ਹੂਰਾਂ ਅਰਸ਼ੋਂ ਫੁੱਲ ਵਰਸਾਣ ਲੱਗੀਆਂ।
ਦਿਉਤੇ ਜੱਸ ਕਰਤਾਰ ਦਾ ਗਾਉਣ ਲੱਗੇ ਪਰੀਆਂ ਕਰਕੇ ਨਾਚ ਵਖਾਣ ਲੱਗੀਆਂ।
ਬ੍ਰਹਮਾ ਵੇਦਾਂ ਦੇ ਪਾਠ ਦੀ ਧੁਨਿ ਲਾਈ ਤੇ ਗੀਤ ਅਪੱਛਰਾਂ ਗਾਣ ਲੱਗੀਆਂ।
ਸ਼ਿਵ ਜੀ ਨੱਚ-2 ਡੌਰੂ ਵਜਾਉਣ ਲੱਗੇ ਲਛਮੀ ਗੌਰਜਾ ਖੁਸ਼ੀ ਮਨਾਣ ਲੱਗੀਆਂ।
ਅਜ ਵਿਸ਼ਨੂੰ ਗੋਦ ਤ੍ਰਿਪਤਾ ਦੀ ਵਿੱਚ ਮਸਤੀ ਦੇ ਤਾੜੀਆਂ ਲਾਈਆਂ ਨੇ।
ਮਾਤਾ ਤ੍ਰਿਪਤਾ ਨੂੰ ਸਾਰੇ ਸ਼ਹਿਰ ਦੀਆਂ ਸਈਆਂ ਸੌ ਸੌ ਦੇਣ ਵਧਾਈਆਂ ਨੇ।

# ਗੀਤ (ਭੈਣ ਨਾਨਕੀ ਵੱਲੋਂ ਪਿਤਾ ਜੀ ਨਾਲ ਗ਼ਿਲਾ)

ਬਾਬਲ ਵੇ ਇਹ ਕੀ ਕਹਿਰ ਕਮਾਇਆ।

ਮਾਰ ਚਪੇੜਾਂ ਰੱਬ ਨੂੰ ਰੁਸਾਇਆ।

ਜਿਸਨੂੰ ਤੂੰ ਇਨਸਾਨ ਸਮਝਿਆ।

ਜਗ ਉਸਨੂੰ ਭਗਵਾਨ ਸਮਝਿਆ।

ਨਜ਼ਰਾਂ ਦੇ ਹੁੰਦਿਆਂ ਵੀ ਨਜ਼ਰ ਨ ਆਇਆ। ਬਾਬਲ ਵੇ -------------

ਰਾਏ ਬੁਲਾਰ ਨੇ ਮੱਕਾ ਸਮਝਿਆ।

ਸਭ ਸੰਬੰਧੀਆਂ ਤੋਂ ਪੱਕਾ ਸਮਝਿਆ।

ਨਾਨਕ ਵਿੱਚੋਂ ਉਸ ਰੱਬ ਤਕਾਇਆ। ਬਾਬਲ ਵੇ -------------

ਕਹਾਂ ਕੀ ਕੁਝ ਕਹਿ ਨਹੀਂ ਸਕਦੀ।

ਕਹੇ ਬਿਨਾਂ ਵੀ ਰਹਿ ਨਹੀਂ ਸਕਦੀ।

ਕਿਉਂ ਨ ਨਜ਼ਰ ਤੈਨੂੰ ਦਿੱਤੀ ਖੁਦਾਇਆ। ਬਾਬਲ ਵੇ -------------

ਮੇਰਾ ਘਰ ਤੂੰ ਲੁੱਟ ਲੈ ਆਂਦੋਂ।

ਮੇਰੀ ਪੁੱਠੀ ਖੱਲ ਲੁਹਾਦੋਂ।

ਵੀਰ ਮੇਰੇ ਨੂੰ ਹੱਥ ਕਿਉਂ ਲਗਾਇਆ। ਬਾਬਲ ਵੇ -------------

ਜਿਸਦੇ ਵਾਲ ਦਾ ਮੁੱਲ ਹੈ ਦੋ ਆਲਮ।

ਜਿਸਦੀ ਧੂੜੀ ਤੋਂ ਵਿਕ ਗਿਆ 'ਬਾਲਮ'।

ਵੀਹ ਰੁਪਏ ਉਸਦਾ ਮੁੱਲ ਨਾ ਤੂੰ ਪਾਇਆ।

ਬਾਬਲ ਵੇ ਇਹ ਕੀ ਕਹਿਰ ਕਮਾਇਆ।

## ਰਾਏ ਬੁਲਾਰ ਦਾ ਸਿਦਕ

ਸ਼ਰ੍ਹਾ ਕੋ ਛੋੜ ਸਕਤਾ ਹੂੰ ਮੈਂ ਨਾਨਕ ਛੋੜ ਨਹੀਂ ਸਕਤਾ।

ਕੌਮ ਅਪਨਾ ਛੋੜ ਸਕਤਾ ਹੂੰ ਮੈਂ ਨਾਨਕ ਛੋੜ ਨਹੀਂ ਸਕਤਾ।

ਗੁਰੂ ਨਾਨਕ ਕੀ ਨਜ਼ਰੋਂ ਮੇਂ ਮੁਹੰਮਦ ਨਜ਼ਰ ਆਤਾ ਹੈ

ਮੁਹੰਮਦ ਛੋੜ ਸਕਤਾ ਹੂੰ ਮੈਂ ਨਾਨਕ ਛੋੜ ਨਹੀਂ ਸਕਤਾ।

ਗੁਰੂ ਨਾਨਕ ਕੇ ਕਲਮੇਂ ਮੇਂ ਕੁਰਾਂ ਆਵਾਜ਼ ਦੇਤਾ ਹੈ।

ਮੂੰਹ ਇਸ ਸੇ ਮੋੜ ਸਕਤਾ ਹੂੰ ਮੈਂ ਨਾਨਕ ਛੋੜ ਨਹੀਂ ਸਕਤਾ।

ਖ਼ੁਦਾ ਕੀ ਕਸਮ ਹੈ ਨਾਨਕ ਖੁਦਾ ਸੇ ਕਮ ਨਹੀਂ ।

ਖੁਦਾ ਛੋੜ ਸਕਤਾ ਹੂੰ ਮੈਂ ਨਾਨਕ ਛੋੜ ਨਹੀਂ ਸਕਤਾ।

## ਰੰਗ ਕਰਤਾਰ ਦੇ

ਵੇਖ ਮਰਦਾਨਿਆਂ ਰੰਗ ਕਰਤਾਰ ਦੇ।

ਬੇਪਰਵਾਹੇ ਉਸ ਪਰਵਦਗਾਰ ਦੇ।

ਜਲਾਂ ਵਿੱਚ ਥਲ ਕਰੇ ਥਲਾਂ ਵਿੱਚ ਜਲ ਭਰੇ।

ਕੱਖੋਂ ਕਰੇ ਲੱਖ ਕੰਮ ਵਿਗੜੇ ਸਵਾਰ ਦੇ।

ਅਰਸ਼ਾਂ ਤੇ ਉੱਡਦੇ ਨੂੰ ਫਰਸ਼ੀ ਪਟਕਾਂਵਦਾ।

ਫਰਸ਼ਾਂ ਤੋਂ ਚੁੱਕ ਉੱਤੇ ਅਰਸ਼ ਬਿਠਾਂਵਦਾ।

ਮੰਗਤੇ ਨੂੰ ਪਲ ਵਿੱਚ ਕਰ ਸ਼ਾਹ ਅਸਵਾਰ ਦੇ।

ਵੇਖ ਮਰਦਾਨਿਆ --------------------------

ਪਲ 'ਚ ਅੰਧੇਰ ਕਰੇ ਛਿਨ 'ਚ ਸਵੇਰ ਕਰੇ।

ਪਲ ਵਿਚ ਮਾਸਾ ਕਰੇ ਛਿਨ ਵਿਚ ਸੇਰ ਕਰੇ।

ਤਰਦੇ ਡੁਬੋਏ 'ਬਾਲਮ' ਡੁੱਬਿਆਂ ਨੂੰ ਤਾਰਦੇ।

ਵੇਖ ਮਰਦਾਨਿਆ ਰੰਗ ਕਰਤਾਰ ਦੇ।

# ਸਰਬ ਵਿਆਪੀ ਗੁਰੂ ਨਾਨਕ

**ਚੌਂਹ ਜੁਗਾਂ ਤੋਂ ਹਰ ਜ਼ਰਰੇ ਤਕ :**

ਸਤਿਗੁਰੂ ਨਾਨਕ ਦੇਵ ਜੀ, ਚਹੁੰ ਜੁਗਾਂ ਵਿਚ ਹੁਕਮ ਕਰੰਦੇ।
ਸਤਿਗੁਰੂ ਨਾਨਕ ਦੇਵ ਜੀ, ਚਹੁੰ ਖਾਣੀਆ ਵਿਚ ਖਿੰਡਦੇ।
ਸਤਿਗੁਰੂ ਨਾਨਕ ਦੇਵ ਜੀ, ਚਹੁੰ ਵਰਣਾਂ ਦੇ ਵਿਚ ਵਰਤੰਦੇ।
ਸਤਿਗੁਰੂ ਨਾਨਕ ਦੇਵ ਜੀ, ਚਹੁੰ ਮਜ਼ਬਾਂ ਦੇ ਝਗੜ ਚੁਕੰਦੇ।
ਸਤਿਗੁਰੂ ਨਾਨਕ ਦੇਵ ਜੀ, ਚਹੁੰ ਦਿਸ਼ਾ ਦੇ ਵਿਚ ਰਹੰਦੇ।
ਸਤਿਗੁਰੂ ਨਾਨਕ ਦੇਵ ਜੀ, ਚਹੁੰ ਕਿਤਾਬਾਂ ਵਿਚ ਬੁਲੰਦੇ।
ਹਰਿ ਜ਼ਰਰੇ ਵਿਚ ਜ਼ਾਹਿਰ ਹੋਵੰਦੇ।।1

**ਭੂਤ ਕਾਲ ਤੋਂ ਅਠਾਂ ਪਹਿਰਾਂ ਤਕ :**

ਭੂਤ, ਭਵਿੱਖ, ਭਵਾਨ, ਵਿਚ ਗੁਰ ਨਾਨਕ ਅਵਤਾਰ ਆਵੰਦੇ,
ਗਰੜ, ਧੌਲ, ਸੁਕ, ਹੰਸ ਬਾਹ, ਗੁਰ ਨਾਨਕ ਦੇ ਗੀਤ ਗਾਵੰਦੇ,
ਧਰਤ, ਅਕਾਸ਼, ਪਤਾਲ, ਵਿਚ ਗੁਰ ਨਾਨਕ ਦੇ ਹੁਕਮ ਚਲੰਦੇ,
ਸਸਿ, ਸੂਰ, ਨਿਛੱਤਰੇ, ਗੁਰ ਨਾਨਕ ਦੀ ਜੋਤ ਜਗੰਦੇ,
ਆਧ, ਬਿਆਧ, ਉਪਾਧ ਹਨ, ਗੁਰ ਨਾਨਕ ਦੇ ਭੈ ਭਵੰਦੇ,
ਰਜੋ, ਤਮੋ, ਤੇ ਸਤੋਂ ਹਨ, ਗੁਰ ਨਾਨਕ ਦੇ ਦਾਸ ਕਹੰਦੇ,
ਅਠਾਰਾਂ, ਆਠ ਪਹਿਰ ਜਪੰਦੇ।।2

### ਕੁਦਰਤ ਵਿਚ ਵਿਆਪਕਤਾ :

ਗੁਰ ਨਾਨਕ ਦੀ ਜੋਤ ਹੈ ਹਰਿ ਜੋਤ ਦੇ ਵਿਚ ਜਾਗੰਦੀ,
ਗੁਰ ਨਾਨਕ ਦੀ ਪ੍ਰੀਤ ਹੈ ਹਰਿ ਪ੍ਰੀਤ ਵਿਚ ਪ੍ਰੀਤ ਪਵੰਦੀ,
ਗੁਰ ਨਾਨਕ ਦੀ ਹੰਸਨੀ ਹਰਿ ਹਾਸੀ ਦੇ ਵਿਚ ਹਸੰਦੀ,
ਗੁਰ ਨਾਨਕ ਦੀ ਰੀਤ ਹੈ ਹਰਿ ਰੀਤ ਨੂੰ ਰੀਤ ਸਿਖੰਦੀ,
ਗੁਰ ਨਾਨਕ ਦੀ ਜੀਤ ਹੈ ਹਰਿ ਜੀਤ ਵਿਚ ਜੀਤ ਜਿਤੰਦੀ,
ਗੁਰ ਨਾਨਕ ਦੀ ਨਜ਼ਰ ਹੈ ਹਰਿ ਨਜ਼ਰ ਤੇ ਨਜ਼ਰ ਕਹੰਦੀ,
ਕੁਦਰਤ ਨਾਨਕ ਵਿਚ ਰਹੰਦੀ।।3

### ਜਿਨ ਸਿਮਰਿਆ ਤਿਨ ਪਾਇਆ :

ਗੁਰ ਨਾਨਕ ਜਿਨ ਸਿਮਰਿਆ ਅਰਸ਼ਾਂ ਉਪਰ ਐਸ਼ ਉਡਾਵੈ,
ਗੁਰ ਨਾਨਕ ਜਿਨ ਸਿਮਰਿਆ ਸ਼ੇਸ਼ ਨਾਗ ਦੀ ਸੇਜ ਹੰਢਾਵੈ,
ਗੁਰ ਨਾਨਕ ਜਿਨ ਸਿਮਰਿਆ ਇੰਦਰ ਪੁਰੀ ਤੇ ਹੁਕਮ ਚਲਾਵੈ,
ਗੁਰ ਨਾਨਕ ਜਿਨ ਸਿਮਰਿਆ ਚਤਰਾਨਨ ਦੀ ਪਦਵੀ ਪਾਵੈ,
ਗੁਰ ਨਾਨਕ ਜਿਨ ਸਿਮਰਿਆ ਚਾਰ ਪਦਾਰਥ ਸਫਲ ਫਲਾਵੈ,
ਗੁਰ ਨਾਨਕ ਜਿਨ ਸਿਮਰਿਆ ਸੁਰਗ ਨਰਕ ਤੋਂ ਵਰਜ ਰਹਾਵੈ,
ਗੁਰ ਨਾਨਕ ਸਵਰੂਪ ਕਹਾਵੈ।4।

ਗੁਰ ਨਾਨਕ ਜਿਨ ਪਰਸਿਆ :

ਗੁਰ ਨਾਨਕ ਲਾਲੋ ਪਰਸਿਆ ਲਾਲੋਂ ਲਾਲ ਹੋਇਆ ਜਗ ਜਾਣੈਂ,
ਗੁਰ ਨਾਨਕ ਬਾਲੇ ਪਰਸਿਆ ਮਾਲੋ ਮਾਲ ਹੋਇਆ ਜਗ ਜਾਣੈਂ,
ਗੁਰ ਨਾਨਕ ਲਹਿਣੇਂ ਪਰਸਿਆ ਦੀਨ ਦਿਆਲ ਹੋਇਆ ਜਗ ਜਾਣੈਂ,
ਗੁਰ ਨਾਨਕ ਦੋਦੇ ਪਰਸਿਆ ਅਤਿ ਨਿਹਾਲ ਹੋਇਆ ਜਗ ਜਾਣੈਂ,
ਗੁਰ ਨਾਨਕ ਕੌਡੇ ਪਰਸਿਆ ਜਨਮ ਸਖਾਲ ਹੋਇਆ ਜਗ ਜਾਣੈਂ,
ਗੁਰ ਨਾਨਕ ਦੇਉ ਨੇ ਪਰਸਿਆ ਕਰਮ ਕਮਾਲ ਹੋਇਆ ਜਗ ਜਾਣੈਂ,
ਜਾਲ ਅਜਾਲ ਹੂਆ ਜਗ ਜਾਣੈਂ।5।

ਆਪ ਨਰਾਇਣ ਕਲਾ ਧਾਰ :

ਨਿਰੰਕਾਰ ਸਾਕਾਰ ਹੋਇ ਗੁਰ ਨਾਨਕ ਸੁਰੂਪ ਵਿਖਾਇਆ,
ਜਾਮਾਂ ਪੈਹਨ ਮਨੁਖ ਦਾ ਖਲਕਤ ਅੰਦਰ ਖਾਲਕ ਆਇਆ,
ਅੰਬਰੋਂ ਫੁਲ ਬ੍ਰਸਾਇ ਕੈ ਦਿਓਤਿਆਂ ਨੇ ਸੀਸ ਝੁਕਾਇਆ,
ਨਿਰਤ ਕੀਤੀ ਅਪਛਰਾਂ ਗਣ ਗੰਧਰਬਾਂ ਮੰਗਲ ਗਾਇਆ,
ਇੰਦਰ ਵਰਣੈਂ ਜਲ ਢੋਏ ਉਦੈ ਅਸਤ ਇਸ਼ਨਾਨ ਕਰਾਇਆ,
ਪੌਣ ਪੁਜਾਰੀ ਹੋਇ ਕੈ ਸਤਿਗੁਰਾਂ ਤੇ ਚੌਰ ਝੁਲਾਇਆ,
ਬ੍ਰਹਮਾਂ ਚਾਰੇ ਵੇਦ ਪੜ੍ਹ ਚਤਰ ਭੁਜ ਕਹਿ ਤਿਲਕ ਚੜ੍ਹਾਇਆ,
ਚੌਰਾਸੀ ਲਖ ਜੀਵ ਸਭ ਲਖ ਲਖ ਕਰ ਸ਼ੁਕਰ ਮਨਾਇਆ,
ਅੰਬਰੋਂ ਆਪ ਅਕਾਲ ਸਿਧਾਇਆ।6।

# ਨਾਨਕ ਨੇ ਜਦ ਨਗਮਾ ਗਾਇਆ

ਸੂਰਜ ਆਇਆ ਕਰਨ ਦੀਦਾਰੇ। ਨੂਰੀ ਤੱਕਣ ਲਈ ਨਜਾਰੇ।

ਚਿਹਰੇ ਉੱਤੇ ਧੌਣ ਝੁਕਾ ਕੇ। ਸੱਪ ਖਲੋਤਾ ਫਨ ਫੈਲਾ ਕੇ।

ਸੱਪਾਂ ਆਪਨਾ ਜ਼ਹਿਰ ਗਵਾਇਆ। ਨਾਨਕ ਨੇ ਜਦ -----------

ਜਾ ਕੇ ਵਿੱਚ ਬਗਦਾਦ ਸ਼ਹਿਰ ਦੇ। ਜਿਸ ਥਾਂ ਹੁੰਦੇ ਜ਼ੁਲਮ ਕਹਿਰ ਦੇ।

ਲੱਖ ਆਕਾਸ਼ ਪਾਤਾਲ ਵਿਖਾ ਕੇ। ਪੀਰਾਂ ਤਾਈਂ ਮੁਰੀਦ ਬਣਾ ਕੇ।

ਪੀਰਾਂ ਨੇ ਮਿਲ ਸੀਸ ਝੁਕਾਇਆ। ਨਾਨਕ ---------------------

ਜਦ ਮਰਦਾਨੇ ਮੰਗਿਆ ਪਾਣੀ। ਪਹਾੜ ਚੀਰਦਾ ਲੰਘਿਆ ਪਾਣੀ।

ਪੀ ਮਰਦਾਨੇ ਸ਼ਬਦ ਸੁਣਾਇਆ। ਉੱਤੋਂ ਪੀਰ ਪਹਾੜ ਵਗਾਇਆ।

ਪੱਥਰ ਨੇ ਆ ਕੀਤੀ ਛਾਇਆ। ਨਾਨਕ ---------------------

ਰੇਠੇ ਮਿੱਠੇ ਸ਼ਹਿਦ ਬਣਾਏ। ਅੰਬ ਅਨਾਰ ਅੱਕਾਂ ਨੂੰ ਲਾਏ।

ਰੱਸਗੁੱਲੇ ਰੁੱਖਾਂ ਨੂੰ ਲੱਗੇ। ਦੁੱਧ ਨਾਲਿਆਂ ਅੰਦਰ ਵਗੇ।

ਉੱਜੜੇ ਖੇਤਾਂ ਫਲ ਖਵਾਇਆ । ਨਾਨਕ --------------------

ਪਾਪੀ ਸਾਰੇ ਹੋਏ ਪਵਿੱਤਰ। ਠੱਗ ਚੋਰ ਸਭ ਹੋਏ ਮਿੱਤਰ।

ਪੂੜੀ ਵਿੱਚੋਂ ਖੂਨ ਸਿੰਮਿਆ। ਕੋਧਰੇ ਵਿੱਚੋਂ ਦੁੱਧ ਨਿੰਮਿਆ।

ਭਾਗੋ ਆਪਣਾ ਭਰਮ ਗਵਾਇਆ। ਨਾਨਕ -------------------

# ਗੀਤ (ਨਾਨਕ ਨੂੰ ਮਿਲ ਕੇ)

ਦੁਨੀਆਂ ਤੋਂ ਲਹਿਣਾ ਜੁਦਾ ਹੋ ਗਿਆ ਹੈ।
ਨਾਨਕ ਨੂੰ ਮਿਲ ਕੇ ਖੁਦਾ ਹੋ ਗਿਆ ਹੈ।
ਲਹਿਣੇ ਨੂੰ ਮਿਲ ਗਈ ਖੁਦਾ ਦੀ ਖੁਦਾਈ।
ਚਰਨਾਂ ਤੇ ਝੁਕਦੀ ਸਾਰੀ ਲੋਕਾਈ।
ਉਸਦਾ ਜ਼ਮਾਨਾ ਸ਼ੈਦਾ ਹੋ ਗਿਆ ਹੈ। ਦੁਨੀਆਂ --------------------
ਸੋਹਣਿਆ ਦਾ ਸਰਦਾਰ ਸਦੀਂਦਾ।
ਹਰ ਦਿਲ ਦਾ ਦਿਲਦਾਰ ਸਦੀਂਦਾ।
ਲਹਿਣੇ ਦਾ ਦਿਲ ਦਿਲ ਰੁਬਾ ਹੋ ਗਿਆ ਹੈ। ਦੁਨੀਆਂ -------------
ਜਿਸ ਥਾਂ ਤੇ ਲਹਿਣਾ ਕਦਮ ਟਿਕਾਵੇ।
ਉਸ ਥਾਂ ਤੇ ਲੱਛਮੀ ਨੈਣ ਵਿਛਾਵੇ।
ਵਿਸ਼ਨੂੰ ਦੇ ਲਹਿਣਾ ਨਿਆ ਹੋ ਗਿਆ ਹੈ। ਦੁਨੀਆਂ ---------------
ਰਹਿਣ ਨਹੀਂ ਦਿੰਦਾ ਖਾਰ ਦਿਲਾਂ ਵਿੱਚ।
ਭਰ ਦਿੰਦਾ ਹੈ ਪਿਆਰ ਦਿਲਾਂ ਵਿੱਚ।
ਹਰ ਦਰਦੇ ਦਿਲ ਦੀ ਦਵਾ ਹੋ ਗਿਆ ਹੈ। ਦੁਨੀਆਂ ---------------
ਘਰ ਮਿਲ ਗਿਆ ਸੀ ਅਰਸ਼ਾਂ ਦੇ ਉੱਤੇ।
ਫਿਰਦਾ ਕਹੇ 'ਬਾਲਮ' ਫਰਸ਼ਾਂ ਦੇ ਉੱਤੇ।
ਫਰਸ਼ਾਂ ਦਾ ਉਹ ਰਹਿਨੁਮਾ ਹੋ ਗਿਆ ਹੈ।
ਨਾਨਕ ਨੂੰ ਮਿਲ ਕੇ ਖੁਦਾ ਹੋ ਗਿਆ ਹੈ।

## ਸਾਕਾ (ਮਰਦਾਨੇ ਦੀ ਅਰਜ਼)

ਕਿਹਾ ਮਰਦਾਨੇ ਸਤਿਗੁਰ ਜੀ ਭੁੱਖ ਨੇ ਬਹੁਤ ਸਤਾਇਆ।

ਬਣ ਕੇ ਮੌਤ ਪਈ ਭੁੱਖ ਮੈਨੂੰ ਕਾਲ ਨੇ ਰੂਪ ਦਿਖਾਇਆ।

ਟੁੱਟਣ ਹੱਡ ਹੱਡੀਆਂ ਕੜਕਣ ਹਾਏ ਓਏ ਮੇਰੇ ਖੁਦਾਇਆ।

ਸੁਕਿਆ ਖ਼ੂਨ ਰਹੀ ਨਾ ਚਰਬੀ ਦਿਲ ਡਾਹਢਾ ਘਬਰਾਇਆ।

ਪੀਣ ਵਾਸਤੇ ਪ੍ਰਾਣਾਂ ਦੀ ਸੌਂਹ ਪਾਣੀ ਨਜ਼ਰ ਨ ਆਇਆ।

ਵਿੱਚ ਪਰਦੇਸ਼ ਜਾਊ ਜਿੰਦ 'ਬਾਲਮ' ਮਰਦਾਨੇ ਫੁਰਮਾਇਆ।

## ਬੈਂਤ (ਉੱਤਰ ਗੁਰੂ ਜੀ)

ਤੇਰਾ ਭੋਜਨ ਹੈ ਤੈਨੂੰ ਉਡੀਕ ਰਿਹਾ ਏਨੀ ਆਖ ਕੇ ਨਾਨਕ ਨਿਰੰਕਾਰ ਹੱਸ ਪਏ।

ਐਸਾ ਮਿਲੂ ਭੋਜਨ ਜੈਸਾ ਮਿਲਿਆ ਨਹੀਂ ਤੈਨੂੰ ਅੱਜ ਤੱਕ ਕਹਿ ਦਾਤਾਰ ਹੱਸ ਪਏ।

ਜਾਹ ਭੁੱਖਿਆਂ ਦੀ ਭੁੱਖ ਦੂਰ ਕਰ ਆ ਇਹੀ ਕਹਿ ਭੋਜਨ ਭੰਡਾਰ ਹੱਸ ਪਏ।

ਹੱਸ ਪਏ ਮਰਦਾਨੇ ਨੂੰ ਵੇਖ 'ਬਾਲਮ' ਜਿਉਂ ਸੁਦਾਮੇ ਨੂੰ ਵੇਖ ਮੁਰਾਰ ਹੱਸ ਪਏ।

ਓਸ ਸਾਹਮਣੇ ਝੁੱਗੀ ਦੇ ਵਿੱਚ ਦੇਵੀ ਤੇਰੇ ਵਾਸਤੇ ਭੋਜਨ ਤਿਆਰ ਕੀਤਾ।

ਜਾਹ ਖਾ ਮਰਦਾਨਿਆਂ ਹੱਸ ਹੱਸ ਕੇ ਮੈਨੂੰ ਦਸੀਂ ਆ ਕੇ ਜੋ ਪਿਆਰ ਕੀਤਾ।

# ਗਾਫ਼ਹੁ ਪੁਤ੍ਰੀ ਰਾਜਕੁਆਰਿ

(ਸ਼੍ਰੀ ਗੁਰੂ ਨਾਨਕ ਜੀ ਰਾਜੇ ਸ਼ਿਵਨਾਭ ਦੇ ਬਾਗ ਵਿੱਚ)

ਪਰਖਣ ਚੱਲੀਆਂ ਗੁਰਾਂ ਨੂੰ ਮਿਲ ਕੇ ਮੁਟਿਆਰਾਂ।

ਸੁੰਦਰ ਛੈਲ ਛਬੀਲੀਆਂ ਪਰੀਆਂ ਦੀਆਂ ਡਾਰਾਂ।

ਮਿਰਗਾਂ ਵਰਗੇ ਨੈਣ ਜਿਨ੍ਹਾਂ ਦੇ ਨੱਕ ਤਲਵਾਰਾਂ।

ਜ਼ੁਲਫ਼ਾਂ ਕਾਲੇ ਨਾਗ ਜਿਨ੍ਹਾਂ ਦੇ ਹੋਠ ਕਟਾਰਾਂ।

ਕਲੀਆਂ ਵਰਗੇ ਦੰਦ ਜਿਨ੍ਹਾਂ ਦੇ ਸੇ ਰੁਖਸਾਰਾਂ।

ਨੱਚਣ ਲਗੀਆਂ 'ਬਾਲਮਾ' ਲਿਫ ਲਿਫ ਗੁਲਨਾਰਾਂ।

------

ਪਰ ਨਾ ਡੋਲੇ ਸਤਿਗੁਰੂ ਮਸਤੀ ਵਿੱਚ ਬੈਠੇ ਰਹੇ।

ਨਾਚ ਹੁੰਦਾ ਵੇਖ ਕੇ ਇੰਦਰ ਤਕਾਵਣ ਲੱਗ ਪਿਆ।

ਵੇਦਾਂ ਨੂੰ ਛੱਡ ਕੇ ਸਿਰ ਹਿਲਾ ਬ੍ਰਹਮਾ ਵੀ ਗਾਵਣ ਲੱਗ ਪਿਆ।

ਭੋਲਾ ਸ਼ਿਵ ਵੀ ਨਾਚ ਤੱਕ ਡਉਰੂ ਵਜਾਵਣ ਲੱਗ ਪਿਆ।

ਪਰ ਨਾ ਡੋਲੇ ਸਤਿਗੁਰੂ ----------------------------

ਮਿੱਠੀ ਸੁਰ ਨੂੰ ਸੁਣ ਕੇ ਗੋਰਖ ਸਿਰ ਹਿਲਾਵਣ ਲੱਗ ਪਿਆ।

ਜਤ ਦਾ ਚੋਲਾ ਲਾਹ ਕੇ ਭੈਰਉ ਭੰਗੜਾ ਪਾਵਣ ਲੱਗ ਪਿਆ।

ਪਵੱਨ ਪੁੱਤਰ ਵੇਖ ਕੇ ਤਾੜੀ ਵਜਾਵਣ ਲੱਗ ਪਿਆ।

ਪਰ ਨਾ ਡੋਲੇ ਸਤਿਗੁਰੂ ----------------------------

ਤੱਕ ਅਨੋਖੇ ਨਾਚ ਨੂੰ ਸਤੀਆਂ ਦਾ ਸਤ ਸੀ ਡੋਲਿਆ।

ਡੋਲਿਆ ਬ੍ਰਹਮੰਡ ਸਾਰਾ ਜਤੀਆਂ ਦਾ ਜਤ ਸੀ ਡੋਲਿਆ।

ਧਰਤੀ ਤੇ ਅਕਾਸ਼ ਡੋਲੇ ਗਿਆਨੀਆਂ ਦਾ ਮੱਤ ਡੋਲਿਆ।

ਪਰ ਨਾ ਡੋਲੇ ਸਤਿਗੁਰੂ ----------------------------

# ਬੈਂਤ

ਅੱਖਾਂ ਖੋਲ੍ਹ ਕੇ ਆਖਿਆ ਸਤਿਗੁਰਾਂ ਨੇ ਬੇਟਾ ਪਿਤਾ ਨੂੰ ਨਾਚ ਵਖਾਈਦਾ ਨਹੀਂ।

ਸਿਰ ਤੇ ਪਿਆਰ ਦੇ ਕੇ ਕਿਹਾ ਸੁਣੋ ਬੇਟਾ ਗਾਣਾ ਬਾਪ ਨੂੰ ਗੰਦਾ ਸੁਣਾਈਦਾ ਨਹੀਂ।

ਦਿੱਤਾ ਜਿਸ ਅਕਾਲ ਨੇ ਹੁਸਨ ਜੋਬਨ ਬੱਚੂ ਉਸਨੂੰ ਦਿਲੋਂ ਭੁਲਾਈਦਾ ਨਹੀਂ।

ਉਪਰ ਮੂੰਹ ਕਰਕੇ ਜ਼ਰਾ ਗੱਲ ਤਾਂ ਸੁਣ ਬਹਿ ਕੇ ਬਾਪ ਦੇ ਪਾਸ ਸ਼ਰਮਾਈਦਾ ਨਹੀਂ।

--------------

ਪਾਪਣ ਅਉਗੁਣਹਾਰੀ ਆਂ ਬਖਸ਼ ਲਉ ਪ੍ਰੀਤਮ ਚਰਨ ਡਿੱਗੀ।

ਗੁਣ ਨਹੀਂ ਕੋਈ ਵਿੱਚ ਮੇਰੇ। ਚਰਨੀਂ ਲਗੀ ਆਣ ਤੇਰੇ।

ਮੈਂ ਡਾਹਢੀ ਹਤਿਆਰੀ ਆਂ। ਪਾਪਣ -----------------

ਕਈਆਂ ਸਾਧਾਂ ਦੇ ਸਤ ਖੋਹੇ। ਕਈਆਂ ਦੇ ਮਨ ਪਲ ਵਿੱਚ ਮੋਹੇ।

ਜਤ ਸਤ ਲਈ ਮੈਂ ਆਰੀ ਆਂ। ਪਾਪਣ ---------------

ਗਲ ਮੇਰੇ ਵਿੱਚ ਕਾਮ ਦਾ ਚੋਲਾ । ਜਤ ਸਤ ਦੇ ਵਿੱਚ ਮਾਸਾ ਨਾ ਹੌਲਾ।

ਕਾਮਣ ਕਰਮਾਂ ਮਾਰੀ ਆਂ। ਪਾਪਣ -------------------

ਨਰਕਾਂ ਵੱਲੋਂ ਮੈਨੂੰ ਬਚਾ। ਆਪਣੇ ਪ੍ਰੀਤਮ ਚਰਨੀਂ ਲਾ।

ਬਾਲਮ ਮੈਂ ਦੁਖਿਆਰੀ ਆਂ। ਪਾਪਣ ਅਉਗੁਣਹਾਰੀ ਆਂ।

ਬਾਗ ਜੋ ਸਦੀਆਂ ਦਾ ਸੁੱਕਾ ਹਰਿਆ ਹੋ ਗਿਆ।
ਸੀ ਨਿਭਾਗਾ ਜੋ ਕਦੀ ਅੱਜ ਭਾਗ ਭਰਿਆ ਹੋ ਗਿਆ।
ਅਰਸ਼ਾਂ ਤੋਂ ਅੱਜ ਫਰਸ਼ ਤੇ ਬੈਠਾ ਇਲਾਹੀ ਨੂਰ ਹੈ।
ਜਾ ਕੇ ਤੱਕ ਲੈ ਬਾਗ ਆਪਣਾ ਬਣਿਆ ਅੱਜ ਕੋਹਿਤੂਰ ਹੈ।
ਨੈਣਾਂ ਦੇ ਵਿੱਚ ਨਾਮ ਮਸਤੀ ਚਿਹਰੇ ਦਾ ਰੰਗ ਲਾਲ ਹੈ।
ਫਿਰ ਰਹੀ ਹੈ ਮਾਲਾ ਹੱਥ ਵਿੱਚ ਰੂਪ ਕਿਆ ਕਮਾਲ ਹੈ।
ਇੱਕ ਹੈ ਸਾਥੀ ਨਾਲ ਉਸਦੇ ਮਸਤੀ ਵਿੱਚ ਗਾ ਰਿਹਾ।
ਸੜਦੇ ਜੀਆਂ ਨੂੰ ਉਹ 'ਬਾਲਮ' ਠੰਢ ਕਲੇਜੇ ਪਾ ਰਿਹਾ।

---------

## ਕਬਿੱਤ

ਗਈਆਂ ਉਹਦਾ ਦਿਲ ਲੈਣ ਸਗੋਂ ਦਿਲ ਦੇ ਆਈਆਂ
ਤੱਕੜੀ ਸਿਦਕ ਦੀ ਤੇ ਉਸ ਪੂਰਾ ਤੋਲਿਆ।
ਲਿਫ ਲਿਫ ਨਾਚ ਕੀਤੇ ਨਖਰੇ ਨਜ਼ਾਕਤਾਂ ਵੀ
ਪਰ ਉਹ ਫਕੀਰ ਰਾਜਾ ਜ਼ਰਾ ਵੀ ਨਾ ਡੋਲਿਆ।
ਅਸਾਂ ਕਿਹਾ ਉਸ ਤਾਈਂ ਬਾਲਮ ਬਨਾਵਾਂਗੀਆਂ
ਬੈਠੋ ਬੇਟਾ ਪਾਸ ਮੇਰੇ ਸਗੋਂ ਸਾਨੂੰ ਬੋਲਿਆ।
ਹੱਥ ਜੋੜ ਕੰਬ ਕੰਬ ਮੱਥੇ ਟੇਕੇ ਸਾਰੀਆਂ ਨੇ।
ਤਾਲਾ ਅਗਿਆਨ ਵਾਲਾ ਸਾਡਾ ਉਸ ਖੋਲ੍ਹਿਆ।

---------

ਅਰਜ਼ ਕੀਤੀ ਹੱਥ ਜੋੜ ਰਾਜੇ ਗਲ ਪੱਲਾ ਪਾ ਕੇ।

ਹਾੜ੍ਹੇ ਕੱਢਦਾ ਬਾਦਸ਼ਾਹ ਸਿਰ ਨੱਕ ਘਸਾ ਕੇ।

ਗੋਡੇ ਅਰਕਾਂ ਰਗੜਦਾ ਸਿਰ ਨੂੰ ਪਟਕਾ ਕੇ।

ਚਰਨ ਚੁੰਮੇ ਗੁਰਦੇਵ ਦੇ ਰੋ ਨੀਰ ਵਹਾ ਕੇ।

ਬਖ਼ਸ਼ੋ ਮੈਨੂੰ ਗੁਰੂ ਜੀ ਡਿੱਗਿਆ ਦਰ ਆ ਕੇ।

ਪਾਪੀ ਬਣਿਆ 'ਬਾਲਮਾ' ਮੈਂ ਨਾਚ ਨਚਾ ਕੇ।

----------

## ਬੈਂਤ

ਅਗੋਂ ਹੱਸ ਕੇ ਆਖਿਆ ਸਤਿਗੁਰਾਂ ਨੇ ਏਨਾ ਰਾਜਿਆ ਕਹਿਰ ਕਮਾਇਆ ਨਾ ਕਰ।

ਸਾਧੂ ਵੇਖ ਕੇ ਕਰਿਆ ਕਰ ਸੇਵਾ ਬੇਟਾ ਸਾਧਾਂ ਦੇ ਤਾਈਂ ਸਤਾਇਆ ਨਾ ਕਰ।

ਸਾਧਾਂ ਤਾਈਂ ਵਿਖਾ ਕੇ ਨਾਚ ਨੰਗੇ ਭਜਨ ਖੋਹ ਕੇ ਪਾਪੀ ਬਣਾਇਆ ਨਾ ਕਰ।

ਜਤ ਸਤ ਦੇ ਜਗਦੇ ਚਿਰਾਗ ਤਾਈਂ ਹਵਾ ਕਾਮ ਦੀ ਨਾਲ ਬੁਝਾਇਆ ਨਾ ਕਰ।

ਧਰਮਸ਼ਾਲਾ ਬਣਾ ਕੇ ਲਾ ਲੰਗਰ ਹਰ ਥਾਂ ਤੇ ਤੇਰਾ ਸਤਿਕਾਰ ਹੋਸੀ।

ਧਰਮਰਾਜ ਦਾ ਡਰ ਨਾ ਰਹੂ 'ਬਾਲਮ' ਸਦਾ ਸੰਗ ਤੇਰੇ ਕਰਤਾਰ ਹੋਸੀ।

# ਕਵਾਲੀ

ਨਾਨਕ ਦੇ ਦਰ ਆ ਕੇ ਰਹਿਨੁਮਾਈਆਂ ਝੁਕ ਗਈਆਂ।

ਸਜਦੇ ਕੀਤੇ ਸਜਦਾਂ ਨੇ ਸ਼ਹਿਨਸ਼ਾਹੀਆਂ ਝੁਕ ਗਈਆਂ।

ਨੱਕ ਰਗੜੇ ਕੰਨ ਫੜ ਆ ਆ ਕੇ ਕਈਆਂ ਬਾਬਰਾਂ।

ਤੋਬਾ ਕੀਤੀ ਏਸ ਦਰ ਰੋ ਰੋ ਕੇ ਜ਼ੁਲਮੀ ਜਾਬਰਾਂ।

ਬੇਵਫਾਵਾਂ ਦੇ ਸਣੇ ਆ ਬੇਵਫਾਈਆਂ ਝੁਕ ਗਈਆਂ ---------

ਪੀਰਾਂ ਤੇ ਪੈਗੰਬਰਾਂ ਨੇ ਪੀਰ ਕਰਕੇ ਮੰਨਿਆ।

ਰੱਬ ਦੀ ਸੌਂਹ ਰੱਬ ਦਾ ਸਰੀਰ ਕਰਕੇ ਮੰਨਿਆ।

ਪੀਰਾਂ ਤੇ ਪੈਗੰਬਰਾਂ ਦੀਆਂ ਰਸਾਈਆਂ ਝੁਕ ਗਈਆਂ --------

ਠੱਗਾਂ ਛੱਡਕੇ ਠੱਗੀਆਂ ਹੱਥਾਂ 'ਚ ਮਾਲਾ ਫੜ ਲਈਆਂ।

ਗੁਰੂ ਨਾਨਕ ਦੀਆਂ ਜਿਨ੍ਹਾਂ ਨੇ ਪੜ੍ਹਾਈਆਂ ਪੜ੍ਹ ਲਈਆਂ।

ਕੌਡੇ ਜਿਹੇ ਰਾਖ਼ਸ਼ਾਂ ਨਜ਼ਰਾਂ ਉਤਾਈਆਂ ਝੁਕ ਗਈਆਂ -------

ਮੱਕੇ ਨੂੰ ਦੁਨੀਆਂ ਝੁਕਦੀ ਮੱਕਾ ਝੁਕਾਇਆ ਆਪਨੇ।

ਹਰ ਤਰਫ਼ ਰੱਬ ਵਿਖਾ ਕੇ ਝਗੜਾ ਮਿਟਾਇਆ ਆਪਨੇ।

'ਬਾਲਮ' ਕਹੇ ਮੈਂ ਤੇ ਤੂੰ ਦੀਆਂ ਸੱਭੇ ਪੜ੍ਹਾਈਆਂ ਝੁਕ ਗਈਆਂ -------

## ਦੋਹਤੇ ਨੂੰ ਵਰ

ਮਸਤੀ ਵਿੱਚ ਆ ਕੇ ਗੁਰਾਂ ਖੁਸ਼ੀ ਨਾਲ ਦਿੱਤੇ ਵਰ

ਇਸਦਿਆਂ ਨੈਣਾਂ ਵਿੱਚ ਨਾਨਕ ਦਾ ਨੂਰ ਹੋਸੀ।

ਦੋਹਿਤਾ ਬਾਣੀ ਬੋਹਿਥਾ ਰਚੁ ਬਾਣੀ ਦਾ ਜਹਾਜ ਹੱਥੀਂ

ਜਿਸ ਵਿੱਚ ਸ਼ਕਤੀ ਅਕਾਲ ਭਰਪੂਰ ਹੋਸੀ।

ਜਿਸ ਥਾਂ ਤੇ ਅਰਜਨ ਟਿਕਾਊਗਾ ਚਰਨ ਜਾਕੇ

ਉਸ ਥਾਂ ਦੀ ਖਾਕ ਵੀ ਕਾਮਿਲ ਕਾਫੂਰ ਹੋਸੀ।

ਅਰਜਨ ਦਾ ਨਾਮ ਲਿਆਂ ਮਿਟੂਗਾ ਚੌਰਾਸੀ ਗੇੜ

'ਬਾਲਮ' ਦੀਦਾਰ ਇਸਦਾ ਮਾਨਿੰਦ ਕੋਹਿਤੂਰ ਹੋਸੀ।

-------

ਕਾਹਲੀ ਨਾ ਕਰ ਸੋਢੀਆ ਜਾਵਾਂ ਬਲਿਹਾਰੀ।

ਇਹ ਗੱਦੀ ਅਕਾਲ ਦੀ ਹੈ ਸ਼ਕਤੀ ਭਾਰੀ।

ਮੈਥੋਂ ਪਿੱਛੇ ਬਾਪ ਤੇਰੇ ਦੀ ਆਉਣੀ ਵਾਰੀ।

ਬੈਠੂ ਇਸ ਥਾਂ ਰਾਮਦਾਸ ਗੁਰ ਪਰਉਪਕਾਰੀ।

ਉਸਦੇ ਪਿੱਛੋਂ ਬੱਚਿਆ ਫਿਰ ਤੇਰੀ ਵਾਰੀ।

ਹੋਊ ਜੱਗ ਤੇ ਅਰਜਨਾ ਤੇਰੀ ਸਰਦਾਰੀ।

## ਕਵਾਲੀ (ਮੀਆਂ ਮੀਰ ਵੱਲੋਂ ਗੁਰੂ ਅਰਜਨ ਦੇਵ ਜੀ ਨੂੰ ਬੇਨਤੀ)

ਹੁਕਮ ਹੋਵੇ ਤਾਂ ਮੈਂ ਚੰਦੂ ਸ਼ਾਹ ਨੂੰ ਹੱਥ ਵਿਖਾ ਦਿਆਂ।

ਬਾਦਸ਼ਾਹੀ ਜ਼ੁਲਮ ਦੀ ਧਰਤੀ ਦੇ ਵਿੱਚ ਧਸਾ ਦਿਆਂ।

ਚਰਨ ਧੂੜੀ ਤੁਸਾਂ ਦੀ ਮੱਥੇ ਤੇ ਮੈਂ ਵੀ ਲਾਈ ਏ।

ਬੇ ਬਹਾ ਸ਼ਕਤੀ ਓਦੋਂ ਤੋਂ ਮੇਰੇ ਵਿੱਚ ਵੀ ਆਈ ਏ।

ਜ਼ਿਮੀਂ ਨੂੰ ਉਪਰ ਉਡਾ ਆਕਾਸ਼ ਥੱਲੇ ਲਾਹ ਦਿਆਂ। ਹੁਕਮ ਹੋਵੇ ਤਾਂ ---------

ਲੋਹ ਸ਼ੀਤਲ ਕਰਦਿਆਂ ਸਰੀਰ ਸਦਮੇ ਸਹੇ ਨਾ।

ਗਰਮੀ ਚੱਟਾਂ ਅੱਗ ਦੀ ਲਾਟਾਂ 'ਚ ਤਪਸ਼ ਰਹੇ ਨਾ।

ਸੱਤੇ ਸਾਗਰ ਨਦੀਆਂ ਨਾਲੇ ਪੀ ਕੇ ਸਭ ਸੁਕਾ ਦਿਆਂ। ਹੁਕਮ ਹੋਵੇ ਤਾਂ ------

ਮੌਤ ਕਰਕੇ ਮੌਤ ਦੀ ਹੋਣੀ ਨੂੰ ਵੇਖਾਂ ਮਰਦਿਆਂ।

ਜਮਦੂਤ ਸਾਰੇ ਮਾਰ ਕੇ ਜਮਪੁਰੀ ਖਾਲੀ ਕਰਦਿਆਂ।

'ਬਾਲਮ' ਬਾਲ ਕੇ ਅੱਗ, ਅੱਗ ਦੇ ਘਰ ਨੂੰ ਲਾ ਦਿਆਂ। ਹੁਕਮ ਹੋਵੇ ਤਾਂ ------

## (ਗੁਰੂ ਜੀ ਮੀਆਂ ਮੀਰ ਨੂੰ ਉੱਤਰ ਦੇਂਦੇ ਹਨ)

ਮੀਆਂ ਜੀ ਬੇਕਾਰ ਕਿਉਂ।

ਇਤਨੇ ਹੂਏ ਲਾਚਾਰ ਕਿਉਂ।

ਜੈਸੇ ਵੋਹ ਰਾਖੇ ਵੈਸੇ ਰਹੋ। ਸ਼ੁਕਰ ਸ਼ੁਕਰ ਸ਼ੁਕਰ ਕਹੋ।

ਕਰਤੇ ਹੋ ਉਸ ਸੇ ਤਕਰਾਰ ਕਿਉਂ। ਮੀਆਂ ਜੀ ------------------

ਮੁਹੱਬਤ ਨਹੀਂ ਇਸ ਚਾਮ ਸੇ। ਸ਼ਾਂਤ ਹੂੰ ਮੈਂ ਹਰਿ ਨਾਮ ਸੇ।

ਮਿੱਟੀ ਸੇ ਕਰਨਾ ਪਿਆਰ ਕਿਉਂ। ਮੀਆਂ ਜੀ ------------------

ਮੌਤ ਸੇ ਮੈਂ ਮਰਤਾ ਨਹੀਂ। ਆਗ ਸੇ ਭੀ ਜਲਤਾ ਨਹੀਂ।

ਹੈਰਤ ਕੇ ਹੈਂ ਆਸਾਰ ਕਿਉਂ। ਮੀਆਂ ਜੀ ------------------

ਆਤਮਾ ਸਦਾ ਅਮਰ ਹੈ। ਇਸਦਾ ਨਾ ਸਿਵਾ ਕਬਰ ਹੈ।

ਫ਼ਿਕਰ ਹੈ ਬੇਸ਼ੁਮਾਰ ਕਿਉਂ। ਮੀਆਂ ਜੀ ------------------

# ਭਾਈ ਮਾਧੋ ਜੀ

ਅੱਖਾਂ ਭਰ ਕੇ ਮਾਧੋ ਜੀ ਕਹਿਣ ਲੱਗੇ ਧੰਨ ਭਾਗ ਮੇਰੇ ਤੁਸਾਂ ਚਰਨ ਪਾਏ ਆ ਕੇ।
ਨਾਮ ਲੈ ਕੇ ਸੱਚਿਆਂ ਸਤਿਗੁਰਾਂ ਦਾ ਸਾਡੇ ਵਿਗੜੇ ਕਰਮ ਬਨਾਏ ਆ ਕੇ।
ਸੌ ਸੌ ਵਾਰ ਬਲਿਹਾਰ ਤੇ ਜਾਂ ਸਦਕੇ ਗੁਰਸਿੱਖ ਨੇ ਦਰਸ ਦਿਖਾਏ ਆ ਕੇ।
ਅਰਜਨ ਦੇਵ ਸਤਿਗੁਰੂ ਪਿਆਰੇ ਦੇ ਸੁੰਦਰ ਸੋਹਲ ਸੁਨੇਹੇ ਸੁਣਾਏ ਆ ਕੇ।

ਜਾ ਕੇ ਵਿੱਚ ਰਸੋਈ ਦੇ ਵੇਖਿਆ ਕੀ ਰੰਗ ਫ਼ਰਸ਼ ਦੀਵਾਰਾਂ ਦਾ ਲਾਲ ਹੈ ਸੀ।
ਨਿਤਨੇਮਣ ਉਹ ਸੁਘੜ ਸੁਜਾਨ ਦੇਵੀ ਵਿੱਚ ਖ਼ੂਨ ਦੇ ਹੋਈ ਹਲਾਲ ਹੈ ਸੀ।
ਜਾਨ ਟੁੱਟਦੀ ਮੱਛੀ ਦੇ ਵਾਂਗ ਤੜਫੇ ਇਰਦੋ ਗਿਰਦ ਸਭ ਖ਼ੂਨ ਦਾ ਤਾਲ ਹੈ ਸੀ।
ਮਾਂ ਮਾਂ ਕਰਦਾ ਮਾਂ ਦੀ ਹਿੱਕ ਉੱਤੇ ਰੋ ਰੋ ਤੜਫਦਾ ਪਿਆ ਇੱਕ ਬਾਲ ਹੈ ਸੀ।
ਭਾਈ ਮਾਧੋ ਜੀ ਵੇਖ ਹੈਰਾਨ ਹੋਏ ਕਹਿੰਦੇ ਵਾਹ ਦਾਤਾ ਕਹਿੰਦੇ ਵਾਹ ਦਾਤਾ।
ਮੈਨੂੰ ਸਭ ਮਨਜ਼ੂਰ ਹੈ ਹੁਕਮ ਤੇਰਾ ਜਿਵੇਂ ਜੀ ਕਰਦਾ ਕਰੀ ਜਾਹ ਦਾਤਾ।

ਉਸ ਖ਼ੂਨ ਤੇ ਲਾਸ਼ ਦੀ ਤਹਿ ਵਿੱਚੋਂ ਰੂਹ ਉੱਠ ਕੇ ਕਹਿੰਦੀ ਘਬਰਾਵਨਾ ਨਾ।
ਜਿਵੇਂ ਗੁਰੂ ਰੱਖੇ ਓਵੇਂ ਸਦਾ ਰਹੀਏ ਮੱਥੇ ਵੱਟ ਸੁਆਮੀ ਜੀ ਪਾਵਨਾਂ ਨਾ।
ਕਾਤਿਲ ਸਮਝ ਕੇ ਗੁਰੂ ਕੇ ਸਿੱਖ ਤਾਈਂ ਉਸਨੂੰ ਮੌਤ ਦੀ ਸਜ਼ਾ ਦਿਵਾਵਨਾਂ ਨਾ।
ਦਿਉਤੇ ਲਿਆਏ ਬਿਮਾਨ ਨੇ ਸੱਚਖੰਡੋਂ ਮੈਂ ਚੱਲੀ ਹਾਂ ਚਿੱਤ ਭੁਲਾਵਨਾਂ ਨਾ।
ਮਿਲ ਜਾਏ ਤਾਂ ਜੋੜ ਕੇ ਹੱਥ ਦੋਵੇਂ ਮੇਰੀ ਤਰਫੋਂ ਸੀਸ ਝੁਕਾਇਆ ਜੇ।
ਭੁੱਖਾ ਜਾਏ ਨਾ ਘਰ ਚੋਂ ਸਿੱਖ 'ਬਾਲਮ' ਗੁਰ ਕੇ ਸਿੱਖ ਨੂੰ ਫੁਲਕਾ ਛਕਾਇਆ ਜੇ।

## ਅਵਤਾਰ ਸ੍ਰੀ ਗੁਰ ਗੋਬਿੰਦ ਸਿੰਘ ਜੀ

ਆਦਮ ਦੇ ਲੀਏ ਅੱਲਾ ਅਵਤਾਰ ਬਨ ਕੇ ਆਇਆ।
ਗੁਜਰੀ ਦੀ ਗੋਦ ਅੰਦਰ ਹੈ ਪਿਆਰ ਬਨ ਕੇ ਆਇਆ।
ਹਿੰਦੂ ਵਾ ਸਿੱਖ ਈਸਾਈ। ਸਭ ਕੋ ਹੈ ਲਾਖ ਬਧਾਈ।
ਸਰਦਾਰ ਹੈ ਦੋ ਆਲਮ ਸਰਦਾਰ ਬਨ ਕੇ ਆਇਆ।
ਆਦਮ ਕੇ ਲੀਏ ----------------------------
ਸਰ ਕੋ ਝੁਕਾਓ ਜਲਦੀ । ਸਜਦੇ ਮੇਂ ਆਓ ਜਲਦੀ।
ਕਰਤਾਰ ਕੀ ਕਸਮ ਹੈ ਕਰਤਾਰ ਬਨ ਕੇ ਆਇਆ।
ਆਦਮ ਕੇ ਲੀਏ ----------------------------
ਹਿੰਦੂ ਵਾ ਸਿੱਖ ਈਸਾਈ ਪੰਡਿਤ ਵਾ ਮੁੱਲਾਂ ਭਾਈ
ਚਾਰੋਂ ਮਜ਼ਹਬੋਂ ਕਾ 'ਬਾਲਮ' ਗ਼ਮਖਾਰ ਬਨ ਕੇ ਆਇਆ।
ਆਦਮ ਕੇ ਲੀਏ ----------------------------

## ਰੁਬਾਈਆਂ (ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਬਚਨ)

ਐ ਔਰੰਗੇ ਆਰਾਮ ਕਰ ਏਕ ਦਿਨ ਯਿਹ ਦਰਬਾਰ ਨਾ ਹੋਗਾ।
ਤਖਤ ਨਾ ਹੋਗਾ ਤਾਜ ਨਾ ਹੋਗਾ ਸਾਥੀ ਕੋਈ ਸਰਦਾਰ ਨਾ ਹੋਗਾ।
ਨਾਚ ਨਾ ਹੋਗਾ ਗਾਨ ਨਾ ਹੋਗਾ ਖਾਲੀ ਜ਼ਾਮ ਸੁਰਾਹੀ ਹੋਗੀ
ਹੋਗੀ ਏਕ ਮਜ਼ਾਰ ਹੀ ਤੇਰੀ ਔਰ ਕੋਈ ਘਰ ਬਾਰ ਨਾ ਹੋਗਾ।
ਹੈ ਸ਼ੈਦਾਅ ਜਿਸ ਚੀਜ ਪਰ ਵੁਹ ਤੇਰੀ ਨਹੀਂ ਬੇਗਾਨੀ ਹੈ।
ਖੁਆਬ ਕੀ ਦੁਨੀਆਂ ਦੇਖ ਰਹਾ ਜੋ ਝੂਠੀ ਯਿਹ ਕਹਾਨੀ ਹੈ।
ਸ਼ਾਹ ਸਿਕੰਦਰ ਬਾਬਰ ਅਕਬਰ ਹਾਥ ਪਾਓਂ ਸੇ ਖਾਲੀ ਗਏ।
ਖਾਕ ਕੇ ਪੁਤਲੇ ਖੌਫ਼ ਖੁਦਾ ਕਰ ਦੁਨੀਆਂ ਆਨੀ ਜਾਨੀ ਹੈ।

## ਕਬਿੱਤ (ਦੁਖੀ ਪੰਡਿਤਾਂ ਦੀ ਪੁਕਾਰ)

ਜੰਞੂ ਚੋਟੀ ਤੋੜ ਫੋੜ ਤਿਲਕ ਘਸਾਏ ਕਰ।
ਖੰਜਰ ਦਿਖਾਏ ਗੋਸ਼ਤ ਗਊ ਕਾ ਖਿਲਾਤੇ ਹੈਂ।
ਦੂਧ ਪੀਤੇ ਬੱਚੇ ਮਾਂ ਕੀ ਛਾਤੀ ਸੇ ਛੁਡਾ ਏ ਕਰ
ਫੈਂਕ ਫੈਂਕ ਆਗ ਬੀਚ ਬੱਚੋਂ ਕੋ ਜਲਾਤੇ ਹੈਂ।
ਜੋ ਨਾ ਕਹੇ ਕਲਮਾਂ ਔਂ ਦੀਨ ਦੀ ਨਾ ਈਨ ਮਾਨੇ
ਮਾਰ ਮਾਰ ਨੇਜ਼ੇ ਚਿਲਲਾਤੇ ਤੜਫਾਤੇ ਹੈਂ।
ਰਖਤੇ ਨਹੀਂ ਹੈ ਜਰਾ ਜ਼ਾਲਿਮ ਖ਼ੁਦਾ ਦਾ ਖੌਫ਼
'ਬਾਲਮ' ਬੇਖਤਾਓਂ ਪਰ ਜ਼ੁਲਮ ਕਮਾਤੇ ਹੈਂ।

------

## ਬੈਂਤ (ਵੰਗਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਜਿਆਂ ਪ੍ਰਤੀ)

ਕਲਗੀਵਾਲੇ ਨੇ ਆਖਿਆ ਰਾਜਿਆਂ ਨੂੰ ਜ਼ੁਲਮ ਰਾਜ ਦਾ ਫਸਤਾ ਮੁਕਾ ਦਈਏ।
ਔਰੰਗਜੇਬ ਨੂੰ ਲੁਹਾ ਕੇ ਤਖ਼ਤ ਉੱਤੋਂ ਕੋਈ ਛਤ੍ਰੀ ਪੁੱਤਰ ਬਿਠਾ ਦਈਏ।
ਲਹਾ ਕੇ ਝੰਡਾ ਇਸਲਾਮ ਦਾ ਕਿਲੇ ਉੱਤੋਂ ਝੰਡਾ ਫਤੇ ਦਾ ਉਪੱਰ ਝੁਲਾ ਦਈਏ।
ਹਸਤੀ ਸਾਡੀ ਦੇ ਤਾਈਂ ਜੋ ਮੇਟਦਾ ਏ ਉਸਦੀ ਹਸਤੀ ਨੂੰ ਅਸੀਂ ਮਿਟਾ ਦਈਏ।
ਲੱਖ ਲਾਹਨਤ ਗੁਲਾਮਾਂ ਦੀ ਜ਼ਿੰਦਗੀ ਨੂੰ ਏਸ ਨਾਲੋਂ ਤਾਂ ਰਾਜਿਓ ! ਮਰਨ ਚੰਗਾ।
ਕਿਸੇ ਗੈਰ ਦੇ ਚਮਚੇ ਬਣਨ ਨਾਲੋਂ ਪਾਣੀ ਆਪਣੀ ਕੌਮ ਦਾ ਭਰਨ ਚੰਗਾ।

ਲੱਖਾਂ ਹਿੰਦੂਆਂ ਦੇ ਗਲੋਂ ਲਾਹ ਜੰਞੂ ਮੁਸਲਮਾਨ ਔਰੰਗਾ ਬਣਾ ਰਿਹਾ ਏ।
ਮਾਲਾ ਖੋਹ ਕੇ ਹੱਥੀਂ ਫੜਾ ਤਸਬੀ ਮੁੰਨ ਬੋਦੀਆਂ ਬੋਦੇ ਰਖਾ ਰਿਹਾ ਏ।
ਧੀਆਂ ਭੈਣਾਂ ਨੂੰ ਪਕੜ ਕੇ ਜਬਰਦਸਤੀ ਮੁਸਲਮਾਨਾਂ ਦੇ ਘਰ ਵਸਾ ਰਿਹਾ ਏ।
ਦੇਵੀ ਦੁਆਰੇ ਸ਼ਿਵਾਲੇ ਤੇ ਢਾਹ ਮੰਦਿਰ ਉਹਨਾਂ ਉੱਤੇ ਮਸੀਤਾਂ ਬਣਾ ਰਿਹਾ ਏ।
ਗਲ ਕਫਨੀਆਂ ਸਿਰਾਂ ਤੇ ਬੰਨ੍ਹ ਕਫਨ ਜ਼ੁਲਮ ਰਾਜ ਦੀਆਂ ਜੜ੍ਹਾਂ ਪੁੱਟ ਆਈਏ।
ਉੱਠੋ ਉੱਠੋ ਬਹਾਦਰੋ ਹੁਣੇ ਉੱਠੋ ਕਤਲ ਕਰ ਗੁਲਾਮੀ ਨੂੰ ਸੁੱਟ ਆਈਏ।

## ਪਉੜੀ (ਰਾਜਿਆਂ ਦਾ ਉੱਤਰ)

ਰਾਜੇ ਕਹਿੰਦੇ ਸ਼ਾਹ ਨਾਲ ਨਹੀਂ ਜੰਗ ਮਚਾਣਾ।
ਸ਼ੇਰ ਦੇ ਅੱਗੇ ਮਿਰਗਾਂ ਨੇ ਕੀ ਹੱਥ ਉਠਾਣਾ।
ਜਮਰਾਜ ਨੂੰ ਕਿਸੇ ਕੀ ਇਨਸਾਨ ਦਬਾਣਾ।
ਮੌਤ ਦੇ ਸਾਹਮਣੇ ਜ਼ਿੰਦਗੀ ਨਾ ਨਾਜ਼ ਵਿਖਾਣਾ।
ਚਿੜੀ ਬਾਜ ਦੇ ਸਾਹਮਣੇ ਕੀ ਖੰਭ ਅੜਾਣਾ।
ਸੂਰਜ ਦੇ ਪ੍ਰਕਾਸ਼ ਅੱਗੇ ਕੀ ਕਰੂ ਟਿਟਾਣਾ।
ਤੋਥਾ ਸਾਡੀ 'ਬਾਲਮਾਂ' ਨਹੀਂ ਸ਼ੋਰ ਜਮਾਣਾ।

## ਰੁਬਾਈ (ਸਤਿਗੁਰੂ ਜੀ ਦਾ ਬਚਨ)

ਰੰਕਾਂ ਨੂੰ ਸ਼ਹਿਨਸ਼ਾਹਾਂ ਦਾ ਸ਼ਾਹ ਬਣਾਊਂਗਾ।
ਚਿੜੀਆਂ ਤੋਂ ਮੈਂ ਬਾਜਾਂ ਦੇ ਬਾਜੂ ਤੁੜਾਊਂਗਾ।
ਦੁਖੀਆਂ ਦਾ ਦਮ ਮੈਂ ਭਰਨਾ ਨੀਚਾਂ ਨੂੰ ਉਚਾ ਕਰਨਾ
ਇਹਨਾਂ ਦੇ ਸਿਰ ਤੇ ਮੈਂ ਤਾਜ ਸ਼ਾਹੀ ਟਿਕਾਊਂਗਾ।

## ਬੈਂਤ

ਮੈਨੂੰ ਰਾਜਿਓ ਤੁਸਾਂ ਦੀ ਲੋੜ ਨਾਹੀ ਮੈਨੂੰ ਚਾਹੀਦੇ ਨੇ ਮਰਦ ਮਰਨ ਵਾਲੇ।
ਹੱਸ ਹੱਸ ਕੇ ਪਾਣ ਸ਼ਹੀਦੀਆਂ ਜੋ ਸੇਜਾਂ ਛੱਡ ਕੇ ਸੂਲੀ ਤੇ ਚੜ੍ਹਨ ਵਾਲੇ।
ਆਪਣੀ ਕੌਮ ਤੋਂ ਆਪਾ ਜੋ ਵਾਰ ਦੇਵਣ ਵਿੱਚ ਭਠੀਆਂ ਦੇ ਪੈ ਪੈ ਸੜਨ ਵਾਲੇ।
ਗਲ ਕਫਨੀਆਂ ਸਿਰਾਂ ਤੇ ਬੰਨ੍ਹ ਕੱਫ਼ਨ ਜਾ ਕੇ ਵਿੱਚ ਮੈਦਾਨ ਦੇ ਲੜਨ ਵਾਲੇ।

ਰਾਜੇ ਬਾਈਧਾਰ ਦੇ ਜਦ ਬੜਕਣ ਲੱਗੇ।

ਕਲਗੀਧਰ ਦੇ ਸਾਹਮਣੇ ਜਦ ਕੜਕਣ ਲੱਗੇ।

ਖੰਡੇ ਕਲਗੀਧਰ ਦੇ ਜਦ ਖੜਕਣ ਲੱਗੇ।

ਕਾਲ ਹੁਰੀਂ ਜਦ ਯੋਧਿਆਂ ਨੂੰ ਪੜਕਣ ਲੱਗੇ।

ਬਿਨਾਂ ਸਿਰਾਂ ਤੋਂ ਧੜ ਜਦੋਂ ਸੀ ਧੜਕਣ ਲੱਗੇ।

ਖੂਨੀ ਹੜ੍ਹ ਵਿੱਚ ਸੂਰਮੇ ਜਦ ਫੜਕਣ ਲੱਗੇ।

ਲੱਥੇ ਵਿੱਚ ਮੈਦਾਨ ਦੇ ਮੈਦਾਨੀ ਲਾੜੇ।

ਗੁੱਟੀਂ ਗਾਨੇ ਬੰਨ੍ਹ ਕੇ ਮੁੱਛੀਂ ਵੱਟ ਚਾੜ੍ਹੇ।

ਕੇਸੀਂ ਕੰਘੇ ਫੇਰ ਕੇ ਸਵਾਰਨ ਦਾੜ੍ਹੇ।

ਇਉਂ ਕੁੱਦੇ ਰਣ ਵਿੱਚ ਸੂਰਮੇ ਜਿਉਂ ਸ਼ੇਰ ਦਹਾੜੇ।

## ਗੀਤ (ਮੈਂ ਖਾਲਸਾ ਪੰਥ ਬਨਾਉਣਾ ਏ)

ਆਓ ਸੀਸ ਤਲੀ ਤੇ ਧਰ ਧਰ ਕੇ।

ਪੀਓ ਪਾਹੁਲ ਪਿਆਲੇ ਭਰ ਭਰ ਕੇ।

ਮੈਂ ਕੌਮ ਬਨਾਉਣੀ ਸ਼ੇਰਾਂ ਦੀ।

ਬਹਾਦਰ ਮਰਦ ਦਲੇਰਾਂ ਦੀ।

ਸਿਰ ਧੜ ਤੋਂ ਅਲਹਿਦਾ ਕਰ ਕਰ ਕੇ। ਆਓ -------------------

ਮੈਂ ਖਾਲਸਾ ਪੰਥ ਬਨਾਉਣਾ ਏ।

ਝੰਡਾ ਖਾਲਸੇ ਦਾ ਹਰ ਥਾਂ ਝੁਲਾਉਣਾ ਏ।

ਜਿਹਨੂੰ ਕੌਮਾਂ ਝੁਕਣਗੀਆਂ ਡਰ ਡਰ ਕੇ। ਆਓ ----------------

ਪਹਿਲੇ ਖੂਨ 'ਚ ਤੇਗ ਨਹਾਵਾਂਗਾ।

ਫਿਰ ਪਾਹੁਲ ਪਿਆਲੇ ਪਿਲਾਵਾਂਗਾ।

ਆਓ ਜਿੱਤ ਲਉ ਬਾਜੀ ਹਰ ਹਰ ਕੇ। ਆਓ ------------------

ਲੇ ਕਰ ਦਸਤੇ ਮੁਬਾਰਕ ਮੇਂ ਤੇਗ ਤੀਖੀ ਮੇਰੀ ਗਰਦਨ ਕੋ ਕਲਮ ਬਣਾਓ ਸਤਿਗੁਰ ।

ਮੇਰੇ ਖ਼ੂਨ ਕੇ ਸੁਰਖ ਦਰਿਆ ਅੰਦਰ ਅਪਨੀ ਤੇਗ ਕਾ ਗੁਸਲ ਕਰਾਓ ਸਤਿਗੁਰ।

ਦਿਲ ਸ਼ਾਦ ਹੋਵੇ ਤੇਰੀ ਰਜ਼ਾ ਅੰਦਰ ਐਸਾ ਸਿੱਖੀ ਕਾ ਸਬਕ ਸਿਖਾਓ ਸਤਿਗੁਰ।

ਲੇ ਲੋ ਜਾਨ ਪ੍ਰਾਣ ਜਹਾਨ ਦੌਲਤ ਐਪਰ ਖਾਦਮ ਕੋ ਅੰਮ੍ਰਿਤ ਪਿਲਾਓ ਸਤਿਗੁਰ।

## ਰੁਬਾਈ

ਗੁਰ ਗੋਬਿੰਦ ਕਾ ਜਬ ਹੋਠੋਂ ਪੇ ਨਾਮ ਆਤਾ ਹੈ।

ਅਰਸ਼ੋਂ ਸੇ ਫਰਿਸ਼ਤੋਂ ਕਾ ਸਲਾਮ ਆਤਾ ਹੈ।

ਦਿਲੇ ਨਾਕਾਮ ਸਹੀ ਫਿਰ ਭੀ ਤੋ ਮੇਰਾ ਦਿਲ ਹੈ।

ਯੇਹ ਨਾਕਾਮ ਬੁਰੇ ਵਕਤ ਮੇਂ ਕਾਮ ਆਤਾ ਹੈ।

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ

ਬਾਘ ਸਮਾਨ ਸ੍ਰੀ ਗੁਰੂ ਬਾਲਕ, ਪਾਪ ਮ੍ਰਿਗਾਨ ਭਗਾਨੇ ਕੋ ਆਏ।

ਨਾਮ ਦਾਨ ਇਸ਼ਨਾਨ ਦਯਾ ਧੁਜ ਜ਼ਮਾਨੇ ਮਾਹਿ ਝੁਲਾਨੇ ਕੋ ਆਏ।

ਠਾਕੁਰ ਕੋ ਠਕੁਰਾਈ ਦੇ ਕਰ, ਭਾਲ ਪੇ ਤਿਲਕ ਲਗਾਨੇ ਕੋ ਆਏ।

ਤੇਗ ਤ਼ਨੇ ਕੀ ਜੋਤਿ ਕੋ 'ਬਾਲਮ' ਦੁਆਦਸ ਮਾਹਿ ਜਗਾਨੇ ਕੋ ਆਏ।

## ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦੁਆਰਾ
## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਉਪਮਾ

ਦਾਤੇ ਦੀ ਲੈ ਕੇ ਦੌਲਤ, ਦਾਤਾਰ ਆ ਗਿਆ।

ਭਗਤਾਂ ਦੇ ਭਾਗ ਜਾਗੇ, ਕਰਤਾਰ ਆ ਗਿਆ।

ਰਾਜ਼ਿਕ ਰਹੀਮ ਆਇਆ।

ਕਾਦਰ ਕਰੀਮ ਆਇਆ।

ਬਖਸ਼ਣ ਦੇ ਲਈ ਜ਼ਮਾਨਾ ਗਮਖ਼ਾਰ ਆ ਗਿਆ।

ਦਾਤੇ ਦੀ ਲੈ ਕੇ ਦੌਲਤ ---------------

ਦੁਨੀਆਂ ਦਾ ਯਾਰ ਆਇਆ।

ਲੈ ਕੇ ਪਿਆਰ ਆਇਆ।

ਦਰਦੇ ਦਿਲਾਂ ਦਾ ਦਰਦੀ ਦਿਲਦਾਰ ਆ ਗਿਆ।

ਦਾਤੇ ਦੀ ਲੈ ਕੇ ਦੌਲਤ ----------------

## ਗੀਤ

ਮੈਂ ਚੀਨੀ ਵਾਲੇ ਸਤਿਗੁਰੂ ਨੂੰ ਅਵਤਾਰ ਨਾ ਆਖਾਂ ਤੇ ਕੀ ਆਖਾਂ

ਹਰ ਦਿਲ ਦੇ ਦਰਦ ਵੰਡਾਂਦੇ ਨੇ, ਦਿਲਦਾਰ ਨਾ ਆਖਾਂ ਤੇ ਕੀ ਆਖਾਂ

ਸਦਾ ਕੌਰ ਨੇ ਸਦਾ ਰਹਿਣ ਵਾਲਾ

ਸਦੀਆਂ ਤੋਂ ਸਭਾ 'ਚ ਬਹਿਣ ਵਾਲਾ

ਅਰਸ਼ਾਂ ਤੇ ਫਰਸ਼ਾਂ ਦਾ ਜਣਿਆਂ ਮੁਖਤਾਰ ਨਾ ਆਖਾਂ ਤੇ ਕੀ ਆਖਾਂ।

ਮੈਂ ਚੀਨੀ ਵਾਲੇ -------------------------------------------

ਉਹਦਾ ਦਰਸ਼ਨ ਵਿਸ਼ਨੂੰ ਦਾ ਦਰਸ਼ਨ ਹੈ।

ਉਹਦੀ ਮਾਲਾ ਚੱਕ੍ਰ ਸੁਦਰਸ਼ਨ ਹੈ।

ਸਾਗਰ ਦੀ ਜਾਈ ਲੱਛਮੀ ਦਾ ਦਾਤਾਰ ਨਾ ਆਖਾਂ ਤੇ ਕੀ ਆਖਾਂ।

ਮੈਂ ਚੀਨੀ ਵਾਲੇ ------------------------------------------

ਚੀਨੀ ਵਾਲੇ ਨੂੰ ਦੇ ਕੇ ਵਡਿਆਈ

ਗੁਰੂ ਗੋਬਿੰਦ ਸਿੰਘ ਦੀ ਗੁਰਿਆਈ

ਗੁਰੂ ਬਾਲਕ ਸਿੰਘ ਨੇ ਲਾਹਿਆ ਸਿਰੋਂ ਉਧਾਰ ਨਾ ਆਖਾਂ ਤੇ ਕੀ ਆਖਾਂ

ਮੈਂ ਚੀਨੀ ਵਾਲੇ ------------------------------------------

ਉਹਨਾਂ ਭਾਰਤ ਨੂੰ ਆਜ਼ਾਦ ਕੀਤਾ

ਆਜ਼ਾਦੀ ਦਾ ਦਿਲਸ਼ਾਦ ਕੀਤਾ

ਆਜ਼ਾਦੀ ਦੇ ਕੱਜਲੇ ਦੀ ਉਸਨੂੰ ਮੈਂ ਧਾਰ ਨਾ ਆਖਾਂ ਤੇ ਕੀ ਆਖਾਂ

ਮੈਂ ਚੀਨੀ ਵਾਲੇ ------------------------------------------

ਘੁਮਿਆਰੀ ਦਾ ਪੁੱਤ ਜਦ ਮਰਿਆ ਸੀ

ਉਨ੍ਹਾਂ ਵੇਖ ਕੇ ਜ਼ਿੰਦਾ ਕਰਿਆ ਸੀ

ਮਰਿਆਂ ਨੂੰ ਜ਼ਿੰਦਾ ਕਰਨ ਵਾਲਾ ਕਰਤਾਰ ਨਾ ਆਖਾਂ ਤੇ ਕੀ ਆਖਾਂ

ਮੈਂ ਚੀਨੀ ਵਾਲੇ ------------------------------------------

ਜੋ ਬੁੱਚੜ ਖ਼ਾਨੇ ਢਾਂਹਦੇ ਰਹੇ

ਗਊਆਂ ਦੀ ਜਾਨ ਬਚਾਂਦੇ ਰਹੇ

ਗਾਈਆਂ ਦਾ ਛੇੜੂ ਕਹੇ 'ਬਾਲਮ' ਮੁਰਾਰ ਨਾ ਆਖਾਂ ਤੇ ਕੀ ਆਖਾਂ

ਮੈਂ ਚੀਨੀ ਵਾਲੇ ------------------------------------------

## ਅਵਤਾਰ ਸਤਿਗੁਰੂ ਰਾਮ ਸਿੰਘ ਜੀ

ਕਾਲੇ ਦਿਲਾਂ ਵਾਲੇ ਕਪਟੀ ਕੁਕਰਮੀਆਂ ਨੂੰ ਕਰਨ ਲਈ ਕਰਤਾਰ ਕਰਤਾਰ ਆਇਆ
ਨੰਗੇ ਭੁੱਖੇ ਭਿਖਾਰੀ ਭਿਖਛੂਆਂ ਨੂੰ ਕਰਨ ਲਈ ਦਾਤਾਰ ਦਾਤਾਰ ਆਇਆ।
ਮਾੜੇ ਮੂਜੀ ਮਜ਼ਲੂਮ ਮਜ਼ਬੂਰਾਂ ਨੂੰ ਕਰਨ ਲਈ ਸਰਦਾਰ ਸਰਦਾਰ ਆਇਆ।
ਗੁਰੂ ਰਾਮ ਸਿੰਘ ਨਾਮ ਰਖਾ 'ਬਾਲਮ' ਸਦਾ ਕੌਰ ਘਰ ਰਾਮ ਅਵਤਾਰ ਆਇਆ।

ਅਰਸ਼ਾਂ ਉੱਤੋਂ ਦੇਵ ਫੁੱਲ ਵਰਸਾਵਣ ਲੱਗ ਪਏ।
ਗੀਤ ਖੁਸ਼ੀ ਦੇ ਦੇਵਤੇ ਨੱਚ ਗਾਵਣ ਲੱਗ ਪਏ।
ਮਾਤਾ ਸਦਾ -----------------------------

ਮਾਤਾ ਸਦਾ ਕੌਰ ਤਾਈਂ ਦੇਂਦੀਆਂ ਵਧਾਈਆਂ ਨੇ।
ਆਂਢ ਗੁਆਂਢੋ ਸਭ ਰਲ ਮਿਲ ਚਾਈਂ ਤਾਈਂ
ਬੁੱਢੀਆਂ ਜੁਆਨਾਂ ਸਦਾ ਕੌਰ ਘਰ ਆਈਆਂ ਨੇ।
ਮਾਤਾ ਸਦਾ -----------------------------

ਆਇਆ ਕਰਤਾਰ ਸਰਦਾਰ ਸਾਰੀ ਦੁਨੀਆਂ ਦਾ
ਸਾਰੇ ਪਿੰਡ ਵਿੱਚ ਤਦੇ ਹੋ ਰਹੀਆਂ ਰੁਸ਼ਨਾਈਆਂ ਨੇ।
ਮਾਤਾ ਸਦਾ -------------------------------

ਸਭ ਨੇ ਬੁਲਾਏ ਸਾਡੇ ਵਿਹੜੇ ਵਿੱਚ ਰੱਬ ਆਇਆ
'ਬਾਲਮ' ਬਸੰਤ ਤਾਈਏ ਕਲੀਆਂ ਖਿਲਾਈਆਂ ਨੇ।
ਮਾਤਾ ਸਦਾ -------------------------------

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਤੇ ਦਾਈ ਦਾ ਹੋਕਾ

ਦੇਖਕਰ ਦਾਈ ਸਭ ਸੁਰਤਿ ਭੁਲਾਈ
ਤਬ ਰੌਸ਼ਨੀ ਨਿਹਾਰ ਕਹਿਨੇ ਲਗੀ ਨੂਰੋ ਨੂਰ ਹੈ।
ਬਾਲ ਨਹੀਂ ਅਕਾਲ ਹੈ ਯੇ, ਦੀਨੋਂ ਪੇ ਦਿਆਲ ਹੈ ਯੇ,
ਸਰਬ ਗੁਣੋਂ ਕੀ ਗੁਣਖਾਨ ਭਰਪੂਰ ਹੈ।
ਮੂਸਾ ਕੇ ਸਮਾਨ ਭਈ ਮੂਰਛਾ ਮੈਂ ਧਾਮ ਤੇਰੇ,
ਮੇਰੇ ਲੀਏ ਤੇਰੋ ਧਾਮ ਜਾਪੇ ਕੋਹੇਤੂਰ ਹੈ।
ਰਾਜਨ ਕਾ ਰਾਜਾ ਮਹਾਰਾਜਨ ਕਾ ਮਹਾਰਾਜਾ,
ਨਬੀਓਂ ਕਾ ਨਬੀ ਯੇ ਤੋ ਅੱਲਾ ਬੇ ਨਜ਼ੂਰ ਹੈ।

# ਪੰਡਿਤ ਦੀ ਭਵਿੱਖਬਾਣੀ

ਰੂਪ ਇਨਕਾ ਦੇਖ ਕਰ ਜ਼ਾਲਿਮ ਭੀ ਬਖ਼ਸ਼ੇ ਜਾਏਂਗੇ।
ਇਲਮ ਇਨਕਾ ਦੇਖਕਰ ਆਲਿਮ ਭੀ ਸਰ ਝੁਕਾਏਂਗੇ।
ਸ਼ਕਤਿ ਇਨਕੀ ਦੇਖ ਕਰ ਅਵਤਾਰ ਖਿਦਮਤ ਕਰੇਂਗੇਂ,
ਪ੍ਰੇਮ ਇਨਕਾ ਦੇਖ ਕਰ 'ਬਾਲਮ' ਭੀ ਸਦ ਕੇ ਜਾਏਂਗੇ।

ਸਦਾ ਕੌਰ ਜੀ ਦਾ ਰਾਜ ਦੁਲਾਰਾ, ਸਹਾਰਾ ਸਾਰੀ ਦੁਨੀਆਂ ਦਾ।

ਇਦ੍ਹੇ ਨੈਣਾਂ 'ਚੋਂ ਨਜ਼ਰੀ ਆਵੇ, ਨਜ਼ਾਰਾ ਸਾਰੀ ਦੁਨੀਆਂ ਦਾ।

ਰਾਮ ਕਸਮ ਇਹ ਰਾਮ ਜੀ ਆਏ।

ਚੋਲਾ ਬਦਲ ਘਣ ਸ਼ਾਮ ਜੀ ਆਏ।

ਇਹਦੀ ਮੁੱਠੀ 'ਚ ਬੰਦ ਪਿਆ ਦਿਸਦਾ, ਭੰਡਾਰਾ ਸਾਰੀ ਦੁਨੀਆਂ ਦਾ

ਸਦਾ ਕੌਰ ਜੀ ਦਾ ----------------------------------------

ਦਿਉ ਨੀ ਦੀਨ ਦਿਆਲ ਨੂੰ ਲੋਰੀ

ਲਾਲ ਤੋਂ ਸੋਹਣੇ ਲਾਲ ਨੂੰ ਲੋਰੀ

ਇਹਦੀ ਉਂਗਲੀ ਦਾ ਇੱਕ ਹੀ ਇਸ਼ਾਰਾ, ਸਹਾਰਾ ਸਾਰੀ ਦੁਨੀਆਂ ਦਾ

ਸਦਾ ਕੌਰ ਜੀ ਦਾ ----------------------------------------

ਏਸੇ ਹੀ ਨਾਨਕ ਨਾਮ ਕਹਾਇਆ

ਮੱਕੇ ਜਾ ਕੇ ਮੱਕਾ ਘੁਮਾਇਆ

ਇਹਦਾ ਮੱਕੇ ਤੋਂ ਪਾਕ ਦੁਆਰਾ, ਸਹਾਰਾ ਸਾਰੀ ਦੁਨੀਆਂ ਦਾ

ਸਦਾ ਕੌਰ ਜੀ ਦਾ ਰਾਜ ਦੁਲਾਰਾ ----------------------------

ਦੁਸ਼ਟ ਦਮਨ ਮਹਾਂਬੀਰ ਹੈ ਆਇਆ

ਪੀਰਾਂ ਪੈਗੰਬਰਾਂ ਦਾ ਪੀਰ ਹੈ ਆਇਆ

ਕਹੇ 'ਬਾਲਮ' ਇਹ ਬਾਲ ਪਿਆਰਾ, ਸਹਾਰਾ ਸਾਰੀ ਦੁਨੀਆਂ ਦਾ

ਸਦਾ ਕੌਰ ਜੀ ਦਾ ਰਾਜ ਦੁਲਾਰਾ ----------------------------

# ਚੀਨੀ ਅਸਵਾਰ ਆਏ

ਜਦੋਂ ਕਾਤਲਾਂ ਕਹਿਰ ਦੇ ਕਤਲ ਕੀਤੇ ਓਦੋਂ ਕੁਦਰਤ ਨੇ ਕਿਹਾ ਕਰਤਾਰ ਆ ਜਾ।

ਜਦੋਂ ਪਾਪੀਆਂ ਪਾਪ ਪ੍ਰਚਾਰ ਕੀਤਾ ਕਿਹਾ ਪ੍ਰੇਮੀਆਂ ਬਣ ਕੇ ਪਿਆਰ ਆ ਜਾ।

ਜਦੋਂ ਸਤੀਆਂ ਦੇ ਸਤ ਸੀ ਲਹਿਣ ਲੱਗੇ ਓਦੋਂ ਸਤੀਆਂ ਨੇ ਕਿਹਾ ਸਰਕਾਰ ਆ ਜਾ।

ਨੰਗੇ ਨਾਚ ਸੀ ਜਦੋਂ ਅਨਿਆਂ ਕਰਦਾ ਓਦੋਂ ਅਦਲ ਨੇ ਕਿਹਾ ਅਵਤਾਰ ਆ ਜਾ।

ਏਦਾਂ ਦੁਖੀਆਂ ਦੇ ਦਰਦ ਫਰਿਆਦ ਸੁਣਕੇ ਕਲਿਜੁਗ ਦੇ ਵਿਚ ਕਰਤਾਰ ਆਏ।

ਬੇਹੱਦ ਬੇਵੱਸ ਵਿਚਾਰਿਆਂ ਦੇ 'ਬਾਲਮ' ਬਣ ਕੇ ਚੀਨੀ ਅਸਵਾਰ ਆਏ।

ਜਦੋਂ ਭੈੜਿਆਂ, ਭਗਤਾਂ ਨੂੰ ਤੰਗ ਕੀਤਾ ਓਦੋਂ ਭਗਤਾਂ ਨੇ ਕਿਹਾ ਭਗਵਾਨ ਆ ਜਾ।

ਜਦੋਂ ਗਊਆਂ ਦੇ ਗਲੇ ਤੇ ਛੁਰੀ ਟਿਕੀ ਕਿਹਾ ਗਊਆਂ ਨੇ ਕਰਨ ਕਲਿਆਣ ਆ ਜਾ।

ਜਦੋਂ ਧਰਮ ਬੇਧਰਮੀਆਂ ਨਾਸ ਕੀਤਾ ਕਿਹਾ ਧਰਮੀਆਂ ਕਰਕੇ ਧਿਆਨ ਆ ਜਾ।

ਬੇਈਮਾਨ ਭੁਲਾ ਈਮਾਨ ਬੈਠੇ ਕਰਨ ਵਾਸਤੇ ਬਾ-ਈਮਾਨ ਆ ਜਾ।

ਭੈੜੀ ਦਸ਼ਾ ਹੋਈ ਭੈੜੇ ਭਾਗ ਮੇਰੇ ਕਿਹਾ ਭਾਰਤ ਨੇ ਤਾਂ ਭਤਾਰ ਆਏ।

ਬੇਹੱਦ ਬੇਵੱਸ ਵਿਚਾਰਿਆਂ ਦੇ 'ਬਾਲਮ' ਬਣ ਕੇ ਚੀਨੀ ਅਸਵਾਰ ਆਏ।

## ਸਾਕਾ (ਮਹਾਰਾਣੀ ਜਿੰਦਾ ਨੂੰ ਭਰਾ ਵੱਲੋਂ ਸੁਨੇਹਾ)

ਲੁੱਟਿਆ ਘਰ ਸਰਕਾਰ ਦਾ ਸਰਕਾਰ ਦੇ ਯਾਰਾਂ।

ਕਤਲ ਕੀਤਾ ਹੈ ਕੌਮ ਨੂੰ ਅੱਜ ਕੌਮ ਗੱਦਾਰਾਂ।

ਜਦ ਦੇਸ਼ ਨਿਕਾਲਾ ਲਿਖਿਆ ਸੀ ਆਹੁਦੇਦਾਰਾਂ।

ਸਾਈਨ ਕੀਤੇ ਹੱਸ ਹੱਸ ਕੇ ਸਭਨਾਂ ਸਰਦਾਰਾਂ।

ਸੀ ਫੁੱਲ ਜਿਨ੍ਹਾਂ ਨੂੰ ਸਮਝਦੇ ਉਹ ਬਣ ਗਏ ਖਾਰਾਂ।

ਕਹਿ 'ਬਾਲਮ' ਬਿਪਤਾ ਪਈਉ ਭੁੱਲ ਜਾਹ ਬਹਾਰਾਂ।

ਸੁਣ ਜਿੰਦਾ ਦਾ ਦਿਲ ਟੁੱਟਿਆ ਹੋਇਆ ਦਿਲਗੀਰ।

ਉਸ ਪਿੱਟ ਪਿੱਟ ਮੱਥਾ ਫੋੜਿਆ ਅੱਖੋਂ ਵਹਾ ਕੇ ਨੀਰ।

ਉਹ ਕਹਿੰਦੀ ਬਾਗੀ ਹੋ ਗਏ ਸੱਚਮੁੱਚ ਮੇਰੇ ਵੀਰ।

ਮੇਰੇ ਗਲ ਦਾ ਹਾਰ ਹੀ ਮੇਰੀ ਬਣੀ ਜ਼ੰਜੀਰ।

ਮੇਰਾ ਸੀਨਾ ਚੀਰਿਆ ਮੇਰੇ ਹੱਥ ਦੇ ਤੀਰ।

ਮੇਰੇ ਉੱਤੇ ਚੱਲ ਗਈ ਅੱਜ ਮੇਰੀ ਸ਼ਮਸ਼ੀਰ।

ਰਿੰਨ੍ਹ ਕੇ ਖਾਧੀ 'ਬਾਲਮਾ' ਵੀਰਾਂ ਨੇ ਹਮਸ਼ੀਰ।

# ਸੂਬੇਦਾਰ ਕਾਹਨ ਸਿੰਘ ਨੇ ਗੁਰੂ ਜੀ ਦਾ ਕੌਤਕ ਵੇਖਿਆ

ਅੱਖਾਂ ਖੋਲ੍ਹੀਆਂ ਤਾਂ ਕਾਹਨ ਸਿੰਘ ਹੁਰੀਂ ਖੜੇ ਫੌਜ ਵਿੱਚ ਰੋਹਬ ਜਮਾ ਰਹੇ ਸਨ।

ਇੱਕ ਇੱਕ ਸਿਪਾਹੀ ਦਾ ਨਾਮ ਲੈ ਕੇ ਰੋਜ਼ ਵਾਂਗਰਾਂ ਹਾਜ਼ਰੀ ਲਾ ਰਹੇ ਸਨ।

ਡਿਊਟੀ ਲਾ ਕੇ ਕਿਸੇ ਦੀ ਤੋਪ ਖਾਨੇ ਜਲਦੀ ਜਾਣ ਦੇ ਲਈ ਸਮਝਾ ਰਹੇ ਸਨ।

ਥਾਂ ਥਾਂ ਡਿਊਟੀਆਂ ਲਾ ਸਿਪਾਹੀਆਂ ਨੂੰ ਜਲਦੀ ਜਾਣ ਦਾ ਹੁਕਮ ਸੁਣਾ ਰਹੇ ਸਨ।

ਇੱਕ ਦਿਨ ਮਾਰ ਕੇ ਗੁਰਾਂ ਤਲਵਾਰ ਪੱਟ ਤੇ ਜ਼ਖ਼ਮੀ ਕਾਨ੍ਹ ਸਿੰਘ ਸੂਬੇਦਾਰ ਕੀਤਾ।

ਫਿਰ ਆਪ ਹੀ ਫੱਟ ਨੂੰ ਬੰਨ੍ਹਿਆ ਸੀ ਸਰਦਾਰ ਪੀੜ ਦੇ ਨਾਲ ਅਵਾਜ਼ਾਰ ਕੀਤਾ।

ਹੱਥ ਮੋਢੇ ਤੇ ਰੱਖ ਸਤਿਗੁਰਾਂ ਨੇ ਕਿਹਾ ਦੱਸੋ ਸਰਦਾਰ ਜੀ ਹਾਲ ਕੀ ਏ।

ਸਾਡੇ ਸਾਹਮਣੇ ਚੱਲੋਂ ਦੋ ਚਾਰ ਕਰਮਾਂ ਤੁਹਾਡੀ ਲੱਤ ਦੀ ਵੇਖੀਏ ਚਾਲ ਕੀ ਏ।

ਦਰਦ ਦੂਰ ਹੋਈ ਘਾਉ ਨਿਸ਼ਾਨ ਨਾਹੀ ਗੁਰਾਂ ਐਸਾ ਕੋਈ ਖੇਲ ਵਿਖਾਲਿਆ ਏ।

'ਬਾਲਮ' ਸਦਾ ਲਈ ਖਿਦਮਤਗਾਰ ਬਣਿਆ ਨਾਲ ਪ੍ਰੀਤਮ ਦੇ ਪਿਆਰ ਵਧਾ ਲਿਆ ਏ।

## ਬਾਬਾ ਕਾਹਨ ਸਿੰਘ ਜੀ ਦੀ ਸ਼ਰਧਾ

ਜਾਦੂਗਰ ਜਾਣ ਕੇ ਪਾਇਆ ਪਿਆਰ ਸੀ।

ਬਿਲਕੁਲ ਮੇਰੀ ਝੂਠੀ ਉਹ ਵੀਚਾਰ ਸੀ।

ਰਾਮ ਅਵਤਾਰ ਕ੍ਰਿਸ਼ਨ ਮੁਰਾਰ ਤੂੰ।

ਮੇਰੇ ਜੈਸੇ ਮੰਗਤਿਆਂ ਦਾ ਦਾਤਾਰ ਤੂੰ।

ਬਦੋਬਦੀ ਤੇਰੇ ਨਾਲ ਪਿਆਰ ਹੋਂਵਦਾ।

ਤੇਰੇ ਵਿੱਚੋਂ ਰੱਬ ਦਾ ਦੀਦਾਰ ਹੋਂਵਦਾ।

ਤੂੰ ਮੇਰਾ ਅੱਜ ਤੋਂ ਦਾਤਾਰ ਬਣਿਆ।

ਸਦਾ ਲਈ ਮੈਂ ਤੇਰਾ ਸੇਵਾਦਾਰ ਬਣਿਆਂ।

## ਭਵਿੱਖਬਾਣੀ ਸਤਿਗੁਰੂ ਜੀ ਵੱਲੋਂ

ਜਦ ਅੰਮ੍ਰਿਤ ਛੱਡ ਕੇ ਖਾਲਸੇ ਲੱਗੇ ਪੀਣ ਸ਼ਰਾਬ।

ਜਦ ਲਗੇ ਕਰਨ ਕੁਰੀਤੀਆਂ ਲਗੇ ਖਾਣ ਕਬਾਬ।

ਵੇਸਵਾ ਗਾਮੀ ਹੋ ਗਏ ਸਣੇ ਵਜੀਰ ਨਵਾਬ।

ਤਦ ਕਹਿਆ ਸਤਿਗੁਰ ਰਾਮ ਸਿੰਘ ਸੁਣ ਲਉ ਅਗਲਾ ਬਾਬ।

ਹੁਣ ਸਿੱਖ ਰਾਜ ਨਹੀਂ ਰਹੇਗਾ ਨਾ ਸਿੱਖਾਂ ਦੀ ਸਰਕਾਰ।

ਹੁਣ ਤਾਜ ਸਿਰਾਂ ਤੋਂ ਲਹਿਣਗੇ ਬੱਝੂ ਸਿਰ ਦਸਤਾਰ।

ਹੁਣ ਰਾਜ ਹੋਊ ਅੰਗਰੇਜ਼ ਦਾ ਹੋਊ ਸਿੱਖਾਂ ਦੀ ਹਾਰ।

'ਬਾਲਮ' ਹੁਣ ਨਹੀਂ ਲੱਗਣੇ ਸਿੱਖਾਂ ਦੇ ਦਰਬਾਰ।

# ਕੌਣ ਕਿਸ ਦਾ ਬਾਗੀ ਹੈ

ਬਾਗੀ, ਜੀ ਹਾਂ ਸਾਹਿਬ, ਬਾਗੀ ! ਕੌਣ ਨਹੀਂ ਬਾਗੀ ਪਾਪ ਪੁੰਨ ਦਾ ਬਾਗੀ ਹੈ ਝੂਠ ਦਾ ਸੱਚ ਬਾਗੀ ਹੈ ਅਧਰਮ ਦਾ ਧਰਮ ਬਾਗੀ ਹੈ, ਰਾਤ ਦਾ ਦਿਨ ਬਾਗੀ ਹੈ, ਰੋਣ ਦਾ ਹਾਸਾ ਬਾਗੀ ਹੈ, ਗਮੀ ਦੀ ਖੁਸ਼ੀ ਬਾਗੀ, ਅਨਿਆਂ ਦਾ ਨਿਆਂ ਬਾਗੀ ਹੈ, ਨਾਸਤਕ ਦਾ ਆਸਤਕ ਬਾਗੀ ਹੈ, ਬੁਰੇ ਦਾ ਭਲਾ ਬਾਗੀ ਹੈ, ਦੁੱਖੀ ਦਾ ਸੁੱਖ ਬਾਗੀ ਹੈ।

ਦੈਤਾਂ ਦੇ ਦੇਵਤੇ ਬਾਗੀ ਨੇ ਸੁੰਭ ਨਿਸੁੰਭ ਦੁਰਗਾ ਬਾਗੀ ਸੀ, ਸ਼ਿਵ ਦਾ ਜਲੰਧਰ ਦੈਂਤ ਬਾਗੀ ਭਾਵ ਜਦੋਂ ਵੀ ਜੁਲਮ ਤਸ਼ੱਦਦ ਅਨਿਆਕਾਰੀ ਧੱਕੇ ਸ਼ਾਹੀ, ਫਿਰਕਾ ਪ੍ਰਸਤੀ, ਬੇਈਮਾਨੀ, ਕਦੂਰਤ, ਮੱਕਾਰੀ, ਨਫ਼ਰਤਪ੍ਰਸਤੀ, ਬਦਇਖਲਾਕੀ, ਗੁਲਾਮੀ ਆਦਿ ਡੈਣਾਂ ਵਾਂਗ ਮੂੰਹ ਅੱਡ ਕੇ ਸਤਿ, ਸੰਤੋਖ, ਧਰਮ, ਧੀਰਜ, ਦਇਆ, ਨਿਆਂਕਾਰੀ, ਸੱਚਾਈ, ਭਲਾਈ, ਸਵੱਛ ਕਰਮ, ਹੁੱਬੇਵਤਨੀ, ਕੌਮੀ ਸੇਵਾ, ਵਫਾਦਾਰੀ, ਦਰਦੇ ਦਿਲੀ ਖੁਸ਼ ਇਖਲਾਕੀ ਆਦਿਕ ਨੂੰ ਖਾਣ ਉਸ ਵਕਤ ਈਸ਼ਵਰ ਆਪ ਪੰਜ ਭੂਤਕ ਜਾਮਾਂ ਪਹਿਨ ਕੇ ਬਾਗੀ ਅਵਤਾਰ ਕਹਿਲਾਂਦਾ ਹੈ ਅਤੇ ਆਪਣੀ ਜਾਨ ਉਤੇ ਖੇਲ ਕੇ ਏਹਨਾਂ ਦੀ ਜਾਨ ਬਚਾਂਦਾ ਹੈ।

ਸ਼ੇਅਰ ਅਰਜ਼ ਹੈ !

ਬਦ ਇਖਲਾਕੀਆਂ ਲੇ ਕਰ ਜ਼ਿਮੀਂ ਪਰ ਜਬ ਸ਼ੈਤਾਨ ਆਤਾ ਹੈ
ਹਕੂਮਤ ਕੇ ਹਾਕਿਮੋਂ ਮੇਂ ਜਬ ਜ਼ੁਲਮੇਂ ਤੂਫ਼ਾਨ ਆਤਾ ਹੈ,
ਮਜ਼ਲੂਮੋਂ ਕੀ ਚੀਖੇਂ ਹਿਲਾਤੀ ਹੈ ਅਰਸ਼ ਕੋ "ਬਾਲਿਮ
ਤਬ ਸੂਰਤੇ ਇਨਸਾਨ ਮੇਂ ਭਗਵਾਨ ਆਤਾ ਹੈ।

ਤ੍ਰੇਤਾ ਜੁਗ ਵਿੱਚ ਰਾਵਣ ਦੇ ਅਤਿਆਚਾਰ ਬ੍ਰਦਾਸ਼ਤ ਨਾ ਕਰਦੇ ਹੋਏ ਰਾਮ ਜੀ ਅੰਤ ਜ਼ੁਲਮ ਦੇ ਬਾਗੀ ਬਣਕੇ ਮੈਦਾਨ ਵਿੱਚ ਆਏ, ਦੁਆਪਰ ਜੁਗ ਵਿੱਚ ਜਰਾਸਿੰਧ ਕੰਸ ਕੌਰਵਾਂ ਦੀ ਧੱਕੇ ਸ਼ਾਹੀ ਜ਼ਾਲਮਾਨੇ ਹਮਲੇ ਨ ਸਹਾਰਦੇ ਹੋਏ ਭਗਵਾਨ ਕ੍ਰਿਸ਼ਨ ਆਖਰ ਬਾਗੀ ਬਣਕੇ ਮੈਦਾਨ ਵਿਚ ਆਏ ਰੁਬਾਈ ਅਰਜ਼ ਹੈ:

ਦੁਸ਼ਟ ਦਲ ਦੈਂਤ ਸੈਨਾਂ ਕੇ ਦੇਵ ਤਮਾਮ ਬਾਗ਼ੀ ਥੇ,

ਧਰਮ ਕਾ ਦੋਖੀ ਥਾਂ ਰਾਵਣ, ਰਾਵਣ ਕੇ ਰਾਮ ਬਾਗ਼ੀ ਥੇ,

ਜਹਾਂ ਅਧਰਮ ਹੋਤਾ ਹੈ, ਬਗਾਵਤ ਹੋਤੀ ਹੈ "ਬਾਲਿਮ",

ਜਰਾਸਿੰਧ ਕੰਸ ਕੈਰਵੋ ਕੇ ਸਦਾ ਘਨਸ਼ਾਮ ਬਾਗ਼ੀ ਥੇ।

ਦੁਖੀਆਂ ਦੀਆਂ ਚੀਖਾਂ ਸੁਣ ਕੇ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਬਾਦਸ਼ਾਹੀ ਦੀ ਪਰਵਾਹ ਨਾ ਕੀਤੀ ਤੇ ਬਾਗ਼ੀ ਬਣਕੇ ਬਗਾਵਤ ਦਾ ਨਾਹਰਾ ਲਾਇਆ।

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ।।

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ।।

ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸ਼ੈਤਾਂਨੁ ਵੇ ਲਾਲੋ ।।

ਏਥੇ ਹੀ ਬੱਸ ਨਹੀਂ ਹਜ਼ੂਰ ਨੇ ਬਾਬਰ ਨੂੰ ਮੁਖ਼ਾਤਿਬ ਕਰਕੇ ਕਿਹਾ।।

ਏਤੀ ਮਾਰ ਪਈ ਕੁਰਲਾਣੇ ਤੈ ਕੀ ਦਰਦ ਨਾ ਆਇਆ ।।

ਕਿਤਨੀ ਬੇਫਿਕਰੀ ਨਾਲ ਹਜ਼ੂਰ ਨੇ ਕਿਹਾ ਕਿ ਰਾਜੇ ਸ਼ੇਰ ਬਣਕੇ ਜਨਤਾ ਨੂੰ ਖਾ ਰਹੇ ਹਨ (ਮੁਕੱਦਮ) ਰਾਜਿਆਂ ਦੇ ਕਰਿੰਦੇ ਵਜ਼ੀਰ ਆਦਿਕਾਂ ਨੂੰ ਹਜ਼ੂਰ ਨੇ ਕੁਤੇ ਕਿਹਾ ਤੇ ਆਪ ਨੇ ਫੁਰਮਾਇਆ:- ਰਾਜੇ ਸੀਹ ਮੁਕਦਮ ਕੁਤੇ ਅਤੇ ਬਗਾਵਤ ਦਾ ਨਾਹਰਾ ਲਾਇਆ, ਮਾੜਿਆਂ ਨੂੰ ਹਲੂਣਾ ਦਿੱਤਾ, ਸੱਚੀ ਆਵਾਜ਼ ਉਠਾਈ ਤਾਂ ਬਾਬਰ ਨੇ ਸ਼੍ਰੀ ਗੁਰੂ ਨਾਨਕ ਦੇਵ ਜੀ ਨੂੰ ਬਾਗ਼ੀ ਕਰਾਰ ਦੇ ਕੇ ਜੇਹਲ ਵਿੱਚ ਕੈਦ ਕੀਤਾ, ਪਰ ਹਜ਼ੂਰ ਨੇ ਆਪਣੀ ਬਾਗ਼ੀ- ਆਨਾਂ ਆਵਾਜ਼ ਸਦਾ ਬੁਲੰਦ ਰੱਖੀ।

ਇਸੇ ਹੀ ਨਕਸ਼ੇ ਕਦਮ ਤੇ ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ ਜੀ, ਗੁਰੂ ਰਾਮ ਦਾਸ ਜੀ, ਚਲਦੇ ਰਹੇ ਜ਼ੁਲਮ ਅਧਰਮ ਅਨਿਆਂ ਦੇ ਖਿਲਾਫ਼ ਬਾਗ਼ੀ ਨਾਹਰਾ ਬੁਲੰਦ ਰੱਖਿਆ।

ਫੇਰ ਵਾਰੀ ਆਈ ਸ਼ਾਂਤ ਸਾਗਰ ਤ੍ਰਿਲੋਕੀ ਨਾਥ ਸਾਹਿਬ ਸ਼੍ਰੀ ਗੁਰੂ ਅਰਜਨ ਦੇਵ ਜੀ ਦੀ, ਆਪ ਨੇ 1430 ਸਫੇ ਗੁਰੂ ਗ੍ਰੰਥ ਸਾਹਿਬ ਲਿਖਿਆ ਜਿਸ ਵਿੱਚ ਝੂਠ, ਪਾਪ, ਅਧਰਮ, ਧੱਕੇ ਸ਼ਾਹੀ, ਫਿਰਕਾ ਪ੍ਰਸਤੀ, ਨਾਸਤਿਕਤਾ ਦੇ ਖਿਲਾਫ਼ ਏਨਾਂ ਲਿਖਿਆ ਕਿ

ਉਸ ਸਮੇਂ ਦੇ ਜ਼ਾਲਿਮ ਅਨਿਆ ਕਾਰੀ ਦਰਿੰਦੇ ਅਧਰਮੀ ਮਨੁੱਖ ਸਣੇ ਬਾਦਸ਼ਾਹ ਜਹਾਂਗੀਰ ਦੇ ਤੜਫ਼ ਉੱਠੇ ! ਏਸੇ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਾਗੀ ਸਮਝ ਕੇ ਸ਼ਹੀਦ ਕਰ ਦਿੱਤਾ ਤੇ ਫਿਰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਚਾਂਦਨੀ ਚੌਂਕ ਵਿੱਚ ਜਾ ਸ਼ਹੀਦੀ ਦੇ ਦਿੱਤੀ। ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:-

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ ।

ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।

ਇਸ ਤੋਂ ਬਾਦ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਰਬੰਸ ਵਾਰ ਦਿੱਤਾ। ਹੁਣ ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਬਾਗੀ ਅੰਗ ਬਾਰੇ ਅਰਜ਼ ਕਰਨ ਲੱਗਾਂ ਹਾਂ।

ਸਿੱਖ ਰਾਜ ਦੀ ਬਦਨਸੀਬੀ ਨੇ ਰਣਜੀਤ ਸਿੰਘ ਮਹਾਰਾਜੇ ਦੀ ਮੌਤ ਦਾ ਰੂਪ ਧਾਰਨ ਕੀਤਾ। ਨਹੀਂ ਨਹੀਂ ਸਗੋਂ ਸਾਰੇ ਸਿੱਖ ਰਾਜ ਦੀ ਹੀ ਮੌਤ ਕਰ ਦਿੱਤੀ। ਫੁੱਟ ਦੇ ਕਾਰਨ ਸਿੱਖ ਰਾਜ ਤਬਾਹ ਹੋ ਗਿਆ। ਸਿੱਖ ਰਾਜ ਦਾ ਨਿਮਕ ਖਾਣ ਵਾਲੇ ਗੱਦਾਰ ਡੋਗਰਾ ਪਾਰਟੀ ਨੇ ਅੰਗਰੇਜ਼ ਨੂੰ ਸਿੱਖ ਰਾਜ ਸਣੇ ਦਲੀਪ, ਤੋਹਫ਼ੇ ਵਿੱਚ ਭੇਂਟ ਕੀਤਾ।

ਪੰਜਾਬ ਦਾ ਬਾਦਸ਼ਾਹ ਅੰਗਰੇਜ਼ ਬਣਿਆ। ਸਿੱਖਾਂ ਦੇ ਸਿਰਾਂ ਤੋਂ ਤਾਜ ਉਤਰ ਗਿਆ ਤੇ ਪੱਗ ਰੁੱਲ ਗਈ, ਹਕੂਮਤ ਗਈ, ਨੌਕਰੀ ਮਿਲ ਗਈ, ਅਜ਼ਾਦੀ ਗਈ ਤੇ ਗੁਲਾਮੀ ਮਿਲ ਗਈ, ਇੱਜਤ ਗਈ ਤੇ ਬੇਇੱਜਤੀ ਝੋਲੀ ਪੈ ਗਈ, ਗੈਰਤ ਗਈ ਬੇਗੈਰਤੀ ਮਿਲ ਗਈ। ਜਿਨ੍ਹਾਂ ਸਰਦਾਰਾਂ ਦੀਆਂ ਗਰਦਨਾਂ ਉੱਚੀਆਂ ਸਨ ਉਹ ਅੰਗਰੇਜ਼ ਅੱਗੇ ਝੁਕਣ ਲੱਗ ਪਈਆਂ। ਜਿਨ੍ਹਾਂ ਸਿੱਖ ਸਿਰਾਂ ਨੇ ਸਲਾਮਾਂ ਕਰਾਈਆਂ ਸੀ ਉਹ ਸਲੂਟ ਮਾਰਨ ਲੱਗ ਪਏ।

ਜਿਸ ਥਾਂ ਤੇ ਸਿੱਖ ਰਾਜ ਦਾ ਪੀਲਾ ਝੰਡਾ ਲਹਿਰਾਉਂਦਾ ਸੀ। ਉੱਥੇ ਅੰਗਰੇਜ਼ ਦਾ ਝੰਡਾ ਝੂਲਣ ਲੱਗਾ। ਪੀਲਾ ਨਿਸ਼ਾਨ ਅੰਗਰੇਜ਼ ਨੇ ਆਪਣੇ ਪੈਰਾਂ ਵਿੱਚ ਸੁੱਟ ਲਿਆ। ਇੰਨਾਂ ਕੁਝ ਦੇਖ ਕੇ ਵੀ ਕਿਸੇ ਦੀ ਹਿੰਮਤ ਨਾ ਪਈ ਕਿ ਉਫ ਵੀ ਕਰੇ। ਠੀਕ ਤੋ ਹੈ ਰੁਬਾਈ ਅਰਜ਼ ਹੈ। ਸੁਣੀਏ :-

ਰੁਬਾਈ

ਖੁਦਾਇਆ ਕੈਦ ਨਾ ਕਰਨਾ ਗੁਲਾਮੀ ਵਾ ਗਰੀਬੀ ਕਾ।

ਨੁਸਖ਼ਾ ਕਾਮ ਨਹੀਂ ਆਤਾ ਫਿਰ ਅਕਲ ਕੀ ਤਬੀਬੀ ਕਾ।

ਮੂੰਹ ਫੇਰ ਲੇਤੇ ਹੈਂ ਰਿਸ਼ਤੇਦਾਰ ਵਾ ਬਾਲਮ

ਜਬ ਵਕਤ ਆਤਾ ਹੈ ਬੰਦੇ ਪੇ ਬਦਨਸੀਬੀ ਕਾ।

ਜਿਸ ਵਕਤ ਸਤਿਗੁਰੂ ਜੀ ਸੰਗਤਾਂ ਵਿੱਚ ਬੈਠਦੇ ਉਪਦੇਸ਼ ਕਰਦੇ ਸਨ। ਜਿਸ ਪ੍ਰਕਰਣ ਨੂੰ ਲੈਂਦੇ ਕਮਾਲ ਕਰ ਦਿੰਦੇ। ਜੇ ਧਾਰਮਿਕ ਪਹਿਲੂ ਲੈਂਦੇ ਤਾਂ ਆਲਿਮਾਂ ਦੀਆਂ ਉਂਗਲਾਂ ਮੂੰਹ ਵਿੱਚ ਪਈਆਂ ਰਹਿ ਜਾਂਦੀਆਂ। ਵੱਡੇ ਵੱਡੇ ਪੰਡਿਤ ਫਿਲਾਸਫਰ ਹੈਰਾਨ ਰਹਿ ਜਾਂਦੇ ਤੇ ਜੇ ਕਿਤੇ ਹੁਬੇਵਤਨੀ ਤੇ ਬੋਲਦੇ ਤਾਂ ਵਤਨ ਦੇ ਹਰ ਬਾਸ਼ਿੰਦੇ ਨੂੰ ਗੁਲਾਮੀ ਦੇ ਖਿਲਾਫ਼ ਪਲ ਹੀ ਪਲ ਵਿੱਚ ਇਉਂ ਤਿਆਰ ਕਰ ਦਿੰਦੇ ਕਿ ਉਹ ਜਾਨਾਂ ਤੱਕ ਦੀ ਪ੍ਰਵਾਹ ਨਹੀਂ ਸਨ ਕਰਦੇ। ਆਪ ਜੀ ਨੇ ਜਦ ਕਿਸੇ ਰੰਗ ਵਿੱਚ ਕਹਿਣਾ, ''ਭਾਰਤ ਵਾਸੀਓ, ਉੱਠੋ, ਹੋਸ਼ ਸੰਭਾਲੋ, ਤੁਹਾਡੀ ਇੱਜ਼ਤ, ਅਣਖ, ਆਣ ਅਤੇ ਖੱਤਰੀਪੁਣੇ ਨੂੰ ਅੰਗਰੇਜ਼ ਪੈਰਾਂ ਥੱਲੇ ਲਿਤੜ ਰਿਹਾ ਹੈ। ਮਰਦੋ ! ਔਰਤਾਂ ਨਾ ਬਣੋ, ਜਵਾਨੋ ! ਬੱਚੇ ਨਾ ਬਣੋ, ਬਹਾਦਰੋ ! ਗੀਦੀ ਨਾ ਬਣੋ, ਗੁਲਾਮੋ ! ਆਜ਼ਾਦ ਹੋਵੋ। ਗੁਲਾਮੀ ਦੀ ਚੂਰੀ ਨਾ ਖਾਓ, ਆਜ਼ਾਦੀ ਦੇ ਖੱਟੇ ਬੇਰ ਖਾਓ। ਗੁਲਾਮੀ ਦੇ ਸੋਨੇ ਦਾ ਪਿੰਜਰਾ ਆਜ਼ਾਦੀ ਦੀ ਟੁੱਟੀ ਝੌਂਪੜੀ ਨਾਲੋਂ ਭੈੜਾ ਹੈ। ਅੰਗਰੇਜ਼ ਤੁਹਾਡੀ ਇੱਜ਼ਤ ਤੇ ਖੇਡ ਰਿਹਾ ਹੈ।

ਤੱਕੋ ਪਾਂਡਵਾਂ ਦੀਆਂ ਰੂਹਾਂ ਤੁਹਾਨੂੰ ਲਲਕਾਰ ਰਹੀਆਂ ਹਨ। ਬੰਦਾ ਬਹਾਦਰ, ਮਹਾਰਾਜਾ ਰਣਜੀਤ ਸਿੰਘ, ਹਰੀ ਸਿੰਘ ਨਲੂਆ ਤੇ ਦਲੀਪ ਸਿੰਘ ਤੁਹਾਨੂੰ ਲਲਕਾਰ ਰਹੇ ਨੇ। ਉੱਠੋ, ਉੱਠੋ, ਭਾਰਤ ਵਾਸੀਓ ਜਾਗੋ। ਗੁਲਾਮੀ ਦੇ ਕਾਸੇ ਤੋੜੋ, ਸਿਰਾਂ ਦੇ ਖੱਪਰ ਫੋੜੋ, ਕਾਇਰਤਾਈ ਦੇ ਹਾਸੇ ਛੱਡੋ, ਆਜ਼ਾਦੀ ਦਾ ਰੋਣਾ ਰੋਵੋ। ਦੁਨੀਆਂ ਬਦਲੀ ਜਾ ਰਹੀ ਹੈ। ਐ ਜਵਾਨ ! ਤੂੰ ਵੀ ਬਦਲ ਜਲਦੀ ਬਦਲ, ਗੁਲਾਮਾਂ ! ਆਜ਼ਾਦ ਹੋ, ਪਾਸ਼ਾ ਪਰਤ ਕੇ, ਪਾਸੇ ਪਰਤ ਦੇ।

ਜਵਾਨੋ ਜਾਨ ਪਿਆਰੀ ਜਵਾਨੀ ਵਤਨ ਪੇ ਲਾਓ।

ਨਸ਼ੇ ਮੇਂ ਨਾਸ਼ ਨਾ ਕਰਨਾ ਨਿਸ਼ਾਨੀ ਵਤਨ ਪੇ ਲਾਓ।

ਆਤਿਸ਼ੇ ਗੁਲਾਮੀ ਮੇਂ ਜਲਾਓ ਨਾ ਜਵਾਨੀ ਕੋ,

ਤਾਕਤੇ ਤੂਫ਼ਾਨੀ ਯਿਹ ਤੂਫ਼ਾਨੀ ਵਤਨ ਪੇ ਲਾਓ।

## ਦੋ ਰੁਬਾਈਆਂ
## (ਫੁਰਮਾਂਦੇ ਹੁੰਦੇ ਸਨ ਹਜੂਰ)
## (ਫ਼ਰਮਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ)

ਖ਼ਿਆਲੇ-ਗੁਲਾਮੀ ਨੌਜਵਾਨ ਬਦਲ ਦੇ ।।

ਤੂੰ ਭਾਰਤ ਕੇ ਅਦੂ ਮਹਿਮਾਨ ਬਦਲ ਦੇ ।।

ਕਸਮ ਹੈ ਤੁਝਕੋ ਜ਼ਿਮੀਂ-ਆਸਮਾਂ ਕੀ

ਤੂੰ ਗੈਰੋਂ ਕੇ 'ਬਾਲਮ' ਨਿਸ਼ਾਨ ਬਦਲ ਦੇ ।।

ਤੂੰ ਕਾਇਰਾਂ ਦੇ ਹੱਥਾਂ ਚੋਂ ਕਾਸੇ ਬਦਲ ਦੇ ।।

ਗੁਲਾਮੀ ਦੇ ਰੋਣੇ ਤੇ ਹਾਸੇ ਬਦਲ ਦੇ ।।

ਬਦਲ ਜਾ ਤੂੰ 'ਬਾਲਮ' ਬਦਲ ਰਹੀ ਏ ਦੁਨੀਆਂ

ਤੂੰ ਪਾਸਾ ਬਦਲ ਕੇ ਤੇ ਪਾਸੇ ਬਦਲ ਦੇ ।।

## ।। ਤੂੰ ਸੁਣ ਨੌਜਵਾਨਾ ।।

ਸਤਿਗੁਰੂ ਰਾਮ ਸਿੰਘ ਜੀ ਦੀ ਪੁਲੀਟੀਕਲ ਤਕਰੀਰ ਅਤੇ ਜ਼ਜ਼ਬਾ ਦੇਖੋਃ-

ਤੂੰ ਸੁਣ ਨੌਜਵਾਨਾ ਭਬਕ ਦਿਆ ਸ਼ੇਰਾ ।

ਤੂੰ ਚੜ੍ਹਦੀ ਜਵਾਨੀ ਨਵਾਂ ਖ਼ੂਨ ਤੇਰਾ ।

ਹੈ ਜੋਸ਼ ਦਾ ਖਜ਼ਾਨਾ ਤੇਰੇ ਦਿਲ ਦੇ ਅੰਦਰ ।

ਨਹੀਂ ਸੁੰਞਾ ਅਣਖ ਤੋਂ ਤੇਰੇ ਮਨ ਦਾ ਮੰਦਿਰ ।

ਤੂੰ ਅਰਜਨ ਦਾ ਜੋਟੀ ਅਭਿਮਨੂੰ ਦਾ ਭਾਈ ।

ਫਿਰ ਕਿਉਂ ਤੂੰ ਗੈਰਾਂ ਨੂੰ ਗਰਦਨ ਝੁਕਾਈ ।

ਹਰੀ ਸਿੰਘ ਨਲੂਏ ਜੋ ਅੰਮ੍ਰਿਤ ਸੀ ਪੀਤਾ।

ਤੂੰ ਭੀ ਉਸ ਬਾਟੇ ਚੋਂ ਪੰਜ ਘੁੱਟਾਂ ਲੀਤਾ।

ਬਾਬੇ ਦੀਪ ਸਿੰਘ ਦਾ ਤੂੰ ਪੋਤਾ ਪੜਪੋਤਾ ।

ਗੁਲਾਮੀ ਦੇ ਪਿੰਜਰੇ 'ਚ ਬਣ ਬੈਠੋਂ ਤੋਤਾ ।

ਜਾਗ ਓਏ ਜਵਾਨਾ ਪਿਆ ਜਾਗ ਜ਼ਾਲਮ ।

ਬਿੱਲੇ ਦੇ ਛਕੇ ਛੁੜਾ ਦੇ ਤੂੰ ਬਾਲਮ ।

## ਕਬਿੱਤ (ਗੁਰੂ ਰਾਮ ਸਿੰਘ)

ਕੁਸ਼ੱਲਿਆ ਦੀ ਗੋਦ ਵਿੱਚ ਰਾਮ ਬਣ ਖੇਡਿਆ ਤੂੰ
ਰਚੀ ਤੂੰ ਦੁਆਪਰ 'ਚ ਗੀਤਾ ਗੁਰੂ ਰਾਮ ਸਿੰਘ ।
ਨਾਨਕ ਦੇ ਰੂਪ ਵਿਚ ਤ੍ਰਿਪਤਾ ਦੀ ਲਈ ਲੋਰੀ
ਠੱਗਾਂ ਨੂੰ ਤੂੰ ਸੱਜਣ ਸੀ ਕੀਤਾ ਗੁਰੂ ਰਾਮ ਸਿੰਘ।
ਗੁਜਰੀ ਦੀ ਗੋਦ ਮਾਣੀਂ ਬਣ ਕੇ ਗੋਬਿੰਦ ਰਾਏ
ਦੁਸ਼ਟਾਂ ਤੋਂ ਬਦਲਾ ਤੂੰ ਲੀਤਾ ਗੁਰੂ ਰਾਮ ਸਿੰਘ।
ਮਾਤਾ ਸਦਾ ਕੌਰ ਦੀਆਂ ਲੋਰੀਆਂ ਦੇ ਵਿੱਚ ਪਲ
ਹੁਣ ਤੂੰ ਅਜਿਤ ਜਗ ਜੀਤਾ ਗੁਰੂ ਰਾਮ ਸਿੰਘ।

## ਰੁਬਾਈ

ਰਾਮ ਸਿੰਘ ਸਤਿਗੁਰੂ ਕੇ ਜਲਵੇ ਮੇਂ ਜਲਵਾ ਰਾਮ ਹੈ।
ਕਸਮ ਹੈ ਘਨਸ਼ਾਮ ਕੀ ਘਨਸ਼ਾਮ ਹੈ ਘਨਸ਼ਾਮ ਹੈ।
ਹੈ ਹਕੀਕੀ ਬਾਤ 'ਬਾਲਮ' ਗੁਰੂ ਕੀ ਹਰ ਬਾਤ ਮੇਂ
ਮੈਂ ਤੋ ਦੇਖਤਾ ਹੂੰ ਗੁਰੂ ਨਾਨਕ ਔਰ ਉਸਕਾ ਨਾਮ ਹੈ।

## ਕੀ ਆਖਾਂ

ਸਤਿਗੁਰੂ ਰਾਮ ਸਿੰਘ ਰਾਮ ਦੇ ਸਰੂਪ ਪੀਆ
ਦੈਂਤਾ ਦਿਆ ਦੁਸ਼ਮਣਾਂ ਤੂੰ ਰਾਮ ਅਵਤਾਰ ਹੈਂ।
ਮਾਲਾ ਫੇਰ ਮੋਹ ਲਿਆ ਮਨ ਮਸਤਾਨਿਆਂ ਦਾ
ਗੋਕਲ ਦਾ ਵਾਸੀ ਤੂੰ ਤਾਂ ਕ੍ਰਿਸ਼ਨ ਮੁਰਾਰ ਹੈਂ।
ਦੁਸ਼ਟਦਮਨ ਤੂੰ ਹੀ ਬਣ ਦਸਮੇਸ਼ ਆਇਓਂ
ਨੀਲੇ ਦਾ ਸਵਾਰ ਹੁਣ ਚੀਨੀ ਅਸਵਾਰ ਹੈਂ।
'ਬਾਲਮ' ਦੇ ਪ੍ਰਭੂ ਸ੍ਰੀ ਸਤਿਗੁਰੂ ਰਾਮ ਸਿੰਘ
ਤੱਕ ਤੇਰੇ ਕੌਤਕ ਕਹਾਂ ਤੂੰ ਹੀ ਕਰਤਾਰ ਹੈਂ।

ਦੱਸੋ ਉਸ ਸਿੱਖ ਤਾਈਂ ਭੁੱਖ ਨੇ ਸਤਾਵਣਾ ਕੀ
ਜਿਸਦਾ ਹੈ ਬਣਿਆ ਦਾਤਾਰ ਗੁਰੂ ਰਾਮ ਸਿੰਘ।
ਉਸ ਸਿੱਖ ਤਾਈਂ ਕੀ ਦੁਸ਼ਮਣਾਂ ਨੇ ਦੁੱਖ ਦੇਣਾ
ਜਿਸ ਨਾਲ ਕੀਤਾ ਹੈ ਪਿਆਰ ਗੁਰੂ ਰਾਮ ਸਿੰਘ।
ਨਰਕਾਂ ਦਾ ਡਰ ਉਸ ਸਿੱਖ ਨੂੰ ਨਾ ਮੂਲ ਰਿਹਾ
ਜਿਸ ਤਾਈਂ ਦਿੱਤਾ ਹੈ ਦੀਦਾਰ ਗੁਰੂ ਰਾਮ ਸਿੰਘ।
ਕਹਿ ਕਵਿ 'ਬਾਲਮ' ਚੌਰਾਸੀ ਗੇੜ ਮੁੱਕ ਜਾਊ
ਜਪਿਆ ਜਿਨ੍ਹਾਂ ਨੇ ਅਵਤਾਰ ਗੁਰੂ ਰਾਮ ਸਿੰਘ।

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਬਾਰ
(ਨਜ਼ਾਰੇ ਤਿੰਨ)

## (ਨਜ਼ਾਰਾ ਇੱਕ)

ਸੀ ਲੱਛਮੀ ਫੁੱਲ ਬਰਸਾਂਵਦੀ ਦਰਬਾਰ ਦੇ ਅੰਦਰ ।।

ਸੀ ਕੁਦਰਤ ਸਦਕੇ ਜਾਂਵਦੀ ਦਰਬਾਰ ਦੇ ਅੰਦਰ ।।

ਸੀ ਕਿਸਮਤ ਨੱਚ ਨੱਚ ਗਾਂਵਦੀ ਦਰਬਾਰ ਦੇ ਅੰਦਰ ।।

ਸੀ ਬੀਰਤਾ ਧੌਣ ਝੁਕਾਂਵਦੀ ਦਰਬਾਰ ਦੇ ਅੰਦਰ ।।

ਸੀ ਸੌਭਿਅਤਾ ਸੋਹਾਂਵਦੀ ਦਰਬਾਰ ਦੇ ਅੰਦਰ ।।

ਸੀ ਅਣਖ ਵੀ ਧੌਣ ਝੁਕਾਂਵਦੀ ਦਰਬਾਰ ਦੇ ਅੰਦਰ ।।

ਭਗਤੀ ਕਰਦਾ ਓਸ ਥਾਂ ਮਛੰਦਰ ਤੱਕਿਆ।।

ਝਾੜੂ ਦੇਂਦਾ ਝੁੱਕ ਕੇ ਸਿੰਕਦਰ ਤੱਕਿਆ ।।

ਕਥਾ ਸੀ ਕਰਦੇ ਦੇਵਤੇ ਦਰ ਸੀਸ ਝੁਕਾ ਕੇ।।

ਕਿਤੇ ਵਾਰ ਆਸਾ ਦੀ ਗਾਂਵਦੇ 'ਬਾਲਮ' ਜਿਹੇ ਆ ਕੇ।।

## (ਨਜ਼ਾਰਾ ਦੋ)

ਗੁਰੂ ਰਾਮ ਸਿੰਘ ਮੁਸਕਾਂਵਦੇ (ਭੈਣੀ ਨੂੰ) ਸਚਖੰਡ ਬਣਾ ਕੇ ॥
ਸੀ ਕੌਮ ਪ੍ਰਸਤੀ ਨੱਚਦੀ ਪਈ ਪੱਬ ਹਿਲਾ ਕੇ ॥
ਰੂਹੇ-ਵਤਨੀ ਹੱਸਦੀ ਸੀ ਜੋਰ ਲਗਾ ਕੇ ॥
ਪਰਉਪਕਾਰੀ ਮੇਲਦੀ ਸੀ ਪੈਲਾ ਪਾ ਕੇ ॥
ਭਲਾ ਭਲਾਈ ਗਟਕਦੇ ਸੀ ਘੁੰਡ ਉਠਾ ਕੇ ॥
ਦਰਦੇ ਦਿਲੀ ਦਿਆਲ ਸੀ ਰਹਿੰਦੀ ਮੁਸਕਾ ਕੇ ॥
ਬਦਨਸੀਬੀ ਰੋਂਵਦੀ ਖ਼ੁਸ਼ਹਾਲੀ ਹੱਸੇ ॥
ਪਾਪ ਖੜਾ ਕੁਰਲਾਂਵਦਾ ਪੁੰਨ ਪਿਆਰਾ ਹੱਸੇ ॥
ਸੀ ਜਤ-ਸਤ ਉਥੇ ਵੱਸਦੇ ਰੰਗਾਂ ਵਿੱਚ ਆ ਕੇ ॥
ਸੱਚ ਅਕਾਲ ਸੀ ਗਾਂਵਦੇ 'ਬਾਲਮ' ਜਿਹੇ ਆ ਕੇ ॥

## (ਨਜ਼ਾਰਾ ਤਿੰਨ)

ਉਸ ਦਰਬਾਰੋਂ ਬਦੀ ਦੌੜ ਗਈ ਜਾਨ ਬਚਾ ਕੇ॥
ਉਸ ਦਰਬਾਰੋਂ ਨਿੰਦਿਆ ਗਈ ਪਰ ਛੁਡਾ ਕੇ ॥
ਉਸ ਦਰਬਾਰੋਂ ਗਈ ਸੀ ਫੁੱਟ ਦੰਦ ਤੁੜਾ ਕੇ॥
ਉਸ ਦਰਬਾਰੋਂ ਗਈ ਸੀ ਈਰਖਾ ਗੁੱਤ ਪੁਟਾ ਕੇ॥
ਉਸ ਦਰਬਾਰੋਂ ਗਈ ਦਵੈਸ਼ ਸੀ ਦੁੰਬ ਦਬਾ ਕੇ॥
ਉਸ ਦਰਬਾਰੋਂ ਗਈ ਗੱਦਾਰੀ ਧੱਕੇ ਖਾ ਕੇ॥

ਕੈਦਣੀ ਭਾਰਤ ਆਖਦੀ ਮੈਂ ਸਦਕੇ ਵਾਰੀ।।
ਮੈਨੂੰ ਕਰ ਆਜ਼ਾਦ ਆਜ਼ਾਦੀ ਕਹੇ ਵਿਚਾਰੀ ।।

ਧੂਮ੍ਰ ਲੋਚਨ ਰਕਤ ਬੀਜ ਜੇਹੇ ਭਰਦੇ ਪਾਣੀ।।
ਹਰਨਾਕਸ਼ ਜੇਹਾਂ ਸਤਿਗੁਰਾਂ ਦੀ ਸੇਵ ਕਮਾਣੀ।।
ਰਾਵਣ ਜੇਹਾਂ ਸੌ ਵਾਰ ਆ ਧੌਣ ਝੁਕਾਣੀ ।
ਦੁਰਯੋਧਨ ਜਿਹਾਂ ਗੁਰਾਂ ਦੀ ਕਰਣੀ ਦਰਬਾਣੀ ।।
ਮਧ ਕੀਟਬ ਜਿਹਾਂ ਮਾਣ ਛੱਡ ਕੇ ਸਰਣ ਤਕਾਣੀ।।
ਅੰਬਰੋਂ ਫੁੱਲ ਬਰਸਾਂਵਦੀ ਦਿਉਤਿਆਂ ਦੀ ਢਾਣੀ।।
ਦੈਂਤਾਂ ਵਰਗੇ ਖੂੰ-ਖਾਰ ਸੀ ਕੰਬਦੇ ਥਰ -ਥਰ।।
ਡਰਦੇ ਸਤਿਗੁਰੂ ਰਾਮ ਸਿੰਘ ਤੋਂ ਜਪਦੇ ਹਰਿ ਹਰਿ।।

ਚੰਗੇਜ਼ ਖਾਂ ਜਿਹੇ ਕਾਲ ਰੂਪ ਸੀ ਨੱਕ ਘਸਾਂਦੇ।।
ਬਾਬਰ ਜੈਸੇ ਬਾਦਸ਼ਾਹ ਸੀ ਪੈਰ ਦਬਾਂਦੇ ।।
(ਸੀ) ਨਹੀਂ ਅਬਦਾਲੀ ਜਿਹੇ ਸਾਹਮਣੇ ਅੱਖ ਉਠਾਂਦੇ।।
ਸੀ ਅਲਾਦੀਨ ਚਿਰਾਗ ਜਿਹੇ ਚਿਰਾਗ ਜਗਾਂਦੇ।।
ਦਿਸ਼ਾ ਸੀ ਸਦਕੇ ਜਾਂਵਦੀ ਜਿਸ ਵੱਲ ਤਕਾਂਦੇ।।
ਦੈਂਤ ਸੀ ਹੁੰਦੇ ਦੇਵਤੇ ਜੋ ਦਰਸ਼ਨ ਪਾਂਦੇ।।

ਕਿਆ ਕਹਿਣਾ ਉਸ ਦਰਬਾਰ ਦਾ ਦਰਬਾਰੇ ਖੁਦਾ ਸੀ।।
ਜੋ ਬੈਠਾ ਸੀ ਦਰਬਾਰ ਵਿੱਚ ਦੀਦਾਰੇ-ਖ਼ੁਦਾ ਸੀ।।
ਇਸ਼ਾਰਾ ਉਸਦੇ ਹੱਥ ਦਾ ਇਸ਼ਾਰੇ-ਖ਼ੁਦਾ ਸੀ।।
ਸਹਾਰਾ ਉਸਦੇ ਕਦਮ ਦਾ ਸਹਾਰੇ-ਖ਼ੁਦਾ ਸੀ।।
ਇਕਰਾਰ ਜੋ ਦਿੱਤਾ ਆਪਨੇ ਇਕਰਾਰੇ-ਖ਼ੁਦਾ ਸੀ।।
ਨਕਸ਼ਾ ਉਸ ਦਰਬਾਰ ਦਾ ਗੁਲਜ਼ਾਰੇ-ਖ਼ੁਦਾ ਸੀ।।

ਸਹੁੰ 'ਬਾਲਮ' ਨੂੰ ਜ਼ਮੀਂ ਦੀ ਆਕਾਸ਼ ਗਵਾਹ ਸੀ।।
ਜੋ ਬੈਠਾ ਵਿੱਚ ਦਰਬਾਰ ਦੇ ਉਹ ਖ਼ੁਦ - ਖ਼ੁਦਾ ਸੀ।।

# ਰੁਬਾਈ

ਹਰ ਘਰ ਮੇਂ ਪੈਦਾ ਰਾਮ ਸਿੰਘ ਭਬਕਾਰ ਕਰਕੇ ਚਲਾ ਹੂੰ।

ਹਰ ਮਰਦ ਮਰਦ ਆਪਨੇ ਵਤਨ ਕਾ ਤਿਆਰ ਕਰਕੇ ਚਲਾ ਹੂੰ।

'ਬਾਲਮ' ਹਕੂਮਤ ਗੈਰ ਕੀ ਹਿੰਦ ਮੇਂ ਨਾ ਹੋਗੀ ਏਕ ਦਿਨ।

ਆਤਸ਼ੇ ਗੈਰਤ ਮੇਂ ਸਭ ਅੰਗਾਰ ਕਰਕੇ ਚਲਾ ਹੂੰ।

ਮੈਂ ਵਤਨ ਸੇ ਚਲਾ ਹੂੰ ਪਿਆਰੇ ਵਤਨ ਕੇ ਪਿਆਰ ਸੇ।

ਹਾਰ ਖਾਏਗੀ ਹਕੂਮਤ ਹਿੰਦ ਕੀ ਭਬਕਾਰ ਸੇ।

ਬਗਾਵਤ ਕੀ ਜਲਤੀ ਆਗ ਮੇਂ ਅੰਗਰੇਜ਼ ਭੀ ਜਲ ਜਾਏਗਾ

ਯੇਹ ਗੁਲਾਮੀ ਜਲੇਗੀ ਅੰਗਰੇਜ਼ ਕੇ ਅੰਗਾਰ ਸੇ।

ਜਦ ਤੱਕ ਹੈ ਖ਼ੁਦਾਈ ਉਸਦੀ ਗਲੇ ਲਗਾਉਂਦਾ ਰਹੂਗਾ ।

ਜਦ ਤੱਕ ਤਾਰੇ ਚੰਦ ਤੇ ਸੂਰਜ ਚਮਕ ਦਿਖਾਉਂਦਾ ਰਹੂਗਾ ।

ਜਦ ਤੱਕ ਰਾਤ ਤੇ ਦਿਨ ਹੈ 'ਬਾਲਮ' ਦੇਂਦਾ ਰਹੂ ਦੀਦਾਰ ਉਹ

ਜਦ ਤੱਕ ਜ਼ਿਮੀਂ ਆਕਾਸ਼ ਰਹਿਣਗੇ ਸਦਾ ਹੀ ਆਉਂਦਾ ਰਹੂਗਾ ।

# ਪ੍ਰਦੇਸ਼ ਗਵਨੀ

ਸੰਮਤ 1928 ਬਿ. ਨੂੰ ਜਦ ਮਨਮੋਹਣੇ ਸਤਿਗੁਰੂ ਜੀ ਰੰਗੀਲੇ ਭਾਰਤ ਨੂੰ ਛੱਡ ਕੇ ਪ੍ਰਦੇਸ਼ ਜਾਣ ਲੱਗੇ ਤਾਂ ਭਾਰਤ ਪਿੱਟੀ, ਧਰਮ ਕੁਰਲਾਇਆ, ਆਜ਼ਾਦੀ ਤੜਪੀ, ਗਊਆਂ ਦੇ ਰਖਵਾਲੇ, ਗਊ ਗਰੀਬ ਦੀ ਰੱਖਿਆ ਵਾਸਤੇ, ਗੁਲਾਮ ਭਾਰਤ ਨੂੰ ਆਜ਼ਾਦ ਕਰਨ ਵਾਸਤੇ ਜਾਂਦਿਆਂ ਨੂੰ ਵੇਖ ਕੇ ਪਸ਼ੂ ਪੰਛੀ ਰੋਏ। ਪੰਜਾਬ ਦੀਆਂ ਸੰਗਤਾਂ ਦੇ ਦਿਲਾਂ ਦੀਆਂ ਦੋਹਾਈਆਂ ਪੱਥਰਾਂ ਨੂੰ ਪਿਘਲਾ ਰਹੀਆਂ ਸਨ। ਮਾਈ-ਭਾਈ ਬਾਲ-ਬੁੱਢੇ, ਤੜਪ -ਤੜਪ ਕੇ ਉੱਚੀ-2 ਕਹਿ ਰਹੇ ਸਨ। ਨਾ ਜਾਹ, ਪ੍ਰੀਤਮ ਹਾਏ ਨਾ ਜਾਹ। ਅਸੀਂ ਕੀ ਕਰਾਂਗੇ, ਸਾਨੂੰ ਧੀਰਜ ਕੌਣ ਦੇਵੇਗਾ, ਅਸੀਂ ਕਿਸ ਦੇ ਆਸਰੇ ਜੀਆਂਗੇ। ਸਾਡੇ ਹਾੜੇ ਮੰਨ, ਤਰਲੇ ਸੁਣ, ਸਾਡੀਆਂ ਜਾਨਾਂ ਦੀਆਂ ਦੋਹਾਈਆਂ ਮੰਨ, ਸੱਜਣ ! ਨਾ ਜਾਹ, ਨਾ ਜਾ, ਨਾ ਜਾ।

ਇਹ ਤਾਂ ਹਾਲ ਸੀ ਭਾਰਤ ਵਾਸੀਆਂ ਦੇ ਤੇ ਦੂਜੇ ਬੰਨੇ ਅੰਗਰੇਜ਼ ਤੇ ਉਸਦੇ ਪਿੱਠੂ ਕੌਮ ਗੱਦਾਰ ਤੇ ਦੇਸ਼ ਧਰੋਹੀ ਖੁਸ਼ ਵੀ ਸਨ। ਜਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਾਲੀ ਕੰਬਲੀ ਪਹਿਨ ਲੁਧਿਆਣੇ ਸਟੇਸ਼ਨ ਤੋਂ ਗੱਡੀ ਬੈਠੇ ਤਾਂ ਮੁਸਕਰਾਉਂਦੇ ਹੋਏ ਅੰਗਰੇਜ਼ ਨੇ ਕਿਹਾ, "ਬਾਬਾ ਰਾਮ ਸਿੰਘ ਜੀ ਹੁਣ ਬਗਾਵਤ ਦੀ ਲਹਿਰ ਕੌਣ ਚਲਾਏਗਾ।" ਤਾਂ ਸਤਿਗੁਰੂ ਜੀ ਹੱਸੇ ਤੇ ਕਹਿਣ ਲੱਗੇ, "ਇਕ ਰਾਮ ਸਿੰਘ ਚੱਲਿਆ ਹੈ। ਪਰ ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਚੱਲਿਆ ਹਾਂ।" ਲੈ ਸੁਣ :-

ਰੁਬਾਈ

ਸੁਲਾਹ ਕੁੰਨ ਸੁਪੇਦ ਉਚਾ ਆਪ ਕਾ ਨਿਸ਼ਾਨ ਥਾ।
ਹੂੰ ਇਮਾਨਤ ਵਤਨ ਕੀ ਮੈਂ ਆਕਾ ਕਾ ਐਲਾਨ ਥਾ।
ਬਾਲਮ ਗੁਲਾਮੀ ਗੈਰ ਕੀ ਹਿੰਦ ਮੇਂ ਨਾ ਰਹਿਣੀ ਪਾਏਗੀ।
ਆਜ਼ਾਦ ਭਾਰਤ ਹੋਗਾ ਯਿਹ ਬਾ ਫ਼ਖ਼ਰ ਫੁਰਮਾਨ ਥਾ।।

## ਫ਼ਰਮਾਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਜਦ ਤਕ ਗਊ ਗਰੀਬ ਦੇ ਦੁੱਖ ਦੂਰ ਨਹੀਂ ਹੁੰਦੇ।।

ਜ਼ਾਲਿਮ ਜੁਲਮੋਂ ਹਟਣ ਲਈ ਮਜ਼ਬੂਰ ਨਹੀਂ ਹੁੰਦੇ।।

ਤਕ ਤਕ ਹਿੰਦੋਸਤਾਨ ਮੇਂ ਮੈਂ ਪੈਰ ਨਹੀਂ ਪਾਣਾ।।

ਜਦ ਤਕ ਦੋਖੀ ਦੇਸ਼ ਕੇ ਚਕਨਾਚੂਰ ਨਹੀਂ ਹੁੰਦੇ।।

ਜਦ ਤਕ ਬੂਟਾ ਧਰਮ ਦਾ ਨਹੀਂ ਫਲਦਾ ਫੁਲਦਾ।।

ਧਰਮ ਦੇ ਪੈਰਾਂ ਵਿੱਚ ਪਾਪੀ ਅਧਰਮ ਨਹੀਂ ਰੁਲਦਾ।।

ਤਦ ਤੱਕ ਪਿਆਰੇ ਦੇਸ਼ ਦਾ ਨਹੀਂ ਦਰਸ਼ਨ ਕਰਨਾ,

ਜਦ ਤੱਕ ਝੰਡਾ ਧਰਮ ਦਾ ਨਹੀਂ ਦੇਸ਼ ਤੇ ਝੁਲਦਾ।।

ਜਦ ਤਕ ਦਿਲ ਅੰਗਰੇਜ਼ ਦਾ ਨਾਸ਼ਾਦ ਨਹੀਂ ਹੁੰਦਾ।।

ਬਰਬਾਦ ਭਾਰਤ ਜ਼ਦੋਂ ਤੱਕ ਆਬਾਦ ਨਹੀਂ ਹੁੰਦਾ।।

ਤਦ ਤੱਕ ਸੁਪਨੇ ਵਿੱਚ ਵੀ ਮੈਂ ਜਾਣ ਨਹੀਂ ਲੱਗਾ।।

ਜਦ ਤੱਕ 'ਬਾਲਮ' ਦੇਸ਼ ਮੇਰਾ ਆਜ਼ਾਦ ਨਹੀਂ ਹੁੰਦਾ।।

ਮੇਰੇ ਦਿਲ ਦੇ ਵਿੱਚ ਹੈ ਇੱਕ ਭਾਂਬੜ ਮੱਚਿਆ।।

ਸੜਿਆ ਮੇਰਾ ਰੋਮ ਰੋਮ ਰਤਾ ਨਹੀਂ ਬਚਿਆ।।

ਜਿਊਣਾ ਮੇਰਾ ਜਗ ਤੇ ਦੁਸ਼ਵਾਰ ਹੈ 'ਬਾਲਮ'

ਜਦ ਤੱਕ ਜ਼ੁਲਮੀ ਕਬਰ ਤੇ ਮੈਂ ਨਾਚ ਨ ਨੱਚਿਆ।।

# ਜੀਵਨ ਮੁਕਤ

ਕਿਸੇ ਕੂਕੇ ਦਾ ਸ਼ਾਇਦ ਦੀਦਾਰ ਹੋਵੇ,

ਸਾਡੀ ਰਾਖ ਉੱਡ ਰਾਹਾਂ ਤੇ ਜਾਂਵਦੀ ਰਹੀ।।

ਚੀਨੀ ਵਾਲੇ ਦਾ ਕੋਈ ਸੰਦੇਸ਼ ਦੇਵੇ,

ਸਾਡੀ ਆਤਮਾ ਕਾਗ ਉਡਾਂਵਦੀ ਰਹੀ।।

ਕਿਤੇ ਹੋਣ ਦੀਦਾਰ ਦੀਵਾਨਿਆਂ ਦੇ,

ਯਾਦ ਅਸਾਂ ਦੀ ਔਸੀਆਂ ਪਾਂਵਦੀ ਰਹੀ।।

ਜਿਊਂਦੇ ਰਹੇ ਹਾਂ ਏਸੇ ਹੀ ਆਸਰੇ ਤੇ,

ਹਵਾ ਭੈਣੀ ਸਾਹਿਬੋਂ ਜਿਹੜੀ ਆਂਵਦੀ ਰਹੀ।।

ਜਨਮ ਮਰਨੋਂ ਅਸੀਂ ਹਾਂ ਰਹਿਤ ਬੇਸ਼ੱਕ,

ਫਿਰ ਵੀ ਯਾਦ ਗੁਰਸਿੱਖੀ ਦੀ ਭੁਲਦੀ ਨਹੀਂ।।

ਰਾਜ ਸਵਰਗ ਸਚਖੰਡ ਤੇ ਮੁਕਤਿ 'ਬਾਲਮ'

ਸਾਧ ਸੰਗਤ ਦੀ ਖ਼ਾਕ ਦੇ ਮੁੱਲ ਦੀ ਨਹੀਂ।।

## ਸਤਿਗੁਰੂ ਰਾਮ ਸਿੰਘ ਜੀ

ਰਾਮ ਸਿੰਘ ਸਿੰਘ ਜੋ ਥੇ ਪੜ੍ਹ ਲੋ ਇਤਹਰੀਰ ਮੇਂ।

ਥਾ ਖ਼ੁਦਾਵੰਦ ਕਾ ਨਜ਼ਾਰਾ ਉਸ ਹੁਸੀਂ ਤਸਵੀਰ ਮੇਂ।

ਸਤਿਗੁਰੂ ਕਹਿਤਾ ਥਾ ਕੋਈ ਰਾਮ ਕੋਈ ਸ਼ਾਮ ਭੀ

ਸਭਨੇ ਮਾਨਾ ਹੈ ਖ਼ੁਦਾਵੰਦ ਆਪ ਕੋ ਆਖੀਰ ਮੇਂ।

ਹੁਬੇ ਵਤਨੀ ਕੀ ਸਦਾ ਵੁਹ ਮੈ ਮੇਂ ਰਹਿਤੇ ਮਸਤ ਥੇ।

ਗੀਤ ਗਾਤੀ ਥੀ ਆਜ਼ਾਦੀ ਆਪ ਕੀ ਤਕਰੀਰ ਮੇਂ।

ਭਾਰਤ ਕਾ ਨਕਸ਼ਾ ਦੇਖ ਲੋ ਹੈ ਲਾਲ ਸੁਰਖੀ ਸੇ ਬਨਾ।

ਖ਼ੂਨ ਆਪਣੀ ਕੌਮ ਕਾ ਲੀਕਾ ਹੈ ਹਰ ਲਕੀਰ ਮੇਂ।

ਕਿਆ ਕਹੂੰ ਹੈਂ ਬੇ-ਪਨਾਹ ਕੁਰਬਾਨੀਆਂ ਗੁਰਦੇਵ ਕੀ

ਕਹਿ ਸਕੇ ਹਿੰਮਤ ਕਹਾਂ ਕਿਸੀ ਆਲਮਗੀਰ ਮੇਂ।

ਦੋ ਜਹਾਂ ਕਾ ਬਾਦਸ਼ਾਹ ਖਾਦਮ ਹੈ ਇਸ ਮਹਿਬੂਬ ਕਾ

ਹੈ ਖੁਸ਼ਹਾਲੀ ਵਾ ਆਜ਼ਾਦੀ ਆਪ ਕੀ ਜ਼ੰਜ਼ੀਰ ਮੇਂ।

ਹਿੰਦੂਓ ਹਿੰਮਤ ਕਰੋ ਤੁਮ ਕਿਉਂ ਬਨੇ ਗੁਲਾਮ ਹੋ

ਕਹਿਤੇ ਥੇ ਨਾ ਰਹੇ ਗੁਲਾਮੀ ਕਿਸੀ ਕੀ ਤਕਦੀਰ ਮੇਂ।

ਭੌਰੋਂ ਕੀ ਗੁੰਜਾਰ ਪੇ ਹੈ ਭੂੰਡ ਬੈਠੇ ਜਾ ਰਹੇ

ਬਦਬਖਤੀਆਂ ਹੈ ਛਾ ਰਹੀ ਇਸ ਚਮਨ ਬੇਨਜੀਰ ਮੇਂ।

ਨਾਜ਼ੋ ਅਦਾ ਕੀ ਨਜ਼ਰ ਤੋ ਜਿਸ ਪੇ ਪੜੀ ਬਿਸਮਿਲ ਹੂਆ।

ਘੇ ਆਸ਼ਕ ਥਾ ਆਪਕੀ ਆਂਖ ਕੀ ਨਜ਼ਰੇ ਤੀਰ ਮੇਂ।

# ਹੁਬੇਵਤਨੀ

ਸਤਿਗੁਰੂ ਰਾਮ ਸਿੰਘ ਜੀ ਦਾ ਵਤਨ ਨਾਲ ਇਤਨਾ ਪਿਆਰ ਸੀ। ਪਿਆਰ ਵੇਖ ਕੇ ਆਪ ਜੀ ਨਾਲ ਪਿਆਰ ਵੀ ਪਿਆਰ ਕਰਦਾ ਸੀ। ਵਤਨ ਵਾਸਤੇ ਤਹਿ ਦਿਲ ਵਿੱਚ ਤੜਪ ਇਤਨੀ ਸੀ ਕਿ ਆਪ ਜੀ ਦੀ ਤੜਪ ਵੇਖ ਕੇ ਤੜਪ ਵੀ ਤੜਪ ਉੱਠਦੀ ਸੀ। ਵਤਨ ਤੋਂ ਕੁਰਬਾਨ ਹੋਣ ਵਾਸਤੇ ਦਿਲੋ ਜਾਨ ਕੁਰਬਾਨੀਏ ਵਤਨ ਇਤਨੀ ਸੀ। ਆਪ ਜੀ ਦੀ ਕੁਰਬਾਨੀ ਵੇਖ ਕੇ ਆਪ ਜੀ ਉੱਤੋਂ ਕੁਰਬਾਨੀ ਵੀ ਕੁਰਬਾਨ ਹੋਣ ਵਾਸਤੇ ਬੇਵੱਸ ਸੀ।

# ਰੁਬਾਈ

ਯੇਹ ਹੈ ਤਮੰਨਾ ਦਿਲ ਮੇਂ ਕਿ ਭਾਰਤ ਸ਼ਾਦ ਹੋ ਜਾਏ।
ਬਰਬਾਦ ਹੋ ਗਿਆ ਜੋ ਵੁਹ ਹਿੰਦ ਆਬਾਦ ਹੋ ਜਾਏ।
ਕਹਿਤਾ ਥਾ ਕਹਿ ਰਹਾ ਹੂੰ ਕਹਿਤਾ ਰਹੂੰਗਾ 'ਬਾਲਮ'
ਰਹੇ ਨਾ ਗੁਲਾਮ ਹਰਗਿਜ਼ ਯਿਹ ਹਿੰਦ ਆਜ਼ਾਦ ਹੋ ਜਾਏ।

ਲਾਲਚ ਨਹੀਂ ਮੇਰੇ ਦਿਲ ਮੇਂ ਕਿ ਮੈਂ ਧਨਵਾਨ ਹੋ ਜਾਊਂ।
ਯਿਹ ਨਹੀਂ ਤਮੰਨਾ ਹਰਗਿਜ਼ ਮੈਂ ਸੁਲਤਾਨ ਹੋ ਜਾਊਂ।
ਹਸਰਤ ਵਾ ਹੈ ਤਮੰਨਾ ਦਿਲ ਮੇਂ ਸਦਾ ਹੀ 'ਬਾਲਮ'
ਦੇਸ਼ ਆਜ਼ਾਦ ਹੋ ਜਾਏ ਵਾ ਮੈਂ ਕੁਰਬਾਨ ਹੋ ਜਾਊਂ।

# ਸ੍ਰੀ ਸਤਿਗੁਰੋਂ ਵਾਚ ਅੰਗਰੇਜ਼ ਪ੍ਰਤੀ।।

ਅੰਗਰੇਜ਼ ਕੀ ਉਮੀਦ ਬੇਉਮੀਦ ਕਰ ਕੇ ਚਲਾ ਹੂੰ।

ਖ਼ੁਆਬੋਂ ਭਰੀ ਨੀਂਦ ਕੋ ਬੇਨੀਂਦ ਕਰ ਕੇ ਚਲਾ ਹੂੰ।

'ਬਾਲਮ' ਗੁਲਾਮੀ ਗੈਰ ਕੀ ਹਿੰਦ ਮੇਂ ਨਾ ਰਹਿਣੀ ਪਾਏਗੀ

ਅੰਗਰੇਜ਼ ਕੀ ਆਵਾਜ਼ ਬੇਸੁਨੀਂਦ ਕਰਕੇ ਚਲਾ ਹੂੰ।

ਗੁਲਾਮ ਹਿੰਦੀ ਹਿੰਦ ਕੇ ਸੁਲਤਾਨ ਬਣ ਕੇ ਰਹੇਂਗੇ।

ਦੁਬਲੇ ਵਾ ਪਤਲੇ ਮਾੜੂਏ ਬਲਵਾਨ ਬਣ ਕੇ ਰਹੇਂਗੇ।

'ਬਾਲਮ' ਗੁਲਾਮੀ ਗੈਰ ਕੀ ਹਿੰਦ ਮੇਂ ਨਾ ਰਹਿਣੀ ਪਾਏਗੀ

ਅੰਗਰੇਜ਼ ਇਨ ਕੇ ਦਰੋਂ ਪੇ ਦਰਬਾਨ ਬਣ ਕੇ ਰਹੇਂਗੇ।

ਅੰਗਰੇਜ਼ ਕੀ ਜੜ੍ਹ ਹਿੰਦ ਕੀ ਜੜ੍ਹ ਸੇ ਹਿਲਾ ਕੇ ਚਲਾ ਹੂੰ।

ਬਗਾਵਤ ਕੀ ਹਿਰਦੇ ਮੇਂ ਨਸ਼ਤਰ ਚਲਾ ਕੇ ਚਲਾ ਹੂੰ।

'ਬਾਲਮ' ਬਗੀਚਾ ਫਲੇਗਾ ਬਾਹਾਰ ਐਸੀ ਆਏਗੀ

ਜਿਸ ਪੇ ਆਜ਼ਾਦੀ ਫਲੇਗੀ ਵੁਹ ਗੁਲ ਖਿਲਾ ਕੇ ਚਲਾ ਹੂੰ।

## ।। ਕੁਰਬਾਨੀਆਂ ।।

ਸਤਿਗੁਰੂ ਰਾਮ ਸਿੰਘ ਜੀ ਦੀਆਂ ਕੀਤੀਆਂ ਕੁਰਬਾਨੀਆਂ ਤੋਂ ਹਿੰਦਵਾਸੀ ਕੁਰਬਾਨ ਹੋ ਕੇ ਗਾਉਂਦੇ ਹਨ -

### ਰੁਬਾਈ

ਰਾਮ ਸਿੰਘ ਸਤਿਗੁਰੂ ਕੀ ਕਿਆ ਕਹੂੰ ਕਹਾਨੀਆਂ।

ਮਿਹਰਬਾਂ ਥੇ ਕਰ ਗਏ ਭਾਰਤ ਪੇ ਮਿਹਰਬਾਨੀਆਂ।

ਫਾਂਸੀ ਕੇ ਰੱਸੇ ਕਹੇਂ ਤੋਪੇਂ ਉਗਾਹੀ ਦੇ ਰਹੀ।

ਯਿਹ ਆਜ਼ਾਦੀ ਯਿਹ ਬਾਹਾਰੇਂ ਉਨ ਕੀ ਹੈ ਨਿਸ਼ਾਨੀਆਂ।

ਆਪਣਾ ਘਰ ਬਰਬਾਦ ਕਰ ਆਜ਼ਾਦ ਕੀਆ ਦੇਸ਼ ਕੋ।

ਆਪਣੇ ਕੋ ਨਾਸ਼ਾਦ ਕਰ ਸ਼ਾਦ ਕੀਆ ਦੇਸ਼ ਕੋ।

ਕਾਲੀ ਕੰਬਲੀ ਓੜ੍ਹ ਕਰ ਆਕਾ ਗਏ ਰੰਗੂਨ ਕੋ।

ਖੁਦ ਜ਼ੰਜ਼ੀਰੇਂ ਪਹਿਨ ਕਰ ਆਜ਼ਾਦ ਕੀਆ ਦੇਸ਼ ਕੋ।

ਗਊ ਗਰੀਬ ਤੇਰੇ ਗੀਤ ਗਾਤੇ ਰਹੇਂਗੇ।

ਹਿੰਦਵਾਸੀ ਆਪ ਕੋ ਗਰਦਨ ਝੁਕਾਤੇ ਰਹੇਂਗੇ।

ਹਰ ਦਿਲੋਂ ਕੇ ਤਖ਼ਤ ਪਰ ਸੁਲਤਾਨ ਸਤਿਗੁਰੂ ਰਾਮ ਸਿੰਘ

ਤੇਰੇ ਨਕਸ਼ੇ ਕਦਮ ਪੇ ਸਭ ਸਰ ਟਿਕਾਤੇ ਰਹੇਂਗੇ।

# ਵੁਹ ਕੌਮ ਕੀ ਬਿਗੜੀ ਬਣਾ ਦੇਣੇ ਵਾਲੇ

ਗੁਰੂ ਰਾਮ ਸਿੰਘ ਜੀ ਕਾ ਰੁਤਬਾ ਨਿਰਾਲਾ, ਗੁਰੂ ਰਾਮ ਸਿੰਘ ਜੀ ਕੀ ਕੁਦਰਤ ਥੀ ਮਾਲਾ
ਮਾਲਾ ਕੇ ਮਣਕੇ ਮੇਂ ਮਨ ਰਾਮ ਕਾ ਥਾ, ਮਾਲਾ ਕੇ ਜਾਮਨ ਮੇਂ ਤਨ ਸ਼ਾਮ ਕਾ ਥਾ
ਮਾਲਾ ਮੇਂ ਮੇਹਰ ਮੁਹੱਬਤ ਭਰੇ ਥੇ, ਮਾਲਾ ਮੇਂ ਨਾਨਕ ਨਾਰਾਇਣ ਹਰੇ ਥੇ
ਗੁਰੂ ਰਾਮ ਸਿੰਘ ਜੀ ਕੀ ਆਖੇਂ ਪਿਆਰੀ, ਸਦਾ ਰਹਿਤੀ ਥੀ ਜਿਸ ਮੇਂ ਨਾਮਿ ਖ਼ੁਮਾਰੀ
ਉਨਕੀ ਨਜ਼ਰ ਮੇਂ ਥਾ ਵਿਸ਼ਨੂੰ ਕਾ ਵਾਸਾ, ਉਨਕੀ ਨਜ਼ਰ ਮੇਂ ਥਾ ਨਾਨਕ ਕਾ ਹਾਸਾ
ਦਸਤੇ ਮੁਬਾਰਕ ਮੇਂ ਮੁਕਤੀ ਇਲਾਹੀ, ਖ਼ਲਕਤ ਮੇਂ ਉਨਕੀ ਸਦਾ ਹੈ ਖ਼ੁਦਾਈ
ਵੁਹ ਸੈਨਤ ਸੇ ਪਰਬਤ ਉਡਾ ਦੇਣੇ ਵਾਲੇ, ਵੁਹ ਫ਼ੂਕ ਸੇ ਦਰਿਆ ਸੁਕਾ ਦੇਣੇ ਵਾਲੇ
ਵੁਹ ਕੁਸ਼ਟੀ ਕੋ ਸੁੰਦਰ ਬਣਾ ਦੇਣੇ ਵਾਲੇ, ਵੁਹ ਮੁਰਦੇ ਕੋ ਜ਼ਿੰਦਾ ਕਰਾ ਦੇਣੇ ਵਾਲੇ
ਵੁਹ ਜ਼ਿਮੀਂ ਵਾ ਅੰਬਰ ਕੰਬਾ ਦੇਣੇ ਵਾਲੇ, ਵੁਹ ਆਗ ਕੋ ਜਲ ਸੇ ਜਲਾ ਦੇਣੇ ਵਾਲੇ
ਵੁਹ ਅੰਧੇ ਕੋ ਰਸਤਾ ਦਿਖਾ ਦੇਣੇ ਵਾਲੇ, ਵੁਹ ਪਿੰਗਲੇ ਕੋ ਪਰਬਤ ਪੁਚਾ ਦੇਣੇ ਵਾਲੇ
ਵੁਹ ਗੂੰਗੇ ਸੇ ਸ਼ਾਸਤਰ ਪੜ੍ਹਾ ਦੇਣੇ ਵਾਲੇ, ਵੁਹ ਬਹਿਰੇ ਕੋ ਸ਼ਬਦ ਸੁਣਾ ਦੇਣੇ ਵਾਲੇ
ਵੁਹ ਮੁਸ਼ਕਲ ਕੋ ਆਸਾਨ ਬਣਾ ਦੇਣੇ ਵਾਲੇ, ਵੁਹ ਮੁਫਲਸ ਕੋ ਤਖ਼ਤ ਪਰ ਬਿਠਾ ਦੇਣੇ ਵਾਲੇ
ਵੁਹ ਕੌਮ ਕੀ ਬਿਗੜੀ ਬਣਾ ਦੇਣੇ ਵਾਲੇ, ਵੁਹ ਅੰਗਰੇਜ਼ ਕੇ ਛਕੇ ਛੁੜਾ ਦੇਣੇ ਵਾਲੇ
ਬਹਾਦਰ ਭੀ ਥੇ ਸਤਿਗੁਰ ਦਾਨੀ ਭੀ ਥੇ, ਆਜ਼ਾਦੀ ਕੀ ਸਚੀ ਕਹਾਨੀ ਭੀ ਥੇ
ਵੁਹ ਨੂਰੇ ਇਲਾਹੀ ਵੁਹ ਕਾਮਿਲ ਖ਼ੁਦਾ ਥੇ, ਵੁਹ ਚਸ਼ਮੇ ਮੁਹੰਮਦ ਮੌਲਾ ਮੁਸਤਫਾ ਥੇ
ਥੇ ਜੰਨਤ ਕੇ ਮਾਲਕ ਗੁਰੂ ਰਾਮ ਸਿੰਘ, ਥੇ ਖ਼ਲਕਤ ਕੇ ਖ਼ਾਲਕ ਗੁਰੂ ਰਾਮ ਸਿੰਘ

ਥੇ ਵਿਦਿਆ ਕੇ ਆਲਿਮ ਗੁਰੂ ਰਾਮ ਸਿੰਘ
ਥੇ ਬਾਲਮ ਕੇ ਬਾਲਮ ਗੁਰੂ ਰਾਮ ਸਿੰਘ
ਦੋ ਆਲਮ ਫਿਦਾ ਹੈਂ ਗੁਰੂ ਰਾਮ ਸਿੰਘ ਪੇ
ਮੈਂ ਸਦਕੇ ਮੈਂ ਕੁਰਬਾਂ ਗੁਰੂ ਰਾਮ ਸਿੰਘ ਪੇ

# ਪਰਤ ਨਾ ਸਾਰ ਲੀਤੀ

ਭੁੱਲ ਗਈਆਂ ਯਾਦਾਂ ਤੈਨੂੰ ਭੁਲ ਗਏ ਇਕਰਾਰ ਵੇ।
ਪਰਤ ਨ ਸਾਰ ਲੀਤੀ ਭੁਲ ਗਏ ਪਿਆਰ ਵੇ।
ਚੀਨੀ ਅਸਵਾਰ ਤੇਰੇ ਚਰਨਾਂ ਤੋਂ ਚੰਦ ਵਾਰਾਂ,
ਵਾਰਾਂ ਜਿੰਦ ਜਾਨ ਚੀਰ ਚੀਰ ਬੰਦ ਬੰਦ ਵਾਰਾਂ,
ਵਾਸਤਾ ਈ ਪਿਆਰ ਦਾ ਦੇ ਜਾ ਦੀਦਾਰ ਵੇ।
ਭੁੱਲ ਗਈਆਂ ਯਾਦਾਂ ਤੈਨੂੰ ਭੁੱਲ ਗਏ ਇਕਰਾਰ ਵੇ।

ਦਿਲ ਦੇ ਪਲੰਘ ਉਤੇ ਆਸਾਂ ਦੀ ਵਿਛਾਈ ਸੇਜ,
ਸਧਰਾਂ ਤੇ ਫੁਲਾਂ ਨਾਲ ਚੰਨ ਵੇ ਸਜਾਈ ਸੇਜ,
ਤੇਰੀਆਂ ਉਡੀਕਾਂ ਨਿਤ ਚੀਨੀ ਅਸਵਾਰ ਵੇ।
ਭੁੱਲ ਗਈਆਂ ਯਾਦਾਂ ਤੈਨੂੰ ਭੁੱਲ ਗਏ ਇਕਰਾਰ ਵੇ।

ਘਿਉਂ ਓੜ੍ਹ ਕੰਬਲੀ ਬਣਾਕੇ ਮੈਨੂੰ ਕਮਲੀ,
ਡਿੱਗੀ ਮੈਂ ਬੇਹੋਸ਼ ਹੋਕੇ ਹੋਸ਼ ਨ ਮੈਂ ਸੰਭਲੀ,
ਮਾਰਦਾ ਏ ਮੇਹਣੇ ਮੈਨੂੰ ਸਾਰਾ ਸੰਸਾਰ ਵੇ।
ਭੁੱਲ ਗਈਆਂ ਯਾਦਾਂ ਤੈਨੂੰ ਭੁੱਲ ਗਏ ਇਕਰਾਰ ਵੇ।

ਮਾਲੀਆ ਬਗੀਚੇ ਦਿਆ ਸੁਕਿਆ ਬਗੀਚਾ ਤੇਰਾ,
ਬਿਰਹੋਂ ਦੇ ਟੋਕੇ ਟੁਕ ਸੁਟਿਆ ਬਗੀਚਾ ਤੇਰਾ,
ਆਜਾ ਮਾਹੀ ਆਜਾ ਹੋਰ ਮੋਇਆਂ ਨੂੰ ਨਾ ਮਾਰ ਵੇ।
ਭੁੱਲ ਗਈਆਂ ਯਾਦਾਂ ਤੈਨੂੰ ਭੁੱਲ ਗਏ ਇਕਰਾਰ ਵੇ।
ਪਰਤ ਨਾ ਸਾਰ ਲੀਤੀ ਭੁੱਲ ਗਏ ਪਿਆਰ ਵੇ।

## ਸਵੈਯਾ

ਦੁਆਦਸ ਦੁਆਦਸ ਮਾਸ ਦਇਆ ਨਿਧ

ਦੁਆਦਸ ਮਿਲੇ ਦੁਆਦਸ ਧਿਆਈਏ।

ਚੌਦਸ ਲੋਕ ਪਰਲੋਕ ਪਤੀ

ਬਿਨ ਦੁਆਦਸ ਆਨ ਕਹਾਂ ਕਤ ਪਾਈਏ।

ਦਾਨਵ ਦੇਵ ਫਨਿੰਦ ਪਰੇ ਪਗ

ਦੁਆਦਸ ਕੇ ਪਗ ਸੀਸ ਝੁਕਾਈਏ।

ਦੁਆਦਸ ਕੀ ਕਿਆ ਕਾਨ ਕਹਿ ਬਾਲਮ

ਦੁਆਦਸ ਮਾਸ ਦੁਆਦਸ ਗਾਈਏ

---------

ਕਾਜ਼ੀ ਕੋ ਕੁਰਾਨ ਜੈਸੇ ਬਿਪ ਕੋ ਪੁਰਾਨ ਜੈਸੇ

ਰਾਮਾ ਅਵਤਾਰ ਜੈਸੇ ਤੈਸੋ ਮਮ ਭਈਆ ਹੈ।

ਨਰੋਂ ਕੋ ਨਾਰਾਇਣ ਜੈਸੇ ਹਿੰਦੂ ਕੋ ਰਾਮਾਇਣ ਜੈਸੇ

ਰਾਧਾ ਕੋ ਮੁਰਾਰ ਜੈਸੇ ਤੈਸੋ ਮਮ ਭਈਆ ਹੈ।

ਮੀਆਂ ਕੋ ਮਦੀਨਾ ਜੈਸੇ ਜੀਵੋਂ ਕੋ ਹੈ ਜੀਨਾ ਜੈਸੇ

ਭੂਖੇ ਕੋ ਆਹਾਰ ਜੈਸੇ ਤੈਸੋ ਮਮ ਭਈਆ ਹੈ।

ਧਰਨੀ ਕੋ ਇੰਦ ਜੈਸੇ ਦੇਵੋਂ ਕੋ ਦੇਵਿੰਦ ਜੈਸੇ

ਕਵਲਾ ਕੋ ਭਤਾਰ ਜੈਸੇ ਤੈਸੋ ਮਮ ਭਈਆ ਹੈ।

## ਸਵੈਯਾ (ਗੁਰੂ ਹਰੀ ਸਿੰਘ ਜੀ)

ਹਰਿ ਕਾ ਰੂਪ ਹਰੀ ਸਿੰਘ ਸਤਿਗੁਰ

ਹਰਿ ਹਰਿ ਹਰੰ ਸੇ ਜਪਾਇਓ ਨਾਮਾ।

ਹਰ ਕੇ ਹਰਿ ਥੇ ਹਰ ਕੇ ਦਰ ਥੇ

ਹਰ ਕੀ ਮੂਰਤ ਹਰ ਕੇ ਧਾਮਾ।

ਹਰ ਕੀ ਹਰਕਤ ਹਰ ਕੀ ਬਰਕਤ

ਹਰ ਕੀ ਹਸਰਤ ਹਰ ਕੀ ਕਾਮਾ।

ਜੋਤ ਸੇ ਜੋਤ ਜਗੀ ਜਗ ਜਾਨੇ

ਹਰ ਕੀ ਜੋਤ ਥੇ ਜੋਤ ਕੇ ਜਾਮਾ।

## ਕਬਿੱਤ (ਗੁਰੂ ਹਰਿ ਸਿੰਘ ਜੀ)

ਮਮ ਭਈਆ ਮਮ ਰੂਪ ਮੇਰੋ ਹੀ ਸਰੂਪ ਜਾਨੋ।

ਮਹਾਂ ਅਗਿਆਨੀ ਜੋ ਨਾ ਮਮ ਰੂਪ ਜਾਨੇਗਾ।

ਜਮਪੁਰ ਜਾਊ ਮਾਰ ਖਾਊ ਪਛਤਾਊ ਜੜ੍ਹ

ਬਕੂ ਹਾਏ ਹਾਏ ਜਮਰਾਜ ਜਬ ਡਾਨੇਗਾ।

ਪਾਠ ਪੂਜਾ ਨਿਤਨੇਮ ਦਾਨ ਦਇਆ ਲਾਖ ਕਰੇ

ਬਖ਼ਸ਼ਾ ਨਾ ਜਾਊ ਜੋ ਬੁਰਾਈ ਦਿਲ ਠਾਨੇਗਾ।

ਕਹਿ ਕਵਿ ਬਾਲਮ ਵੁਹ ਜ਼ਾਲਮ ਜਲਤ ਰਹੂ

ਜੋ ਨਾ ਗੁਰੂ ਹਰੀ ਸਿੰਘ ਜੀ ਕੋ ਗੁਰੂ ਮਾਨੇਗਾ।

## ਸਤਿਗੁਰੂ ਪ੍ਰਤਾਪ ਸਿੰਘ ਜੀ

ਯਿਹ ਗੁਰੂ ਪ੍ਰਤਾਪ ਬੈਠੇ ਹੈਂ, ਜੀ ਹਾਂ ! ਪ੍ਰਭ ਆਪ ਬੈਠੇ ਹੈਂ।
ਇਸ ਪ੍ਰਤਾਪ ਕੇ ਖ਼ਾਦਮ ਕਈ ਪ੍ਰਤਾਪ ਬੈਠੇ ਹੈ।
ਭਗਤੀ ਬੀਰਤਾ ਦੌਲਤ ਪੜੀ ਹੈ ਆਪ ਕੇ ਹਾਜ਼ਰ,
ਖਲਕਤ ਕੇ ਖ਼ੁਦਾ 'ਬਾਲਮ' ਜਪਤੇ ਜਾਪ ਬੈਠੇ ਹੈਂ।।

ਗੁਰੂ ਪ੍ਰਤਾਪ ਕੇ ਦਿਲ ਮੇਂ ਸਦਾ ਰਹਿਤੀ ਭਲਾਈ ਹੈ।
ਮੁਬਾਰਕ ਹਾਥ ਮੇਂ ਹਰਦਮ ਖ਼ੁਦਾਵੰਦ ਕੀ ਖ਼ੁਦਾਈ ਹੈ।
ਯਿਹ ਰਹਿਮਤ ਕੇ ਖ਼ਜ਼ਾਨੇ ਹੈਂ ਯੇ ਉਲਫ਼ਤ ਕਾ ਜ਼ਖੀਰਾ ਭੀ
ਅੱਲਾ ਕੀ ਕਸਮ ਹੈ 'ਬਾਲਮ' ਯੇ ਉਮੱਤ ਕਾ ਇਲਾਹੀ ਹੈ।

ਜੋ ਨਾਸ਼ਾਦ ਆਤਾ ਹੈ ਉਸੇ ਯਿਹ ਸ਼ਾਦ ਕਰਤੇ ਹੈਂ।
ਗੁਨਾਹੋਂ ਕੇ ਗੁਲਾਮੋਂ ਕੋ ਭੀ ਯਿਹ ਆਜ਼ਾਦ ਕਰਤੇ ਹੈਂ।
ਜ਼ੱਰੇ ਪੇ ਨਜ਼ਰ ਹੂਈ ਹੂਆ ਕੋਹਿਨੂਰ ਸੇ ਬੜ੍ਹ ਕਰ,
ਬੇ ਉਲਾਦ ਕੋ 'ਬਾਲਮ' ਬਾ-ਉਲਾਦ ਕਰਤੇ ਹੈਂ।

ਇਸ ਸੇ ਗਰ ਮੁਹੱਬਤ ਹੈ, ਜਗ ਰੂਠੇ ਤੋਂ ਕਿਆ ਖ਼ਤਰਾ।
ਇਨ ਕੀ ਹੈ ਨਜ਼ਰ ਜਿਸ ਪਰ ਅੱਲਾ ਰੂਠੇ ਤੋਂ ਕਿਆ ਖ਼ਤਰਾ।
ਵੁਹ ਆਦਮ ਭੀ ਖ਼ੁਦਾ ਕਹੀਏ, ਜੋ ਗੁਰ ਪ੍ਰਤਾਪ ਕੇ ਖ਼ਾਦਮ
ਗੁਰੂ ਪ੍ਰਤਾਪ ਨਾ ਰੂਠੇ ਖ਼ੁਦਾ ਰੂਠੇ ਤੋ ਕਿਆ ਖ਼ਤਰਾ।

## ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਵਿਛੋੜਾ

ਜਦ ਜੋਤੀ ਜੋਤਿ ਸਮਾ ਗਈ ਉਹ ਜੋਤਿ ਇਲਾਹੀ।।

ਜਦ ਬਣ ਗਏ ਸੱਚੇ ਪਾਤਸ਼ਾਹ ਸੱਚਖੰਡ ਦੇ ਰਾਹੀ।।

ਜਦ ਗਿਆ ਬਿਬਾਣ ਬੈਕੁੰਠ ਨੂੰ ਸੀ ਵਾਹੋਦਾਹੀ।।

ਜਦ ਸਤਿਗੁਰੂ ਪ੍ਰਤਾਪ ਸਿੰਘ ਪਾ ਗਏ ਜੁਦਾਈ।।

ਢਾਹੀਂ ਧਰਮ ਨੇ ਮਾਰੀਆਂ ਕੁਦਰਤ ਕੁਰਲਾਈ।।

ਰੁੰਨੀ ਧਰਤ ਪੰਜਾਬ ਦੀ ਭਾਰਤ ਘਬਰਾਈ।।

ਪਿੱਟ ਪਿੱਟ ਜ਼ੁਲਫ਼ਾਂ ਖੋਹਵੰਦੀ ਸਾਗਰ ਦੀ ਜਾਈ।।

ਲੱਕੜਾਂ ਦੇ ਵਿੱਚ ਲੁਕ ਗਿਆ ਤੱਤੀ ਦਾ ਮਾਹੀ।।

ਡੁੱਬਾ ਸੂਰਜ ਸੱਚ ਦਾ ਛਪ ਗਈ ਭਲਾਈ।।

ਜੈ ਜੈ ਹੋਈ ਸੱਚਖੰਡ ਇਸ ਜੱਗ ਦੋਹਾਈ।।

ਸੰਪੂਰਨ ਥੀਆ ਜੋਤਿ ਜੋਤੀ ਦੇ ਵਿੱਚ ਸਮਾਈ।।

'ਬਾਲਮ' ਦਿਉਤਿਆਂ ਅਰਸ਼ ਤੋਂ ਫੁੱਲ ਵਰਸ਼ਾ ਲਾਈ।।

# ਯਾਦ ਰਹੇਗਾ ਸਦਾ ਪਿਆਰ ਤੇਰਾ

ਦਿਲ ਦੇ ਮਹਿਰਮਾਂ ਦਿਲੀ ਦਲੀਲ ਕਹਿੰਦੀ, ਦਿਲਾਂ ਵਿਚ ਹੈ ਸਦਾ ਸਤਿਕਾਰ ਤੇਰਾ

ਦੀਦੇ ਆਖਦੇ ਸੌਂਹ ਹੈ ਦੀਦਿਆਂ ਦੀ, ਵਿਚ ਦੀਦਿਆਂ ਵਸੇ ਦੀਦਾਰ ਤੇਰਾ।

ਪਹਿਲੂ ਵਿਚ ਪਿਆਰ ਪਿਆਰ ਵਿੱਚੋਂ ਦਰਸ਼ਨ ਕਰਦਿਆਂ ਸਿਖ ਪਰਵਾਰ ਤੇਰਾ।

ਅਕਲ ਵਿਚ ਤੂੰ ਅਕਲ ਬਨ ਅਕਲ ਦੇਵੇਂ, ਹੁਕਮ ਚਲਦਾ ਸਦਾ ਸਰਕਾਰ ਤੇਰਾ।

ਅਰਸ਼ ਬਰੀ ਦੇ ਮਾਲਕਾ ਅਰਸ਼ ਵਿੱਚੋਂ, ਜਦੋਂ ਫਰਸ਼ਾਂ ਤੇ ਹੋਇਆ ਅਵਤਾਰ ਤੇਰਾ।

ਕਿਹਾ ਫੁਲ ਬਰਸਾ ਕੇ ਦਿਉਤਿਆਂ ਨੇ, ਯਾਦ ਰਹੇਗਾ ਸਦਾ ਪਿਆਰ ਤੇਰਾ।

ਸਾਡੀ ਜਾਨ ਦੀ ਜਾਨ ਸੀ ਜਾਨ ਲਗੀ, ਜਾਨੀ ਜਾਨ ਜੀ ਜਦੋਂ ਸੌ ਜਾਨ ਲਗੇ।

ਸਾਡੇ ਪਰਾਣਾਂ ਦੇ ਪਰਾਣਾਂ ਦੇ ਪਰਾਣ ਤੜਪੇ, ਜਦੋਂ ਪ੍ਰੀਤ ਜੁਦਾਈਆਂ ਸੌ ਪਾਨ ਲਗੇ।

ਸਾਡੇ ਪੱਲੇ ਦੇ ਪੱਲੇ ਨਾਂ ਕੱਖ ਰਹਿਆ, ਜਦੋਂ ਪਾਤਸ਼ਾਹ ਪੱਲਾ ਛੁਡਾਨ ਲਗੇ।

ਸਾਡੇ ਨੈਣਾਂ ਦੇ ਨੈਣਾਂ ਦੇ ਨੈਣ ਰੋਏ, ਅਸੀਂ ਚਲੇ ਹਾਂ, ਜਦੋਂ ਫਰਮਾਨ ਲਗੇ।

ਨਾ ਜਾ ਪਿਆਰਿਆਂ ਮੰਨ ਦੁਹਾਈ ਸਾਡੀ, ਤਰਲਾ ਕੀਤਾ ਸੀ ਕਈ ਹਜ਼ਾਰ ਤੇਰਾ।

ਚੰਨ ਤਾਰੇ ਪਏ ਦੇਣ ਉਗਾਹੀ ਸਾਡੀ, ਯਾਦ ਰਹੇਗਾ ਸਦਾ ਪਿਆਰ ਤੇਰਾ।

ਭੀਖ ਮੰਗਦੇ ਲਖਾਂ ਭਿਖਾਰੀਆਂ ਨੂੰ, ਸੱਚੇ ਪਾਤਸ਼ਾਹ ਤੂੰ ਧਨ ਵਾਨ ਕੀਤਾ।

ਮਦਦ ਮਾੜੇ ਮਜ਼ਲੂਮਾਂ ਦੀ ਕਰ ਕਰਕੇ, ਸ਼ੇਰਾਂ ਵਾਂਗ ਸੀ ਤੂੰ ਬਲਵਾਨ ਕੀਤਾ।

ਗੰਦੀ ਨਾਲੀਓਂ ਕਢਕੇ ਕੀੜਿਆਂ ਨੂੰ, ਸਚ ਖੰਡ ਦਾ ਤੂੰ ਸੁਲਤਾਨ ਕੀਤਾ।

ਦੈਤਾਂ ਤਾਂਈਂ ਫੜਾਇਕੇ ਹਥ ਮਾਲਾ, ਤੂੰ ਭਗਤ ਹੀ ਨਹੀਂ, ਭਗਵਾਨ ਕੀਤਾ।

ਮੇਰੇ ਪ੍ਰੀਤਮਾਂ ਪਿਆਰਿਆ ਦਸ ਤਾਂ ਸਹੀ, ਕਿਵੇਂ ਭੁਲਾਂਗੇ ਅਸੀਂ ਉਪਕਾਰ ਤੇਰਾ।

ਰੋਮ ਰੋਮ ਦੇ ਵਿੱਚੋਂ ਆਵਾਜ਼ ਆਵੇ, ਯਾਦ ਰਹੇਗਾ ਸਦਾ ਪਿਆਰ ਤੇਰਾ।
ਪਿਆਰ ਵਿਸ਼ਨੂੰ ਦਾ ਲੱਛਮੀ ਭੁਲ ਜਾਏ, ਸਤੀ ਸੀਤਾ ਨੂੰ ਰਾਮ ਅਵਤਾਰ ਭੁਲੇ।
ਉਰਵਸ਼ੀ ਦਾ ਭੁਲੇ ਪ੍ਰੇਮ ਇੰਦਰ, ਰੋਂਦੀ ਰਾਧਾ ਨੂੰ ਕ੍ਰਿਸ਼ਨ ਮੁਰਾਰ ਭੁਲੇ।
ਪਾਰਬਤੀ ਦਾ ਛਡੇ ਪਿਆਰ ਸ਼ੰਕਰ, ਕਾਮੀ ਪੁਰਸ਼ ਨੂੰ ਪਦਮਨੀ ਨਾਰ ਭੁਲੇ।
ਛਡੇ ਫਾਤਮਾ ਚੰਨ ਦੀ ਸੇਜ ਬੇਸ਼ਕ, ਬ੍ਰਹਮਨ ਗੈਆ ਤੇ ਹਰਿਦੁਆਰ ਭੁਲੇ।
ਇਹ ਭੁਲ ਜਾਵਨ ਸੌ ਸੌ ਜਨਮ ਭਾਵੇਂ, ਚੇਤਾ ਸਾਨੂੰ ਹੈ ਸਦਾ ਕਰਤਾਰ ਤੇਰਾ।
ਸਾਨੂੰ ਆਪਣੀ ਯਾਦ ਨਾ ਰਹੇ ਬੇਸ਼ਕ, (ਪਰ) ਯਾਦ ਰਹੇਗਾ ਸਦਾ ਪਿਆਰ ਤੇਰਾ।
ਸੂਰਜ ਤੇਰੇ ਪਿਆਰ ਦਾ ਰਹੂ ਰੌਸ਼ਨ, ਨਾ ਇਹ ਤਾਰੇ ਨਾ ਚੰਦ ਨਾ ਭਾਨ ਰਹਿਸੀ।
ਤੇਰੇ ਪਿਆਰ ਦੇ ਤਾਜ ਨੇ ਰਾਜ ਕਰਨਾ, ਨਾ ਇਹ ਸੈਨਾ ਤੇ ਨਾ ਸੁਲਤਾਨ ਰਹਿਸੀ।
ਰਹੂ ਤੇਰਾ ਹੀ ਪਿਆਰ ਅਮਰ ਏਥੇ, ਨਾ ਇਹ ਜਨਤਾ ਤੇ ਨਾ ਜਹਾਨ ਰਹਿਸੀ।
ਪਰਲੋ ਬਾਦ ਤਕ ਰਹੇਗਾ ਪਿਆਰ ਤੇਰਾ, ਨਾ ਇਹ ਜ਼ਿਮੀ ਤੇ ਨਾ ਅਸਮਾਨ ਰਹਿਸੀ।
ਤੇਰੇ ਪਿਆਰ ਦੀ ਖਿਚ ਨਿਰੰਕਾਰ ਅੰਦਰ, ਪਰੇਮੀ ਬਣਿਆ ਹੈ ਨਿਰੰਕਾਰ ਤੇਰਾ।
ਅੰਤ ਦਏਗੀ ਮੌਤ ਉਗਾਹੀ ਸਾਡੀ, ਯਾਦ ਰਹੇਗਾ ਸਦਾ ਪਿਆਰ ਤੇਰਾ।

# ਭਾਈ ਵਜ਼ੀਰ ਸਿੰਘ ਜੀ

ਮਰਨ ਮਰਨ ਦੇ ਵਿੱਚ ਵੀ ਫਰਕ ਹੁੰਦਾ ਕਈ ਮਰ ਕੇ ਵੀ ਮੌਤੋਂ ਮਰਦੇ ਨਹੀਂ ।

ਕਈ ਮੌਤ ਤੋਂ ਡਰਦੇ ਹੀ ਮਰ ਜਾਂਦੇ ਕਈ ਮਰ ਕੇ ਵੀ ਮੌਤੋਂ ਡਰਦੇ ਨਹੀਂ ।

ਕਈ ਕੂਚ ਜਹਾਨ ਤੋਂ ਕਰ ਜਾਂਦੇ ਕਈ ਕਰ ਕੇ ਵੀ ਕੂਚ ਕਰਦੇ ਨਹੀਂ ।

ਕਈ ਜ਼ਿੰਦਗੀ ਦੀ ਬਾਜ਼ੀ ਹਾਰ ਜਾਂਦੇ ਕਈ ਹਰ ਕੇ ਵੀ ਬਾਜ਼ੀ ਹਰਦੇ ਨਹੀਂ ।

ਜਿਹੜੇ ਮਰ ਕੇ ਵੀ ਮੌਤੋਂ ਮਰਦੇ ਨਹੀਂ ਉਹਨਾਂ ਵਿੱਚੋਂ ਮੈਂ ਇਕ ਬਲਬੀਰ ਦੱਸਾਂ ।

ਸਤਿਗੁਰੂ ਪ੍ਰਤਾਪ ਸਿੰਘ ਪਾਤਸ਼ਾਹ ਦਾ ਅਕਲਮੰਦ ਉਹ ਅਮਰ ਵਜ਼ੀਰ ਦੱਸਾਂ ।

ਇਹ ਗੁਰੂ ਪ੍ਰਤਾਪ ਦੇ ਦਿਲ ਅੰਦਰ ਦੱਬਿਆ ਹੋਇਆ ਇੱਕ ਕੀਮਤੀ ਧਨ ਹੈ ਸੀ ।

ਪਿਆਰੇ ਪ੍ਰੀਤਮ ਦੇ ਪਿਆਰ ਆਕਾਸ਼ ਉਤੇ ਚਮਕਾਂ ਮਾਰਦਾ ਚਮਕਦਾ ਚੰਨ ਹੈ ਸੀ ।

ਬਾਲੇ ਵਾਂਗਰਾਂ ਰਹਿ ਕੇ ਉਮਰ ਸਾਰੀ ਇਸਨੇ ਮੋਹਿਆ ਮਹਿਬੂਬ ਦਾ ਮਨ ਹੈ ਸੀ ।

ਉਸਦੀ ਰਜ਼ਾ ਅੰਦਰ ਰਾਜ਼ੀ ਰਹਿਣ ਵਾਲਾ ਨਾਮ ਬਾਣੀ ਦੇ ਵਿੱਚ ਪ੍ਰਸੰਨ ਹੈ ਸੀ ।

ਜਦ ਤੱਕ ਜ਼ਿਮੀਂ ਆਕਾਸ਼ ਤੇ ਚੰਨ ਤਾਰੇ ਤਦ ਤੱਕ ਕਾਇਮ ਇਹ ਸਦਾ ਨਿਸ਼ਾਨ ਰਹਿ ਸੀ।

ਜਦ ਜੱਸ ਪ੍ਰਤਾਪ ਦਾ ਗਾਊ ਦੁਨੀਆਂ ਨਾਲ ਨਾਲ ਵਜ਼ੀਰ ਪਰਵਾਨ ਰਹਿ ਸੀ।

# ਸਵੈਯਾ (ਸੰਤ ਮੋਹਕਮ ਸਿੰਘ ਜੀ)

ਪੁਰ ਜਮਸ਼ੇਰ ਮੇਂ ਸ਼ੇਰ ਭਇਓ

ਸਿੰਘ ਮੋਹਕਮ ਮਸਤ ਮਹਾਂ ਬਲਕਾਰੀ।

ਜਤੀ ਸਤੀ ਸਤਿਵਾਨ ਹਿਤੂ ਸਭ

ਸ਼ਾਂਤ ਸਰੂਪ ਬਡੋ ਬ੍ਰਹਮਚਾਰੀ।

ਪ੍ਰਤਾਪ ਕੋ ਪਾਏ ਕਹਾ ਪ੍ਰਭ ਪਾਇਆ

ਪਾਇ ਪਰੇ ਪੈ ਔਧ ਗੁਜ਼ਾਰੀ।

ਪ੍ਰਤਾਪ ਕੇ ਸੰਗ ਪ੍ਰੀਤ ਨਿਭੀ

ਜਿਉ 'ਬਾਲਮ' ਊਧਵ ਸੰਗ ਮੁਰਾਰੀ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੇ ਵਿਰਲਾਪ ਕਰਦੇ 'ਬਾਲਮ' ਨੂੰ ਦਿਲਾਸਾ

ਸਬਰ ਕਰ ਕਿਉਂ 'ਬਾਲਮਾ' ਭਰੇਂ ਹਉਕੇ,
ਮੇਰਾ ਕਰ ਦੀਦਾਰ ਜਗਜੀਤ ਵਿੱਚੋਂ ।।
ਮੇਰੇ ਪਿਆਰ ਦਾ ਸੱਚਾ ਜੇ ਹੈਂ ਆਸ਼ਿਕ,
ਤੱਕ ਪਿਆਰਿਆ ਪਿਆਰ ਜਗਜੀਤ ਵਿੱਚੋਂ ।।
ਮੈਂ ਹੱਸਾਂ ਜਗਜੀਤ ਦੇ ਹਾਸਿਆਂ ਵਿੱਚ,
ਮੇਰੀ ਤੱਕ ਨੁਹਾਰ ਜਗਜੀਤ ਵਿੱਚੋਂ ।।
ਫ਼ਲਿਆ ਫ਼ੁਲਿਆ ਮੈਂ ਜਗਜੀਤ ਅੰਦਰ,
ਮਹਿਕੀ ਵੇਖ ਬਹਾਰ ਜਗਜੀਤ ਵਿੱਚੋਂ ।।
ਮੇਰੀ ਪ੍ਰੀਤ ਦੇ ਪ੍ਰੇਮੀਆਂ ਵੇਖ ਤਾਂ ਸਹੀ,
ਮੇਰੀ ਪ੍ਰੀਤ ਹਈ ਇਸਦੀ ਪ੍ਰੀਤ ਅੰਦਰ ।।
ਅੱਖਾਂ ਹਈ ਤਾਂ ਆਖਿਆ ਮੰਨ ਮੇਰਾ,
ਮੈਨੂੰ ਵੇਖ ਲੈ ਗੁਰੂ ਜਗਜੀਤ ਅੰਦਰ ।।
(ਬਾਲਮਾਂ) ਤੈਨੂੰ ਕਿਹਾ ਸੀ ਮੈਂ ਗੱਡੀ ਵਿਚ ਬਹਿ ਕੇ,
ਹੁਣ ਪ੍ਰਤਾਪ ਤੋਂ ਮੈਂ ਜਗਜੀਤ ਬਣਸਾਂ ।।
ਪ੍ਰੀਤ ਪਾ ਕੇ ਇਸ ਦੀ ਪ੍ਰੀਤ ਅੰਦਰ,
ਇਸ ਪ੍ਰੀਤਮ ਦੀ ਮੈਂ ਪ੍ਰੀਤ ਬਣਸਾਂ ।।
ਇਸਦੀ ਜੋਤ ਵਿੱਚ ਰੱਖ ਕੇ ਜੋਤ ਆਪਣੀ,
ਇਸਦੀ ਜੋਤ ਵਿੱਚ ਜੋਤ ਅਜੀਤ ਬਣਸਾਂ ।।
ਪਾ ਕੇ ਵਿੱਚ ਬੇਅੰਤ, ਬੇਅੰਤ ਸ਼ਕਤੀ,
ਇਸਦੀ ਸ਼ਕਤਿ ਵਿੱਚ ਸ਼ਕਤਿ ਅਭੀਤ ਬਣਸਾਂ।।
ਚੋਲਾ ਬਦਲ ਕੇ ਰਹਿਸਾਂ ਜਗਜੀਤ ਅੰਦਰ,
ਰੱਬ ਵਾਲੀਆਂ ਅੱਖਾਂ ਪਹਿਚਾਨ ਕਰਸਨ ।।

ਸਾਫ਼ ਨਜ਼ਰਾਂ ਕਰਨ ਦੀਦਾਰ ਮੇਰਾ,
ਅੱਖਾਂ ਮੈਲੀਆਂ ਮੈਲੇ ਭੰਡਾਰ ਭਰਸਨ ।।
ਕੀ ਇਹ ਸੱਚ ਨਹੀਂ ਕੋਠੀਉਂ ਜਾਣ ਵੇਲੇ,
ਮੈਂ ਕਿਹਾ ਸੀ ਕਾਰ ਮੁਖਤਾਰ ਹੈ ਇਹ ।।
ਮੇਰੇ ਮਗਰੋਂ ਕਰੇਗਾ ਕਾਰ ਮੇਰੀ,
ਸਿੱਖਾਂ ਸੰਗਤਾਂ ਲਈ ਸਰਕਾਰ ਹੈ ਇਹ ।।
ਜ਼ੁੰਮੇਵਾਰੀਆਂ ਏਸਨੂੰ ਸੌਂਪੀਆਂ ਮੈਂ,
ਜ਼ੁੰਮੇਵਰੀਆਂ ਦਾ ਜ਼ੁੰਮੇਵਾਰ ਹੈ ਇਹ ।।
ਨਿਸ਼ਚਾ ਏਸ ਤੇ ਰੱਖੇ ਤੇ ਸੁਖ ਮਾਣੇ,
ਸਰਬ ਸੁੱਖਾਂ ਦਾ ਸੱਚਾ ਭੰਡਾਰ ਹੈ ਇਹ ।।
ਇਸਦੇ ਕਹਿਣ ਵਿੱਚ ਕਰਨੀਆਂ ਕੁੱਲ ਕਾਰਾਂ,
ਹੁਣ ਗੁਰੂ ਜਗਜੀਤ ਪ੍ਰਤਾਪ ਬਣਿਆ ।।
ਪੰਥ ਸਾਰਾ ਹੈ ਇਸਦਾ ਪੁੱਤ ਪੋਤਾ,
ਏਹੋ ਪੰਥ ਦਾ ਸਤਿਗੁਰੂ ਬਾਪ ਬਣਿਆ ।।
ਮੁਕਤ ਜੁਗਤ ਦੀ ਜੇਕਰਾਂ ਲੋੜ ਹੋਵੇ,
ਤਾਂ ਜਗਜੀਤ ਨੂੰ ਧੌਣ ਝੁਕਾਈ ਰੱਖਿਓ ।।
ਪੁੱਤਰ ਪੋਤਰੇ ਦੀ ਹੋਵੇ ਖ਼ਾਹਿਸ਼ ਜੇਕਰ,
ਇਹਦੇ ਚਰਨਾਂ ਤੇ ਮੱਥਾ ਟਿਕਾਈ ਰੱਖਿਓ ।।
ਜੜ੍ਹ ਚੇਤਨ ਜੇ ਮਾਇਆ ਨੂੰ ਮਨ ਮੰਗੇ,
ਇਸਦੇ ਘਰਾਂ 'ਚ ਚਰਨ ਪਵਾਈ ਰੱਖਿਓ ।।
ਜੇਕਰ ਚਾਹੋ ਸਵਰਗ ਬੈਕੁੰਠ ਜਾਣਾ,
ਇਸ ਨੂੰ ਜਾਨ ਦੀ ਭੇਟ ਚੜ੍ਹਾਈ ਰੱਖਿਓ ।।
ਹੈ ਬੇਅੰਤ ਨਾ ਏਸਦਾ ਅੰਤ ਕੋਈ ,
ਇਸ ਵਿੱਚ ਬੇਅੰਤ ਪ੍ਰਭ ਆਪ ਬੈਠਾ ।।
'ਬਾਲਮ' ਗਲ ਵਿੱਚ ਪਾ ਕੇ ਢੋਲ ਕਹਿ ਦੇ,
ਹੈ ਜਗਜੀਤ ਦੇ ਵਿੱਚ ਪ੍ਰਤਾਪ ਬੈਠਾ ।।

# ਅਟਲ ਪ੍ਰਤਾਪੀ

ਖੜਾ ਨਾ ਰਹਿ ਸਕਾ ਕੋਈ ਤੇਰੀ ਭਬਕਾਰ ਕੇ ਆਗੇ।

ਝੁਕਾਏ ਤਾਜ ਸ਼ਾਹੋਂ ਨੇ ਤੇਰੀ ਦਸਤਾਰ ਕੇ ਆਗੇ।

ਗੁਰੂ ਪ੍ਰਤਾਪ ਸਿੰਘ ਤੇਰੇ ਕਦਮ ਤਕਦੀਰ ਨੇ ਚੂਮੇ।

ਬਦਲੇ ਰੁੱਖ ਤੂਫਾਨੋਂ ਨੇ ਤੇਰੀ ਰਫਤਾਰ ਕੇ ਆਗੇ।

ਗੁਰੂ ਪ੍ਰਤਾਪ ਸਿੰਘ ਤੇਰਾ ਅਜਬ ਦਸਤੂਰ ਦੇਖਾ ਹੈ।

ਰਖਾ ਜਿਸ ਖਾਕ ਪੇ ਪਾਓਂ ਵਹਾਂ ਕੋਹਿਤੂਰ ਦੇਖਾ ਹੈ।

ਤੇਰੀ ਹੀ ਜੋਤ ਜਗਤੀ ਹੈ ਤੇਰੇ ਜਗਜੀਤ ਕੇ ਅੰਦਰ

ਪੜੀ ਜਿਸ ਪਰ ਨਿਗ੍ਹਾ ਤੇਰੀ ਵੁਹ ਨੂਰੋ ਨੂਰ ਦੇਖਾ ਹੈ।

ਖੈਰ ਕਾ ਖਿਆਲ ਰਹਿਤਾ ਹੈ ਖਿਆਲੇ ਯਾਰ ਕੇ ਅੰਦਰ

ਥੀ ਕੁਦਰਤ ਕੀ ਕਲਾ ਬਾਜ਼ੀ ਕਮਾਲੇ ਯਾਰ ਦੇ ਅੰਦਰ।

ਕਜ਼ਾ ਸਬ ਕਾਮ ਕਰਤੀ ਥੀ ਆਕਾ ਕੇ ਇਸ਼ਾਰੇ ਪੇ

ਖ਼ੁਦਾਵੰਦ ਕਾ ਨਜ਼ਾਰਾ ਥਾ ਦੀਦਾਰੇ ਯਾਰ ਕੇ ਅੰਦਰ।।

# ਸਵੈਯੇ (ਉਸਤਤਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)

ਪ੍ਰਭ ਪ੍ਰਤਿਪਾਲ ਪਾਉਂ ਪ੍ਰਿਥੀ ਪਰ
ਪਾਏ ਬਨੇਂ ਪਰਤਾਪ ਗੁਰੂ ਥੇ।
ਪਾਪ ਸੰਤਾਪ ਸਮੇਟਨ ਕੋ
ਵਾਹਿ ਜਪਾਤੇ ਜਾਪ ਗੁਰੂ ਥੇ।
ਨਿਰਆਕਾਰ ਆਕਾਰ ਰਹਿਤ ਖ਼ੁਦ
ਆਏ ਬਨੇਂ ਜਗ ਆਪ ਗੁਰੂ ਥੇ।
ਕਹੇ ਕਵਿ ਬਾਲਮ ਕਹਿ ਗਏ ਆਲਮ
ਖ਼ੁਦ ਆਕਾਲ ਉਕਾਤ ਗੁਰੂ ਥੇ।

ਕਬ ਤਕ ਕਹੂੰ ਕਹਾਂ ਤਕ ਲਿਖੂੰ
ਗੁਰ ਪ੍ਰਤਾਪ ਕੀ ਅਮਰ ਕਹਾਨੀ।
ਧਰਨੀ ਕਾਗਜ਼ ਪਵਨ ਲਿਖਾਰੀ
ਸਿਆਹੀ ਸਾਤ ਸਮੁੰਦ ਕਾ ਪਾਣੀ।
ਚਾਰੋਂ ਜੁਗ ਲਿਖੇ ਬਿਨ ਆਲਸ
ਕੋਟ ਬ੍ਰਹਮੇ ਲੇ ਸਾਥ ਗਿਆਨੀ।
ਇਸ ਸੇ ਅਧਿਕ ਸਾਧਨ ਹੋਏ ਬਾਲਮ
ਲਿਖ ਨਾ ਸਕੇ ਵਾ ਪਵਨ ਕੀ ਕਾਨੀ।

ਜੋ ਪ੍ਰਤਾਪ ਕਾ ਨਾਮ ਜਪੇ

ਫੁਨ ਤਾਂ ਕਾ ਨਾਮ ਹੈ ਦੁਖ ਮਿਟਾਵਤ।

ਜੋ ਪ੍ਰਤਾਪ ਕੇ ਗਾਵਤ ਹੈਂ ਗੁਣ

ਤਾ ਕੇ ਗੁਣ ਗੁਣੀ ਜਨ ਗਾਵਤ

ਜੋ ਪ੍ਰਤਾਪ ਕੀ ਸੇਵ ਕਰੇ

ਫੁਨ ਤਾ ਕੀ ਸੇਵ ਆ ਦੇਵ ਕਮਾਵਤ।

ਜੋ ਪ੍ਰਤਾਪ ਕੇ ਪਾਇੰ ਪਰੇ

ਕਹਿ 'ਬਾਲਮ' ਤੇ ਪਦਮਾ ਪਤਿ ਪਾਵਤ।

ਜਿਸ ਪੇ ਪ੍ਰਤਾਪ ਨੇ ਨਜ਼ਰ ਕਰੀ

ਨਰ ਨਜ਼ਰੀ ਨਜ਼ਰ ਨਿਹਾਲ ਹੂਆ।

ਜਿਸ ਪੇ ਪ੍ਰਤਾਪ ਨੇ ਹਾਥ ਧਰਾ

ਵੁਹ ਕਾਲ ਰਹਿਤ ਆਕਾਲ ਹੂਆ।

ਜਿਸ ਕੋ ਪ੍ਰਤਾਪ ਨੇ ਦਾਨ ਦੀਆ

ਵੁਹ ਜਾਚਕ ਮਾਲੋ ਮਾਲ ਹੂਆ।

ਬਾਲਮ ਕਹਿਤ ਪ੍ਰਤਾਪ ਕੇ ਪਗ ਮਲ

ਗੁਨੀਓਂ ਕਾ ਗੋਪਾਲ ਹੂਆ।

# ਸਤਿਗੁਰੂ ਜਗਜੀਤ ਸਿੰਘ

ਗੁਰੂ ਜਗਜੀਤ ਸਿੰਘ ਆਏ ਜਗ ਜੀਤਨੇ ਕੋ
ਨਾਮ ਕੋ ਧਨੁਸ਼ ਸਚਾਈ ਕੋ ਹਾਥ ਤੀਰ ਹੈ।
ਮੀਰੀ ਕਾ ਹੈ ਤਖ਼ਤ ਨੀਚੇ ਪੀਰੀ ਕਾ ਹੈ ਤਾਜ ਸੀਸ
ਧਰਮ ਕੋ ਚੌਰ ਝੂਲੇ ਅਣਖ ਵਜ਼ੀਰ ਹੈ।
ਦੀਨਾ ਨਾਥ ਦਇਆ ਸਿੰਧੂ ਮਹਾਂਦਾਨੀ, ਦਿਲਦਾਰ,
ਜਾ ਕੇ ਗ੍ਰਿਹਿ ਮਾਂਗਨੇ ਕੋ ਬਾਲਮ ਫਕੀਰ ਹੈ।
ਰਾਜਨ ਕੇ ਰਾਜੇ ਮਹਾਰਾਜਨ ਕੇ ਮਹਾਰਾਜੇ
ਵਲੀਓਂ ਕੇ ਵਲੀ ਗੁਰੂ ਪੀਰਨ ਕੇ ਪੀਰ ਹੈਂ।

ਜਤ ਸਤ ਘੋੜੇ ਕੀ ਸਵਾਰੀ ਕਰੇਂ ਦਿਨ ਰਾਤ
ਪਕੜੀ ਜੋ ਵਾਗ ਹਾਥ ਜੀਵੋਂ ਕੀ ਭਲਾਈ ਹੈ।
ਸੁੱਚ ਸੋਧ ਸਿਮਰਨ ਦੀ ਪਹਿਣ ਕੇ ਪੁਸ਼ਾਕ ਰਖੇ
ਆਂਖ ਮੇਂ ਖੁਮਾਰੀ ਨਾਮ ਮੁਖ ਮੇਂ ਸਚਾਈ ਹੈ।
ਸ਼ੋਭਾ ਸ਼ਾਤ ਭਗਤੀ ਦੀ ਕਲੀਓਂ ਕੀ ਮਾਲਾ ਗਲੇ
ਬੀਰਤਾ ਬਹਾਦਰੀ ਨੇ ਗਰਦਨ ਝੁਕਾਈ ਹੈ।
ਜਪੀ ਤਪੀ ਆਲਿਮ ਔ ਬਾਲਮ ਝੁਕਾਤੇ ਸੀਸ
ਸ਼ੇਸ਼ ਔ ਗਣੇਸ਼ ਵੇਦ ਮਹਿਮਾ ਜਾ ਕੀ ਗਾਈ ਹੈ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

**ਸਵੈਯਾ**

ਪ੍ਰਤਾਪ ਤਨੇ ਕੇ ਤਨੇ ਤ੍ਰਏ ਲੋਕ ਮੇਂ
ਦੇਖ ਤਿਨੇ ਤ੍ਰੈ ਲੋਕ ਤਰੇ ਹੈ।
ਅਤੀ ਦੀਨ ਮਲੀਨ ਦੁਖੀ ਨਰ ਕੇ
ਸੁਖ ਸੰਪਤ ਸੇ ਸਭ ਧਾਮ ਭਰੇ ਹੈਂ।
ਪਾਏਂ ਪਰੇ ਤੇ ਦੁੱਖ ਪਰੇ ਜੋ
ਪਾਏ ਪਰ ਤਾਂ ਤੇ ਦੁੱਖ ਪਰੇ ਹੈਂ।
ਜਗਜੀਤ ਕੀ ਜੀਤ ਭਈ ਜਗ 'ਬਾਲਮ'
ਤਿਨ ਕੇ ਪਗ ਪੇ ਪਗ ਕਾਲ ਧਰੇ ਹੈਂ।

**ਕਬਿੱਤ**

ਧੰਨ ਧੰਨ ਧੰਨ ਧੰਨ ਗੁਰੂ ਜਗਜੀਤ ਸਿੰਘ
ਸਿੱਖੀ ਦੇ ਆਕਾਸ਼ ਵਿੱਚ ਚੰਨੋਂ ਸੋਹਣਾ ਚੰਨ ਹੈ।
ਧੰਨ ਧੰਨ ਮਾਤਾ ਪਿਤਾ ਜਣਿਆ ਜਿਨ੍ਹਾਂ ਨੇ ਗੁਰੂ
ਧੰਨ ਧੰਨ ਗੁਰੂ ਜਿਹੜਾ ਧਨੋਂ ਸੋਹਣਾ ਧਨ ਹੈ।
ਧੰਨ ਧੰਨ ਕੁਲ ਧੰਨ ਗ੍ਰਾਮ ਗਲੀ ਧੰਨ ਧੰਨ
ਧੰਨ ਧੰਨ ਸਮਾਂ ਧੰਨ ਸੰਨੋਂ ਸੋਹਣਾ ਸੰਨ ਹੈ।
ਮੰਨ ਮੰਨ ਮੰਨਤਾਂ ਮਨਾਇਆ ਜਿਸ ਜਗਜੀਤ
ਧੰਨ ਧੰਨ ਬਾਲਮ ਓਹੋ ਮਨੋਂ ਸੋਹਣਾ ਮਨ ਹੈ।

# ਕਬਿੱਤ (ਗੁਰੂ ਜਗਜੀਤ ਬਿਨ)

ਦੇਖ ਬਨਵਾਰੀ ਬਨਵਾਰੀ ਕੋ ਜੇ ਦੇਖਾ ਚਾਹੇਂ
ਆਨ ਬਨਵਾਰੀ ਕਹਾਂ ਗੁਰੂ ਜਗਜੀਤ ਬਿਨ।
ਦੇਖ ਗਿਰਧਾਰੀ ਗਿਰਧਾਰੀ ਕੋ ਜੇ ਦੇਖਾ ਚਾਹੇਂ
ਆਨ ਗਿਰਧਾਰੀ ਕਹਾਂ ਗੁਰੂ ਜਗਜੀਤ ਬਿਨ
ਦੇਖ ਲੇ ਮੁਰਾਰੀ ਮੁਰਾਰੀ ਕੋ ਜੇ ਦੇਖਾ ਚਾਹੇਂ
ਆਨ ਮੁਰਾਰੀ ਕਹਾਂ ਗੁਰੂ ਜਗਜੀਤ ਬਿਨ
'ਬਾਲਮ' ਕਹਿਤ ਨਿਰੰਕਾਰ ਕੋ ਜੇ ਦੇਖਾ ਚਾਹੇਂ
ਆਨ ਨਿਰੰਕਾਰ ਕਹਾਂ ਗੁਰੂ ਜਗਜੀਤ ਬਿਨ
ਦੇਖ ਵਲੀ ਪੀਰ ਵਲੀ ਪੀਰ ਕੋ ਜੇ ਦੇਖਾ ਚਾਹੇਂ
ਆਨ ਵਲੀ ਪੀਰ ਕਹਾਂ ਗੁਰੂ ਜਗਜੀਤ ਬਿਨ।
ਦੇਖ ਲੇ ਕਬੀਰ ਕਬੀਰ ਕੋ ਭੀ ਦੇਖਾ ਚਾਹੇਂ
ਆਨ ਹੈ ਕਬੀਰ ਕਹਾਂ ਗੁਰੂ ਜਗਜੀਤ ਬਿਨ
ਦੇਖ ਬਲਬੀਰ ਬਲਬੀਰ ਕੋ ਜੇ ਦੇਖਾ ਚਾਹੇਂ
ਆਨ ਬਲਬੀਰ ਕਹਾਂ ਗੁਰੂ ਜਗਜੀਤ ਬਿਨ
'ਬਾਲਮ' ਕਹਿਤ ਰਘੁਬੀਰ ਕੋ ਜੇ ਦੇਖਾ ਚਾਹੇਂ
ਆਨ ਰਘੁਬੀਰ ਕਹਾਂ ਗੁਰੂ ਜਗਜੀਤ ਬਿਨ।
ਦੇਖ ਪ੍ਰਿਆ ਪਿਆਰ ਪ੍ਰਿਆ ਪਿਆਰ ਕੋ ਜੇ ਦੇਖਾ ਚਾਹੇਂ
ਆਨ ਪ੍ਰਿਆ ਪਿਆਰ ਕਹਾਂ ਗੁਰੂ ਜਗਜੀਤ ਬਿਨ।
ਦੇਖ ਹਿਤੂ ਯਾਰ ਹਿਤੂ ਯਾਰ ਕੋ ਜੇ ਦੇਖਾ ਚਾਹੇਂ
ਆਨ ਹਿਤੂ ਯਾਰ ਕਹਾਂ ਗੁਰੂ ਜਗਜੀਤ ਬਿਨ
ਦੇਖ ਦਿਲਦਾਰ ਦਿਲਦਾਰ ਕੋ ਜੇ ਦੇਖਾ ਚਾਹੇਂ
ਆਨ ਨਿਰੰਕਾਰ ਕਹਾਂ ਗੁਰੂ ਜਗਜੀਤ ਬਿਨ
'ਬਾਲਮ' ਕਹਿਤ ਗਮਖ਼ਾਰ ਕੋ ਜੇ ਦੇਖਾ ਚਾਹੇਂ
ਆਨ ਗਮਖ਼ਾਰ ਕਹਾਂ ਗੁਰੂ ਜਗਜੀਤ ਬਿਨ।

ਦੇਖ ਸਰਦਾਰ ਸਰਦਾਰ ਕੋ ਜੇ ਦੇਖਾ ਚਾਹੇਂ
ਆਨ ਸਰਦਾਰ ਕਹਾਂ ਗੁਰੂ ਜਗਜੀਤ ਬਿਨ।

ਦੇਖ ਸਰਕਾਰ ਸਰਕਾਰ ਕੋ ਜੇ ਦੇਖਾ ਚਾਹੇਂ
ਆਨ ਸਰਕਾਰ ਕਹਾਂ ਗੁਰੂ ਜਗਜੀਤ ਬਿਨ

ਦੇਖ ਕਰਤਾਰ ਕਰਤਾਰ ਕੋ ਜੇ ਦੇਖਾ ਚਾਹੇਂ
ਆਨ ਕਰਤਾਰ ਕਹਾਂ ਗੁਰੂ ਜਗਜੀਤ ਬਿਨ

'ਬਾਲਮ' ਕਹਿਤ ਅਵਤਾਰ ਕੋ ਜੇ ਦੇਖਾ ਚਾਹੇਂ
ਆਨ ਅਵਤਾਰ ਕਹਾਂ ਗੁਰੂ ਜਗਜੀਤ ਬਿਨ

ਦੇਖ ਪਾਂਚ ਧਾਰਾ ਪਾਂਚ ਧਾਰਾ ਗਰ ਦੇਖਾ ਚਾਹੇਂ
ਆਨ ਪਾਂਚ ਧਾਰਾ ਕਹਾਂ ਗੁਰੂ ਜਗਜੀਤ ਬਿਨ।

ਦੇਖ ਪਾਂਚ ਮਾਰਾ ਗਰ ਦੇਖਾ ਚਾਹੇਂ
ਆਨ ਪਾਂਚ ਮਾਰਾ ਕਹਾਂ ਗੁਰੂ ਜਗਜੀਤ ਬਿਨ

ਦੇਖ ਪਾਂਚ ਗਾਰਾ ਪਾਂਚ ਗਾਰਾ ਗਰ ਦੇਖਾ ਚਾਹੇਂ
ਆਨ ਪਾਂਚ ਗਾਰਾ ਕਹਾਂ ਗੁਰੂ ਜਗਜੀਤ ਬਿਨ

'ਬਾਲਮ' ਕਹਿਤ ਪਾਂਚ ਧਾਰਾ ਪਾਂਚ ਧਾਰਾ ਗਰ ਦੇਖਾ ਚਾਹੇਂ
ਆਨ ਪਾਂਚ ਧਾਰਾ ਕਹਾਂ ਗੁਰੂ ਜਗਜੀਤ ਬਿਨ।

ਦੇਖ ਮਹਾਂਦਾਨੀ ਮਹਾਂਦਾਨੀ ਗਰ ਦੇਖਾ ਚਾਹੇਂ
ਆਨ ਮਹਾਂਦਾਨੀ ਕਹਾਂ ਗੁਰੂ ਜਗਜੀਤ ਬਿਨ।

ਦੇਖ ਦਿਲਜਾਨੀ ਦਿਲਜਾਨੀ ਗਰ ਦੇਖਾ ਚਾਹੇਂ
ਆਨ ਦਿਲਜਾਨੀ ਕਹਾਂ ਗੁਰੂ ਜਗਜੀਤ ਬਿਨ

ਦੇਖ ਲਾਸਾਨੀ ਲਾਸਾਨੀ ਗਰ ਦੇਖਾ ਚਾਹੇਂ
ਆਨ ਲਾਸਾਨੀ ਕਹਾਂ ਗੁਰੂ ਜਗਜੀਤ ਬਿਨ

'ਬਾਲਮ' ਕਹਿਤ ਬਿਨ ਫਾਨੀ ਗਰ ਦੇਖਾ ਚਾਹੇਂ
ਆਨ ਬਿਨਫਾਨੀ ਕਹਾਂ ਗੁਰੂ ਜਗਜੀਤ ਬਿਨ।

ਦੇਖ ਸਾਹਿਬਾਨ ਸਾਹਿਬਾਨ ਗਰ ਦੇਖਾ ਚਾਹੇਂ
ਆਨ ਸਾਹਿਬਾਨ ਕਹਾਂ ਗੁਰੂ ਜਗਜੀਤ ਬਿਨ।
ਦੇਖ ਸੁਲਤਾਨ ਸੁਲਤਾਨ ਗਰ ਦੇਖਾ ਚਾਹੇਂ
ਆਨ ਸੁਲਤਾਨ ਕਹਾਂ ਗੁਰੂ ਜਗਜੀਤ ਬਿਨ
ਦੇਖ ਭਗਵਾਨ ਭਗਵਾਨ ਗਰ ਦੇਖਾ ਚਾਹੇਂ
ਆਨ ਭਗਵਾਨ ਕਹਾਂ ਗੁਰੂ ਜਗਜੀਤ ਬਿਨ
'ਬਾਲਮ' ਕਹਿਤ ਬਲਵਾਨ ਗਰ ਦੇਖਾ ਚਾਹੇਂ
ਆਨ ਬਲਵਾਨ ਕਹਾਂ ਗੁਰੂ ਜਗਜੀਤ ਬਿਨ
ਦੇਖ ਗੁਣਖਾਣ ਗੁਣਖਾਣ ਗਰ ਦੇਖਾ ਚਾਹੇਂ
ਆਨ ਗੁਣਖਾਣ ਕਹਾਂ ਗੁਰੂ ਜਗਜੀਤ ਬਿਨ।
ਦੇਖ ਵਿਦਵਾਨ ਵਿਦਵਾਨ ਗਰ ਦੇਖਾ ਚਾਹੇਂ
ਆਨ ਵਿਦਵਾਨ ਕਹਾਂ ਗੁਰੂ ਜਗਜੀਤ ਬਿਨ
ਦੇਖ ਲੁਕਮਾਨ ਲੁਕਮਾਨ ਗਰ ਦੇਖਾ ਚਾਹੇਂ
ਆਨ ਲੁਕਮਾਨ ਕਹਾਂ ਗੁਰੂ ਜਗਜੀਤ ਬਿਨ
'ਬਾਲਮ' ਕਹਿਤ ਬੁੱਧਮਾਨ ਗਰ ਦੇਖਾ ਚਾਹੇਂ
ਆਨ ਬੁੱਧਮਾਨ ਕਹਾਂ ਗੁਰੂ ਜਗਜੀਤ ਬਿਨ।

# ਸ੍ਰੀ ਭੈਣੀ ਸਾਹਿਬ

ਜੀ ਹਾਂ ! ਜਿਸ ਵਿੱਚ ਆਪ ਅਕਾਲ ਪੁਰਖ ਨੇ ਪੰਜ-ਭੂਤਕ ਸਰੀਰ ਧਾਰਨ ਕਰਕੇ ਕਈਆਂ ਦਾ ਭਲਾ ਕੀਤਾ, ਦੈਂਤਾਂ ਨੂੰ ਦੇਵਤੇ ਬਣਾਇਆ, ਦਰਿੰਦੀਆਂ ਨੂੰ ਵੈਸ਼ਨੋ ਕੀਤਾ। ਪਾਪੀਆਂ ਨੂੰ ਪਵਿੱਤਰ ਕਰਕੇ ਦੁਖੀਆਂ ਦੇ ਦਰਦ ਵੰਡੇ। ਜਾਬਰ ਦਾ ਮੁਕਾਬਲਾ ਅਤੇ ਮਾੜੇ ਦੀ ਮਦਦ ਕੀਤੀ। ਆਜ਼ਾਦੀ ਦੀ ਲਹਿਰ ਚਲਾਈ, ਅੰਗਰੇਜ਼ ਦੇ ਖ਼ਿਲਾਫ਼ ਨਾਅਰਾ ਲਾਇਆ। ਉਹ ਭੈਣੀ ਸਾਹਿਬ ਜਿਸਨੇ ਆਜ਼ਾਦੀ ਨੂੰ ਜਨਮ ਦਿੱਤਾ, ਧਰਮ ਦੇ ਝੰਡੇ ਝੁਲਾਏ। ਜਿਥੇ ਆਪ ਪਰਮੇਸ਼ਵਰ ਵੱਸਦਾ ਏ ਉਸਦੀ ਉਪਮਾ ਸੁਣੋ :-

## ਕਵਿਤਾ

ਭੈ ਬਿਨ, ਭੁੱਲ ਬਿਨ, ਭੁੱਖ ਔਰ ਭਾਵੀ ਬਿਨ,
ਭਗਤੀ ਮੈ ਭਰੀ ਭਰਪੂਰ ਭੈਣੀ ਸਾਹਿਬ ਹੈ ॥
ਜਤ, ਸਤ, ਸੰਜਮ, ਸੰਤੋਖ ਹੀ ਦਿਖਾਈ ਦੇਤ,
ਨਿਰੰਕਾਰ ਨਾਨਕ ਕਾ ਨੂਰ ਭੈਣੀ ਸਾਹਿਬ ਹੈ ॥
ਮਸਤੀ ਮਸਤ ਹੈ ਮਸਤੋਂ ਕੀ ਟੋਲੀਓਂ ਮੇਂ,
ਸਦਾ ਹੀ ਅਨੰਦ ਕਾ ਸਰੂਰ ਭੈਣੀ ਸਾਹਿਬ ਹੈ ॥
ਲਾਖੋ ਹੀ ਮਸਤ ਮੂਸੇ ਪੜੇ ਹੈਂ ਹਵਾਸ ਬਿਨ,
ਫਰਸ਼ੋਂ ਪੇ 'ਬਾਲਮ' ਕੋਹਤੂਰ ਭੈਣੀ ਸਾਹਿਬ ਹੈ ॥
ਰਹਿਤੇ ਵਹਾਂ ਦੇਵ ਔਰ ਦੇਵਨ ਕੇ ਮਹਾਂਦੇਵ,
ਜਗਤੀ ਹੈ ਜੋਤ ਸਦਾ ਸੀਤਾ ਪਤਿ ਰਾਮ ਕੀ ॥
ਗੋਪੀਆਂ ਗਵਾਲੇ ਵਹਾਂ ਝੂਮ ਝੂਮ ਨਾਚ ਕਰੇ,
ਬਜਤੀ ਹੈ ਮੁਰਲੀ ਮੋਹਨੀ ਘਨਸ਼ਾਮ ਕੀ ॥
ਵਿਸ਼ਨੁ ਸਿੰਘਾਸਨ ਪੇ ਵਿਸ਼ਨੂੰ ਸਰੂਪ ਗੁਰੂ,
ਸੰਗਤੋਂ ਕੋ ਸ਼ੋਭਾ ਹੈਂ ਸੁਨਾਤੇ ਹਰੀ ਨਾਮ ਕੀ ॥
ਗੀਤ ਵਾ ਸੰਗੀਤ ਰੀਤ ਸਦਾ ਹੀ ਸੁਨਾਈ ਦੇਤ,
ਆਖੋਂ ਦੇਖੀ ਬਾਤ ਯੇ 'ਬਾਲਮ' ਤਮਾਮ ਕੀ ॥

# ਸ੍ਰੀ ਭੈਣੀ ਸਾਹਿਬ

ਦੋਹਿਰਾ

ਬਿਸ਼ਣੁ ਪੁਰੀ ਅਰੁ ਵਿਸ਼ਵ ਸੇ ਅਧਿਕ ਮਹਾਨਤਾ ਮਾਨ ।।
ਭੈਣੀ ਪੁਰੀ ਬਿਰਾਜ ਹੈਂ ਭਾਗ, ਭਗਤੀ, ਭਗਵਾਨ

ਕਬਿੱਤ

ਰਾਮ ਕੀ ਅਯੁੱਧਿਆ ਅਯੁੱਧਿਆ ਸੇ ਭੈਣੀ ਭਈ,
ਰਾਮ ਭਏ ਰਾਮ ਹਰਿ ਰਾਮ ਰਾਮ ਭਰੀ ਹੈ ।।
ਸੁੱਚ ਭਰੀ ਸੋਧ ਭਰੀ ਪ੍ਰੇਮ ਪ੍ਰਬੋਧ ਭਰੀ,
ਹਰੀ ਰੂਪ ਹਰੀ ਹਰਿ ਹਰਿ ਨਾਮ ਭਰੀ ਹੈ ।।
ਪ੍ਰਭੂ ਪ੍ਰਤਾਪ ਹਰਿ ਜਪਿਓ ਅਜਪਾ ਜਾਪ,
ਤਾ ਕੇ ਪ੍ਰਤਾਪ ਕਰ ਧਰਮ ਧਾਮ ਭਰੀ ਹੈ ।।
ਜੋਤ ਭਰੀ ਜੀਤ ਭਰੀ 'ਬਾਲਮ' ਪ੍ਰੀਤ ਭਰੀ,
ਨਾਮ ਕੀ ਖ਼ੁਮਾਰੀ ਜਗਜੀਤ ਜਾਮ ਭਰੀ ਹੈ ।।

# ਸਤਿਗੁਰੂ ਜਗਜੀਤ ਸਿੰਘ

ਸਤਿਗੁਰੂ ਜਗਜੀਤ ਸਿੰਘ ਜਗ ਅੰਦਰ ਆਏ ਕਾਦਿਰ ਕਰਤਾਰ, ਨਾ ਜਗ ਜਾਣੇ।
ਸੌਂਹ ਰਾਮ ਦੀ ਰਾਮ ਤੋਂ ਘੱਟ ਨਾਹੀ ਹੈਨ ਰਾਮ ਅਵਤਾਰ, ਨਾ ਜਗ ਜਾਣੇ।
ਭਗਤ ਕ੍ਰਿਸ਼ਨ ਦੇ ਆਖਦੇ ਕ੍ਰਿਸ਼ਨ ਦੀ ਸੌਂਹ ਹੈਨ ਕ੍ਰਿਸ਼ਨ ਮੁਰਾਰ, ਨਾ ਜਗ ਜਾਣੇ।
ਮਾਇਆ ਮੁਕਤੀ ਨਾਮ ਦੇ ਦੇਣ ਵਾਲੇ ਹੈਨ ਇਹ ਅਵਤਾਰ, ਨਾ ਜਗ ਜਾਣੇ।
ਸਤਿਗੁਰੂ ਪ੍ਰਤਾਪ ਸਿੰਘ ਕਹਿ ਗਏ ਸਨ ਮੈਂ ਜਗਜੀਤ ਦੇ ਹੋਠਾਂ ਤੇ ਹੱਸਦਾ ਰਹੂੰ।
ਇਸਦਾ ਹੱਥਾਂ ਵਿੱਚ ਹੋਵੇਗਾ ਹੱਥ ਮੇਰਾ ਇਸਦੇ ਖਿਆਲਾਂ ਦੇ ਵਿਹੜੇ ਵੱਸਦਾ ਰਹੂੰ।
ਇਸਦੀ ਜੋਤ ਵਿੱਚ ਜਗੇਗੀ ਜੋਤ ਮੇਰੀ ਜ਼ਮਾਨਾ ਏਸ ਦੇ ਚਰਨਾਂ ਨੂੰ ਝੱਸਦਾ ਰਹੂ।

ਬਣੇ ਪ੍ਰੇਮੀ ਉਹ ਗੁਰੂ ਜਗਜੀਤ ਸਿੰਘ ਦਾ ਜਿਸਨੇ ਮੇਰੇ ਨਾਲ ਕਰਨਾ ਪਿਆਰ ਹੋਵੇ।
ਸੇਵਕ ਬਣੇ ਉਹ ਗੁਰੂ ਜਗਜੀਤ ਸਿੰਘ ਦਾ ਜਿਸਨੇ ਲੁੱਟਣੀ ਮੌਜ ਬਹਾਰ ਹੋਵੇ।
ਜਿਸਨੂੰ ਗੁਰੂ ਜਗਜੀਤ ਸਿੰਘ ਕਹਿਣ ਮੇਰਾ ਖਾਦਿਮ ਉਸਦਾ ਸਾਰਾ ਸੰਸਾਰ ਹੋਵੇ।
ਇਸਦੀ ਨਜ਼ਰ ਵਿੱਚ ਨਾਨਕ ਦੀ ਨਜ਼ਰ ਵੇਖੋ ਇਹ ਨਜ਼ਰੀ ਨਜ਼ਰ ਨਿਹਾਰ ਕਰਸੀ।
ਇਸਦੇ ਹੱਥ ਵਿੱਚ ਹੱਥ ਖੁਦਾ ਦਾ ਏ ਕਾਮਲ ਮਰਦ ਏ ਕਸਬੇ ਕਮਾਲ ਕਰਸੀ।
ਇਸਦੇ ਮਨ ਨਾ ਮਾਇਆ ਦਾ ਮੋਹ ਬਸੇ ਮੰਨਣ ਵਾਲਿਆਂ ਨੂੰ ਮਾਲਾ ਮਾਲ ਕਰਸੀ।
ਕਰਾਮਾਤ ਹੈ ਕਾਦਿਰ ਦੀ ਕੋਲ ਇਸਦੇ ਜਮਜਾਲ ਨੂੰ ਤੋੜ ਅਜਾਲ ਕਰਸੀ।

## ਉਪਮਾ ਸ੍ਰੀ ਭੈਣੀ ਸਾਹਿਬ

ਨਿਪੱਤਿਓਂ ਕੀ ਪੱਤ ਹੈ, ਨਿਗਤਿਓਂ ਕੀ ਗਤਿ
ਨਿਆਸਰਿਓਂ ਕਾ ਆਸਰਾ, ਨਿ-ਘਰਿਓਂ ਕਾ ਘਰ ਹੈ।।
ਮਾੜਿਓਂ ਕਾ ਮਾਨ ਹੈ; ਨਿਤਾਣਿਓਂ ਕਾ ਤਾਣ ਹੈ
ਨਿਰੀ ਝਿਓਂ ਕੀ ਚੀਜ਼ ਵੋ ਨਿ-ਦਰਿਓਂ ਕਾ ਦਰ ਹੈ ।।
ਨਿ-ਕੱਜਿਓਂ ਕਾ ਕੱਜ ਹੈ, ਨਿ-ਲੱਜਿਓਂ ਕਾ ਲੱਜ ਮਾਨੋ
ਭੈਣੀ ਭਰਪੂਰ ਝੋਲੀ ਭੁਖਿਓਂ ਕੀ ਭਰ ਹੈ।।
ਕਹੇ ਕਵੀ 'ਬਾਲਮ' ਵਹਾਂ ਜ਼ਾਲਮ ਸੁਧਰ ਗਏ
ਏਕ ਬਾਰ ਜਾ ਕੇ ਜੋ ਨਹਾਏ ਰਾਮ ਸਰ ਹੈ।।

## ਪਉੜੀ

ਸਤਿਗੁਰ ਨਾਨਕ ਦੇਵ ਜੋ ਗੁਰਗੱਦੀ ਦੀ ਰੀਤ ਚਲਾਈ।
ਚਲਦੀ ਚਲਦੀ ਨਾਨਕੋਂ ਗੋਬਿੰਦ ਸਿੰਘ ਗੁਰੂ ਵਿੱਚ ਆਈ।
ਗੁਰੂ ਬਾਲਕ ਪਾਈ ਦਸ਼ਮੇਸ਼ ਤੋਂ ਦੁਆਦਸ ਗੁਰ ਕੋ ਦੇਣੀ ਆਈ।
ਦੁਆਦਸ ਸਤਿਗੁਰ ਰਾਮ ਸਿੰਘ ਹਰੀ ਸਿੰਘ ਦੇ ਭੇਟ ਚੜ੍ਹਾਈ।
ਹਰੀ ਸਿੰਘ ਪ੍ਰਸੰਨ ਹੋ ਪ੍ਰਤਾਪ ਗੁਰੂ ਦੀ ਝੋਲੀ ਪਾਈ,
ਪ੍ਰਤਾਪ ਪ੍ਰਭੂ ਨੇ ਰੀਝ ਕੇ ਜਗਜੀਤ ਗੁਰੂ ਵਿੱਚ ਜੋਤ ਜਗਾਈ।
ਗੁਰਸਿੱਖਾਂ ਨੂੰ ਲੱਖ ਵਧਾਈ ।

# ਜੋਤਿ ਓਹਾ ਜੁਗਤਿ ਸਾਇ

ਗੁਰੂ ਨਾਨਕ  ਵਿੱਚ ਮੈਂ ਨਿਰੰਕਾਰ ਤੱਕਿਆ ਮਸਤੀ ਮਸਤ ਹੈ ਜਿਸ ਤਰਾਂ ਭੰਗ ਅੰਦਰ।

ਲਹਿਣੇ ਵਿੱਚ ਮੈਂ ਵੇਖਿਆ ਗੁਰੂ ਨਾਨਕ ਲਹਿਣਾ ਵੇਖਿਆ ਨਾਨਕ ਦੇ ਸੰਗ ਅੰਦਰ।

ਫੇਰ ਅੰਗਦ ਨੇ ਭੱਲੇ ਦਾ ਭਲਾ ਕੀਤਾ, ਗਿਆ ਰੰਗਿਆ ਭਲੇ ਦੇ ਰੰਗ ਅੰਦਰ।

ਅਮਰਦੇਵ ਨੇ ਦਾਸ ਤੋਂ ਰਾਮ ਕੀਤਾ ਡੋਬ ਡੋਬ ਕੇ ਗਿਆਨ ਕੀ ਗੰਗ ਅੰਦਰ।

ਗੁਰੂ ਅਰਜਨ ਤੇ ਹਰਿ ਗੋਬਿੰਦ ਵਿੱਚੋ ਬਦਲ ਬਦਲ ਕੇ ਜੋਤ ਇਹ ਰੂਪ ਆਈ।

ਹਰਿ ਰਾਇ ਹਰੀ ਕ੍ਰਿਸ਼ਨ ਸਾਹਿਬ ਸ਼ਕਤੀ ਤੇਗ ਬਹਾਦਰ ਦੇ ਵਿੱਚ ਪਾਈ।

ਨੌਆਂ ਗੁਰਾਂ ਦੀ ਸ਼ਕਤੀ ਹੋ ਕੱਠੀ  ਫਿਰ ਗੁਰੂ ਦਸ਼ਮੇਸ਼ ਪ੍ਰਗਟਾਇਆ ਏ।

ਬਾਲਕ ਸਿੰਘ ਪਿਛੋਂ ਰਾਮ ਸਿੰਘ ਸਤਿਗੁਰੂ ਕਲੂ ਕਾਲ ਅੰਦਰ ਸਤਿਜੁਗ ਲਾਇਆ ਏ।

ਹਰੀ ਸਿੰਘ ਤੇ ਗੁਰੂ ਪ੍ਰਤਾਪ ਜੀ ਨੇ ਬਣ ਬਣ ਕੇ ਪਿਆਰਾ ਪਿਆਰ ਦਿੱਤਾ।

'ਬਾਲਮ' ਗੁਰੂ ਜਗਜੀਤ ਤੋਂ ਜਾਏ ਬਲ ਬਲ ਜਿਸ ਵਿੱਚੋਂ ਗੁਰੂ ਨਾਨਕ ਦੀਦਾਰ ਦਿੱਤਾ।

# ਭਗਤ ਰਵਿਦਾਸ ਜੀ

ਕਿਸੇ ਰੰਗ ਵਿੱਚ ਭਗਤ ਜੀ ਕਹਿਣ ਲੱਗੇ,
ਪੰਡਤਾਂ ਮੇਰੇ ਵੀ ਦੋ ਲੈ ਜਾਈਂ ਪੈਸੇ।
ਨ੍ਹਾ ਧੋ ਕੇ ਫੇਰ ਇਸ਼ਨਾਨ ਕਰਨਾ,
ਫੇਰ ਗੰਗਾ ਦੀ ਭੇਟ ਚੜ੍ਹਾਈਂ ਪੈਸੇ।
ਇਕ ਗੱਲ ਪਰ ਮੇਰੀ ਇਹ ਯਾਦ ਰੱਖੀਂ,
ਪਾਣੀ ਵਿੱਚ ਨਾ ਐਵੇਂ ਪਟਕਾਈਂ ਪੈਸੇ।
ਕਹੀਂ ਕਿਹਾ ਰਵਿਦਾਸ ਨੇ ਦੇ ਦਰਸ਼ਨ,
ਬਾਂਹ ਕੱਢੇ ਤਾਂ ਹੱਥ ਫੜਾਈਂ ਪੈਸੇ।

ਜਾਂ ਪ੍ਰੇਮ ਸੁਨੇਹਾ ਭਗਤ ਦਾ ਗੰਗਾ ਨੂੰ ਆਇਆ।।
ਉਹਨੇ ਪਲ ਛਿਨ ਅੰਦਰ ਇਸਤ੍ਰੀ ਦਾ ਰੂਪ ਬਣਾਇਆ।।
ਸੂਰਜ ਸ਼ਰਮਿਆ ਵੇਖ ਕੇ ਜਦ ਬੁਰਕਾ ਲਾਹਿਆ।।
ਹੱਥ ਦਾਤੀ ਦਾ ਵੇਖ ਲੈ ਮੰਗਣ ਨੂੰ ਆਇਆ।

# ਸ਼ਹੀਦ

ਜਾਮੇ ਸ਼ਹਾਦਤ ਪੀਤੇ ਹੈ ਸ਼ਹੀਦ, ਸਮਝਤੇ ਪੈਮਾਨਾ ਹੈ ।

ਖ਼ੁਸ਼ ਰਹਿਤੇ ਹੈ ਕਤਲਗਾਹ ਮੇਂ ਕਹਿਤੇ ਹੈਂ ਮੈ-ਖ਼ਾਨਾ ਹੈ ।

ਹੰਸਤੇ ਹੈਂ ਦੇਖਕਰ ਜ਼ਾਲਿਮ ਕੀ ਸ਼ਮਸ਼ੀਰ ਕੋ,

ਬਦਲ ਦੇਤੇ ਹੈਂ 'ਬਾਲਮ' ਵਤਨ ਕੀ ਤਕਦੀਰ ਕੋ ।।

ਜੋ ਆਸ਼ਿਕ ਹੈਂ ਸਦਾਕਤ ਕੇ ਵੁਹ ਜੀਨਾ ਛੋੜ ਦੇਤੇ ਹੈਂ ।

ਖਿਲੌਨਾ ਜਿਸਮ ਅਪਨੇ ਕਾ ਖ਼ੁਸ਼ੀ ਸੇ ਫੋੜ ਦੇਤੇ ਹੈਂ ।

ਨਾ ਹੂਰੋਂ ਕੀ ਹਸਰਤ ਹੈ ਨਾ ਤਖ਼ਤੋ - ਤਾਜ ਕੀ 'ਬਾਲਮ',

ਖ਼ੁਦਾ ਭੀ ਦੇ ਖ਼ੁਦਾਈ ਤੋ ਵਾਪਿਸ ਮੋੜ ਦੇਤੇ ਹੈਂ ।

## ਗੀਤ (ਕੌਮੀ ਰੰਗ ਆਉਂਦੇ)

ਲਾ ਟੁੱਭੀਆਂ ਸ਼ਹੀਦਾਂ ਦੇ ਖ਼ੂਨ ਅੰਦਰ ਫਿਰ ਕੌਮਾਂ ਤੇ ਕੌਮੀ ਰੰਗ ਆਉਂਦੇ।
ਜਿਵੇਂ ਸੜਦੀ ਸ਼ਮਾਂ ਦੀ ਲਾਸ਼ ਉੱਤੇ ਸਤੀ ਹੋਣ ਲਈ ਦੂਰੋਂ ਪਤੰਗ ਆਉਂਦੇ।

ਜਦੋਂ ਕੌਮਾਂ ਉਜਾੜੀਆਂ ਜਾਂਦੀਆਂ ਨੇ।
ਪੈਰਾਂ ਥਲੇ ਲਿਤਾੜੀਆਂ ਜਾਂਦੀਆਂ ਨੇ।
ਓਦੋਂ ਕੌਮਾਂ ਦੇ ਸਿਰਲੱਥ ਯੋਧੇ ਮਰਨ ਜਿਉਣ ਦੀਆਂ ਹੱਦਾਂ ਲੰਘ ਆਉਂਦੇ।
ਲਾ ਟੁੱਭੀਆਂ -------------------------------------------------

ਜਦੋਂ ਗੈਰਾਂ ਦੀ ਕੌਮ ਆਜ਼ਾਦ ਹੋਵੇ ।
ਅਤੇ ਆਪਣੀ ਕੌਮ ਬਰਬਾਦ ਹੋਵੇ ।
ਓਦੋਂ ਬੰਨ ਕੇ ਸਿਹਰੇ ਸ਼ਹਾਦਤਾਂ ਦੇ ਮਰਦ ਮੌਤ ਦੇ ਬਣਕੇ ਮਲੰਗ ਆਉਂਦੇ ।
ਲਾ ਟੁੱਭੀਆਂ -------------------------------------------------

ਮਰਦ ਆਪਣੇ ਸਿਰ ਕਟਾ ਲੈਂਦੇ ।
ਸਿਰ ਕੌਮ ਦੇ ਕੱਟਣੋਂ ਬਚਾ ਲੈਂਦੇ ।
ਉਹ ਮਰ ਕੇ ਵੀ 'ਬਾਲਮ' ਨਹੀਂ ਮਰਦੇ ਸਗੋਂ ਮੌਤ ਨੂੰ ਮਾਰ ਕੇ ਵੀ ਡੰਗ ਆਉਂਦੇ ।
ਲਾ ਟੁੱਭੀਆਂ -------------------------------------------------

# ਵਜੀਦ ਖਾਂ ਦੇ ਨਾਲ ਸਾਹਿਬਜ਼ਾਦਿਆਂ ਦੇ
# ਸਵਾਲ ਜਵਾਬ

ਮੁਸ਼ਕਲ ਹੈ ਬੇਟੇ ਮਰਨਾਂ ਭੀ, ਬੱਸ ਕਹਿਣਾ ਹੀ ਅਸਾਨ ਹੈ।
ਹੰਸਾ ਜੋ ਕਤਲਗਾਹ ਮੇਂ , ਦੇਖਾ ਨ ਮੈਂ ਇਨਸਾਨ ਹੈ।
ਮੁਸ਼ਕਿਲ ਹੈ ਜਲਣਾ ਆਗ ਮੇਂ, ਆਸਾਨ ਗ਼ਮ ਖਾਣਾ ਨਹੀਂ।
ਕਹਿਣਾ ਹੀ ਬੱਸ ਅਸਾਨ ਹੈਂ, ਆਸਾਨ ਮਰ ਜਾਣਾ ਨਹੀਂ ।
ਸੁਣਤੇ ਹੀ ਬੱਚੇ ਸ਼ੇਰ ਕੇ, ਬੋਲੇ ਥੇ ਯੂੰ ਭਬਕਾਰ ਕਰ।
ਹੋਟੋਂ ਕੋ ਦਾਤੋਂ ਮੇ ਦਬਾ, ਯੂੰ ਕਹਾ ਲਲਕਾਰ ਕਰ ।

ਜ਼ੋਰਾਵਰ ਸਿੰਘ : ਦਾਸਤਾਂ ਸੁਣ ਲੇ ਜ਼ਰਾ, ਮਰਦੇ ਮੈਦਾਂ ਕੀ ਧਿਆਨ ਸੇ।
ਹੰਸਾ ਜੋ ਕਤਲਗਾਹ ਮੇਂ, ਕਹਿਤੇ ਹੈਂ ਸੁਣ ਲੈ ਧਿਆਨ ਸੇ।
ਲਾਟੇਂ ਥੀਂ ਲਟ ਲਟ ਜਲ ਰਹੀ, ਜਲਤਾ ਥਾ ਦਿਲ ਹਿਮਾਲ ਕਾ।
ਚਾਦਰ ਥੀਂ ਲੋਹੇ ਲਾਲ ਕੀ, ਸੰਦੇਸ਼ ਥਾ ਵੁਹ ਕਾਲ ਕਾ।
ਅੰਗਾਰ ਇਤਨੇ ਗਰਮ ਥੇ, ਜਲਤਾ ਥਾ ਦਿਲ ਕਸ਼ਮੀਰ ਕਾ।
ਪਿਘਲਾ ਥਾ ਪ੍ਰਬਤ ਬਰਫ ਕਾ, ਦਿਲ ਜਲਾ ਥਾ ਨੀਰ ਕਾ।
ਹਵਾ ਭੀ ਹੂਈ ਗਰਮ ਥੀ, ਜਲਤੀ ਲਟਾਏਂ ਆਗ ਕੀ।
ਭਾਗੇ ਥੇ ਮਾਲੀ ਬਾਗ ਕੇ, ਜਲਤੀ ਥੀਂ ਛਾਏਂ ਬਾਗ ਕੀ।
ਸਾਜੋਂ ਕੇ ਸੁਰ ਭੀ ਗਰਮ ਥੇ, ਜਲਤਾ ਥਾ ਦਿਲ ਭੀ ਰਾਗ ਕਾ।
ਜਲਤੀ ਥੀ ਜਲ ਮੇਂ ਮਛਲੀਆਂ, ਪਾਣੀ ਥਾ ਸ਼ੋਅਲਾ ਆਗ ਕਾ।

ਲਾਲ ਚਾਦਰ ਦੇਖ ਕਰ, ਕਾਂਪਾ ਥਾ ਦਿਲ ਭੀ ਮੌਤ ਕਾ।
ਫੌਤ ਹੋਣੇ ਸੇ ਡਰੀ, ਡਰਤਾ ਥਾ ਦਿਲ ਭੀ ਫੌਤ ਕਾ।
ਉਸ਼ ਆਗ ਕੇ ਸ਼ੋਅਲੇ ਮੇਂ, ਬੈਠਾ ਨੂਰ ਪ੍ਰਵਦਗਾਰ ਕਾ।
ਮਸਤੀ ਮੈਂ ਬੈਠਾ ਮਸਤ ਥਾ, ਡਰ ਦੂਰ ਥਾ ਸਰਕਾਰ ਕਾ।
ਨੀਚੇ ਥਾ ਬਿਸਤਰ ਆਗ ਕਾ, ਸਰ ਚਉਰ ਥੀ ਅੰਗਾਰ ਕੀ।
ਬੈਠੇ ਥੇ ਆਖੇਂ ਮੂੰਦ ਕਰ, ਵੁਹ ਯਾਦ ਮੇਂ ਕਰਤਾਰ ਕੀ ।
ਖੁਸ਼ ਥਾ ਰਾਜਿਕ ਕੀ ਰਜ਼ਾ ਮੇਂ, ਮਰਨੇ ਸੇ ਪ੍ਰੀਤਮ ਨਾ ਡਰਾ।
ਜਲਤੀ ਥੀ ਚਰਬੀ ਮਾਸ ਭੀ, ਜਿਸਮ ਛਾਲੋਂ ਸੇ ਭਰਾ।
ਮੂੰਹ ਸੇ ਯੇ ਅਵਾਜ਼ ਥੀ, ਹਿੰਦੂ ਵਾ ਹਿੰਦ ਆਜ਼ਾਦ ਹੋ।
ਮੈਂ ਤੋ ਖੁਸ਼ ਹੂੰ ਬੰਸ ਭੀ 'ਬਾਲਮ' ਮੇਰਾ ਬਰਬਾਦ ਹੋ।
ਫਤਿਹ ਸਿੰਘ : ਔਰ ਸੁਣ ਲੇ ਜ਼ਰਾ, ਤੂੰ ਦਾਸਤਾਂ ਅਵਤਾਰ ਕੀ।
ਅੱਥ਼ਾ ਕੇ ਅੱਥ਼ਾ ਜਾਨ ਕੀ, ਵਾ ਦਿਲੀ ਕੇ ਦਰਬਾਰ ਕੀ।
ਥੀ ਨਾਚਤੀ ਸ਼ੈਤਾਨੀਆਂ, ਵਾ ਜ਼ੁਲਮ ਕਾ ਬਾਜ਼ਾਰ ਥਾ।
ਥੇ ਸਾਜ਼ ਬਜ ਰਹੇ ਕਹਿਰ ਕੇ, ਵਹਾਂ ਗਾ ਰਹਾ ਅਹੰਕਾਰ ਥਾ।
ਗਰਦਨ ਝੁਕੀ ਇਨਸਾਫ ਕੀ, ਆਰਾ ਥਾ ਜਲਾਦ ਕਾ।
ਥਾ ਰਾਗ ਮਾਰੂ ਬਜ ਰਹਾ, ਝੁਕਾ ਥਾ ਸਿਰ ਫ਼ਿਰਯਾਦ ਕਾ।
ਬਹਿਤੇ ਥੇ ਨਾਲੇ ਖ਼ੂਨ ਕੇ, ਚਮਕਤੀ ਵਹਾਂ ਤਲਵਾਰ ਥੀ।
ਥੀ ਜ਼ੁਬਾਂ ਵੁਹ ਕਾਲ ਕੀ, ਜਾਂ ਮੌਤ ਕੀ ਚਮਕਾਰ ਥੀ।
ਡੂਬਾ ਪੜਾ ਥਾ ਖ਼ੂਨ ਮੇਂ, ਇਕ ਤਰਫ਼ ਮਤੀ ਦਾਸ ਹੀ।
ਟੁਕੜੇ ਥੇ ਉਸਕੇ ਜਿਸਮ ਕੇ, ਬਹਿਤੀ ਥੀ ਚਰਬੀ ਪਾਸ ਹੀ ।

ਚਲਤੇ ਫੁਹਾਰੇ ਖੂਨ ਕੇ, ਵਾ ਲਾਲ ਸਭ ਬਜ਼ਾਰ ਥਾ ।
ਜਿਸਨੇ ਦੇਖਾ ਸੀਨ ਸੂਬੇ, ਰੋਇਆ ਵੁਹ ਜ਼ਾਰੋ ਜ਼ਾਰ ਥਾ।
ਭਾਈ ਦਿਆਲਾ ਜੀ ਪੜੇ, ਉਸ ਖੂਨ ਕੇ ਤਲਾਬ ਮੇਂ ।
ਕਲ ਜੋ ਉਬਲੇ ਦੇਗ ਮੇਂ, ਅਬ ਸੋਏ ਮਸਤੀ ਖਵਾਬ ਮੇਂ ।
ਉਸ ਖੂਨ ਦੇ ਦਰਿਆ ਮੇਂ ਸੂਬੇ, ਅੱਬਾ ਕੇ ਅੱਬਾ ਖੜੇ ਥੇ।
ਜਕੜੇ ਜੰਜੀਰੋਂ ਮੇਂ ਥੇ ਵੁਹ, ਖੁਸ਼ ਮੌਤ ਕੇ ਸਿਰ ਚੜ੍ਹੇ ਥੇ।
ਇਕ ਤਰਫ਼ ਥਾ ਜਲਾਦ ਉਨ ਕੇ, ਥਾਏਂ ਬਾਜੂ ਤਾਜ਼ ਥਾ।
ਇਕ ਤਰਫ਼ ਕਤਲਗਾਹ ਥੀ, ਉਸ ਤਰਫ਼ ਸੁੰਦਰ ਸਾਜ਼ ਥਾ।
ਇਸ ਤਰਫ ਸੇਜ਼ਾ ਨਰਮ ਥੀ, ਉਸ ਤਰਫ਼ ਜਲਤੀ ਆਗ ਥੀ।
ਇਸ ਤਰਫ਼ ਮਾਰੂ ਮੌਤ ਕਾ, ਉਸ ਤਰਫ਼ ਮੋਹਨੀ ਰਾਗ ਥੀ ।
ਇਸ ਤਰਫ਼ ਸ਼ਰਾਬੇ ਜਾਮ ਥੇ, ਉਸ ਤਰਫ਼ ਜਾਮੇ ਜ਼ਹਿਰ ਥਾ।
ਇਸ ਤਰਫ਼ ਮਨਜ਼ਰ ਹੂਰ ਕੇ, ਉਸ ਤਰਫ਼ ਦੁਖ ਕਾ ਕਹਿਰ ਥਾ।
ਇਸ ਤਰਫ਼ ਰੁਤਬੇ ਨਬੀ ਕੇ, ਉਸ ਤਰਫ਼ ਫ਼ਤਵੇ ਮੌਤ ਕੇ।
ਇਸ ਤਰਫ਼ ਜ਼ਿੰਦਗੀ ਸ਼ਾਦ ਥੀ, ਉਸ ਤਰਫ਼ ਖਤਰੇ ਫੌਤ ਕੇ।
ਅੱਬਾ ਕੇ ਅੱਬਾ ਜਾਂ ਬੋਲੇ, ਮੁਝ ਕੋ ਨਾ ਕੁਛ ਦਰਕਾਰ ਹੈ।
ਚਾਹਤਾ ਨਹੀਂ ਜੰਨਤ, ਹੂਰੋਂ ਗੁਲਜ਼ਾਰ ਸਭ ਬੇਕਾਰ ਹੈ।
ਜਿੰਦਾ ਰਹੇ ਯੇ ਤਿਲਕ ਜੰਞੂ, ਚੋਟੀ ਕੀ ਰਖਸ਼ਾ ਕਰੇਂਗੇ।
ਥੂਕਤੇ ਹੈਂ ਤਖਤ ਪੇ ਹਮ, ਕਤਲਗਾਹ ਮੇਂ ਮਰੇਂਗੇ।
ਮੇਰੀ ਤੋ ਯੇ ਆਵਾਜ਼ ਹੈ ਮੇਰਾ ਹੀ ਘਰ ਬਰਬਾਦ ਹੋ।
ਜੰਞੂ ਵਾ ਤਿਲਕ ਹਿੰਦੂ ਕਾ ਇਸ ਹਿੰਦ ਮੇਂ ਅਜ਼ਾਦ ਹੋ।

# ਸਿਪਾਹੀ ਵੱਲੋਂ ਮਾਤਾ ਗੁਜਰੀ ਜੀ ਨੂੰ ਸੁਨੇਹਾ

ਨਾ ਕਲਗੀਆਂ ਚੁੰਮ ਕੇ ਰੱਖ ਮਾਤਾ ਤੇਰੇ ਲਾਲ ਨਹੀਂ ਆ ਕੇ ਪੌਣ ਲੱਗੇ।
ਹੁਣ ਰੋਣੇ ਉਮਰ ਦੇ ਰੋਈ ਜਾ ਤੇਰੇ ਚੰਨ ਨਹੀਂ ਆ ਕੇ ਹਸੌਣ ਲੱਗੇ।

ਹੁਣ ਔਸੀਆਂ ਭਾਵੇਂ ਪਾ ਨਾ ਤੂੰ ।
ਦੇ ਕੇ ਚੂਰੀ ਕਾਗ ਉਡਾ ਨਾ ਤੂੰ।
ਤੇਰੀ ਗੋਦ ਨੂੰ ਭਾਗ ਨਹੀਂ ਲੌਣ ਲਗੇ। ਨਾ ਕਲਗੀਆਂ ------------

ਉਹ ਗੀਤ ਆਜ਼ਾਦੀ ਦਾ ਗਾ ਬੈਠੇ।
ਉਹ ਗੋਦ ਦਾਦੇ ਦੀ ਜਾ ਬੈਠੇ ।
ਮਾਂ ਕਹਿ ਕੇ ਨਹੀਂ ਤੈਨੂੰ ਬੁਲੌਣ ਲੱਗੇ। ਨਾ ਕਲਗੀਆਂ ------------

ਦੋ ਵਿੱਚ ਚਮਕੌਰ ਦੇ ਲੜ ਗਏ ਨੇ।
ਅਰਸ਼ਾਂ ਦੀ ਪੌੜੀ ਚੜ੍ਹ ਗਏ ਨੇ।
ਹੁਣ ਨਹੀਂ ਜ਼ਮੀਨਾਂ ਤੇ ਔਣ ਲੱਗੇ । ਨਾ ਕਲਗੀਆਂ ------------

ਦੋ ਵਿੱਚ ਦੀਵਾਰਾਂ ਚੱਲ ਗਏ ਨੇ।
ਉਹ ਧਰਮ ਸ਼ਮਾਂ ਵਿੱਚ ਜਲ ਗਏ ਨੇ।
ਨਹੀਂ ਠੰਢ ਕਲੇਜੇ ਪੌਣ ਲੱਗੇ । ਨਾ ਕਲਗੀਆਂ ------------

ਉਹ ਬੁਲਬੁਲ ਨਹੀਂ ਜੋ ਫੁੱਲਾਂ ਦੇ ਖੇੜੇ ਤੇ ਰੀਝ ਜਾਵੇ।

ਕੋਇਲ ਨਹੀਂ ਜਿਹੜੇ ਪੀਲੇ ਅੰਬਾਂ ਤੇ ਖੁਸ਼ ਹੋ ਜਾਏ।

ਸੋਨਾ ਉਸ ਨੂੰ ਖਰੀਦ ਨਹੀਂ ਸਕਦਾ।

ਮਿੱਠੀਆਂ ਸੁਰਾਂ ਉਸ ਨੂੰ ਮਸਤ ਨਹੀਂ ਕਰ ਸਕਦੀਆਂ ।

ਲੈਕਚਰ ਉਸ ਨੂੰ ਲੁਭਾ ਨਹੀਂ ਸਕਦੇ।

ਭੇਖਾਂ ਤੋਂ ਉਹ ਦੂਰ ਭੱਜਦਾ ਏ।

ਆਰਤੀਆਂ ਨਾਲ ਆਨੰਦਿਤ ਨਹੀਂ ਹੁੰਦਾ ਤੇ ਰੋਜ਼ੇ ਰੱਖਿਆਂ ਰਾਜ਼ੀ ਨਹੀਂ ਹੁੰਦਾ।

ਸਿਜਦੇ ਕੀਤਿਆਂ ਸਿਆਣਦਾ ਹੀ ਨਹੀਂ ਅਤੇ ਤਿਲਕ ਵੇਖ ਕੇ

ਪਹਿਲੇ ਹੀ ਤਿਲਕ ਜਾਂਦਾ ਹੈ।

ਫਿਰਕਾਪ੍ਰਸਤੀ ਤੋਂ ਉਸ ਨੂੰ ਨਫ਼ਰਤ ਹੈ।

ਦਿਲਦਾਰ ਨੂੰ ਖ੍ਰੀਦਣ ਵਾਸਤੇ ਤਾਂ ਪ੍ਰੇਮੀ ਨੂੰ ਦਿਲ ਹੀ ਦੇਣਾ ਪੈਂਦਾ ਹੈ।

# ਕੱਵਾਲੀ (ਦਿਲ ਦਿਤਿਆਂ ਦਿਲਦਾਰ ਮਿਲੇ)

ਦਿਲ ਦਿਤਿਆਂ ਦਿਲਦਾਰ ਮਿਲੇ -----2

ਇਸ ਹੱਥ ਲੈਣਾ ਇਸ ਹੱਥ ਦੇਣਾ

ਬਿਲਕੁਲ ਨਾਹੀਂ ਉਧਾਰ ਮਿਲੇ। ਦਿਲ ਦਿੱਤਿਆਂ--------------------

ਜਾਤ ਦਾ ਏਥੇ ਸਵਾਲ ਨਾ ਕੋਈ,

ਊਚ ਤੇ ਨੀਚ ਦਾ ਖਿਆਲ ਨਾ ਕੋਈ,

ਨਾਮੇ ਤਾਈਂ ਮੁਰਾਰ ਮਿਲੇ । ਦਿਲ ਦਿੱਤਿਆਂ----------------------

ਕਾਬੇ ਦੇ ਵਿੱਚ ਕੈਦ ਨਹੀਂ ਉਹ।

ਮੰਦਿਰ ਅੰਦਰ ਕੈਦ ਨਹੀਂ ਉਹ।

ਜੇ ਅੱਖ ਹੋਏ ਤੇਰੀ ਵੇਖਣ ਵਾਲੀ।

ਹਰ ਜ਼ਰਰੇ ਹਰ ਬਾਰ ਮਿਲੇ । ਦਿਲ ਦਿੱਤਿਆਂ----------------------

ਵਿੱਚ ਖ਼ਿਜ਼ਾਂ ਦੇ ਖੜਨਾ ਪੈਂਦਾ,

ਪੱਤਝੜ ਅੰਦਰ ਝੜਨਾ ਪੈਂਦਾ,

ਆਪਣੇ ਪੱਤੇ ਝਾੜ ਕੇ ਪਹਿਲੇ, ਪਿਛੋਂ ਫੇਰ ਬਹਾਰ ਮਿਲੇ।

ਦਿਲ ਦਿੱਤਿਆਂ ----------------------------------------------

ਉਸਨੂੰ ਉਹੀ ਗੋਦ ਬਿਠਾਵੇ,

ਜਿਹੜਾ ਆਪਣਾ ਆਪ ਮਿਟਾਵੇ,

ਲੱਖਾਂ ਲੱਭਦੇ ਲੱਭਦੇ ਮਰ ਗਏ।

ਕਾਂਸ਼ੀ ਨਾ ਹਰਿਦੁਆਰ ਮਿਲੇ । ਦਿਲ ਦਿੱਤਿਆਂ--------------------

ਭੇਡਾਂ ਦੀ ਨਾ ਦੇਹ ਕੁਰਬਾਨੀ,

ਛੱਡ ਦੇ ਇਹ ਬਕਰੀਦ ਮਨਾਣੀ,

ਆਪਣੀ ਸ਼ਾਹ ਰਗ ਤੇ ਰੱਖ ਖੰਜਰ ।

ਫਿਰ ਸੋਹਣੀ ਸਰਕਾਰ ਮਿਲੇ । ਦਿਲ ਦਿੱਤਿਆਂ------------------

ਮਤੀਦਾਸ ਪਿਆਰਾ ਤੱਕਿਆ। ਉਸਦੇ ਸੀਸ ਤੇ ਆਰਾ ਤੱਕਿਆ।

ਮਰਦਾ ਮਰਦਾ ਆਖਣ ਲੱਗਾ।

ਮਰਨ ਪਿੱਛੋਂ ਦਿਲਦਾਰ ਮਿਲੇ। ਦਿਲ ਦਿੱਤਿਆਂ---------------

ਸੂਲੀ ਤੇ ਜਾਨ ਟੰਗਾਉਣੀ ਪੈਂਦੀ । ਪੁੱਠੀ ਖੱਲ ਲੁਹਾਉਣੀ ਪੈਂਦੀ।

ਇਹ ਮਨਸੂਰ ਤੇ ਸ਼ਮਸ਼ ਕਹਿ ਗਏ।

ਕੁਰਬਾਨੀ ਦਈਏ ਪਿਆਰ ਮਿਲੇ। ਦਿਲ ਦਿੱਤਿਆਂ---------------

ਸੌਖੀ ਨਾਲ ਮਿਲਣ ਨਾ ਸੋਹਣੇ,

ਮਾਣ ਮੱਤੇ ਨੇ ਮਨ ਨੂੰ ਮੋਹਣੇ,

ਮਹਿਬੂਬਾਂ ਦੀ ਮੰਡੀ ਵਿਚੋਂ, ਜਰ ਦੇ ਨਾਲ ਨਾ ਯਾਰ ਮਿਲੇ।

ਦਿਲ ਦਿੱਤਿਆਂ----------------------------------------------

ਗੱਲਾਂ ਵਾਲੇ ਹੈਨ ਬਥੇਰੇ,

ਗੱਲਾਂ ਕਰ ਕਰ ਬੈਠਣ ਡੇਰੇ,

ਗੱਲਾਂ ਨਾਲ ਮਿਲੇ ਨਾ 'ਬਾਲਮ' ਸਿਰ ਦਿਤਿਆਂ ਸਰਦਾਰ ਮਿਲੇ।

ਦਿਲ ਦਿੱਤਿਆਂ ਦਿਲਦਾਰ ਮਿਲੇ ------------------------------

## ਨਸੀਰਾਂ ਬੁੱਧੂ ਸ਼ਾਹ ਜੀ ਨੂੰ

ਮਰੇ ਨਹੀਂ ਹਨ ਜੀਂਵਦੇ ਪੁੱਤ ਮੇਰੇ ਐਂਵੇ ਵਿੱਚ ਭੁਲੇਖੇ ਭਰਮਾਏ ਹੋਏ ਜੇ।
ਜਿਉਂਦੇ ਜਾਗਦੇ ਬੈਠੇ ਸੱਚਖੰਡ ਅੰਦਰ ਡੇਰੇ ਸ਼ਾਹੀ ਮਹੱਲਾਂ ਵਿੱਚ ਲਾਏ ਹੋਏ ਜੇ।
ਗਲਾਂ ਵਿੱਚ ਪੁਸ਼ਾਕਾਂ ਨੇ ਸਹਿਨਸ਼ਾਹੀ ਸਿਰ ਤੇ ਤਾਜ ਇਲਾਹੀ ਟਿਕਾਏ ਹੋਏ ਜੇ।
ਪੱਬ ਟਿਕੇ ਨਾ ਉਹਨਾਂ ਦਾ ਜ਼ਿਮੀਂ ਉਤੇ ਐਨੇ ਖੁਸ਼ੀਆਂ ਦੇ ਵਿੱਚ ਆਏ ਹੋਏ ਜੇ।
ਚਾਰੇ ਵੀਰ ਸੱਚਖੰਡ ਦੇ ਬਨਣ ਵਾਸੀ ਭੇਟਾ ਗੁਰਾਂ ਦੀ ਇਹ ਵੀ ਚੜ੍ਹਾ ਆਓ।
'ਬਾਲਮ' ਇਹ ਅਮਾਨਤ ਹੈ ਕੋਲ ਸਾਡੇ, ਹੈ ਜਿਨ੍ਹਾਂ ਦੀ, ਹੱਥ ਫੜਾ ਆਓ।

## ਮਾਤਾ ਸੁੰਦਰੀ ਜੀ

ਦੱਸੋ ਤੁਸਾਂ ਨੂੰ ਛੱਡ ਕੇ ਜਾਂ ਕਿੱਥੇ ਕੋਈ ਥਾਂ ਥਿਤਾ ਨਹੀਂ ਸਿਰ ਲੁਕਾਣ ਵਾਲਾ।
ਰੋਂਦੀ ਰਹਾਂਗੀ ਪ੍ਰੀਤਮਾ ਉਮਰ ਸਾਰੀ ਕੋਈ ਨਹੀਂ ਸੁੰਦਰੀ ਨੂੰ ਚੁੱਪ ਕਰਾਣ ਵਾਲਾ।
ਨਾ ਕੋਈ ਭੈਣ ਨਾ ਭਾਈ ਅੰਗ ਸਾਕ ਮੇਰਾ ਨਾ ਕੋਈ ਪਿਆਸੀ ਨੂੰ ਪਾਣੀ ਪਿਲਾਣ ਵਾਲਾ।
ਨਾ ਅਜੀਤ ਨਾ ਰਹਿਆ ਜੁਝਾਰ ਮੇਰਾ, ਰੋਂਦੀ ਮਾਂ ਨੂੰ ਧੀਰਜ ਬੰਧਾਣ ਵਾਲਾ।
ਜੋਰਾਵਰ ਤੇ ਫਤੇ ਗਏ ਖੁੱਸ ਮੈਥੋਂ ਰਿਹਾ ਕੋਈ ਨਾ ਮਾਂ ਜੀ ਬੁਲਾਣ ਵਾਲਾ।
ਡੁੱਬ ਮਰਾਂਗੀ ਗ਼ਮਾਂ ਦੇ ਸ਼ਹੁ ਅੰਦਰ ਮੈਨੂੰ ਕੋਈ ਨਹੀਂ ਪਾਰ ਲੰਘਾਣ ਵਾਲਾ।

ਅਸਾਂ ਤੁਸਾਂ ਦੇ ਹੁਣ ਨਹੀਂ ਮੇਲ ਹੋਣੇ ਮੇਲੇ ਹੋਣਗੇ ਵਿੱਚ ਦਰਗਾਹ ਸਾਡੇ।
ਜਿੰਨਾ ਸੀ ਅੰਨ ਜਲ ਖਾਧਾ ਇਕੱਠਿਆਂ ਨੇ ਅੱਡੋ ਅੱਡ ਹੋਏ ਅੱਜ ਰਾਹ ਸਾਡੇ।
ਨਾਤੇ ਟੁੱਟ ਗਏ ਅੱਜ ਸੰਬੰਧੀਆਂ ਦੇ ਸਿੱਖ ਸੇਵਕ ਨਾ ਭੈਣ ਭਰਾ ਸਾਡੇ।
ਤਰ ਆਏ ਆਂ ਸਾਗਰ ਸੰਸਾਰ ਸਾਰਾ ਬੰਨੇ ਲਾਇਆ ਏ ਅੱਜ ਮਲਾਹ ਸਾਡੇ।

ਕਦੋਂ ਮਿਲੋਗੇ ਲੁੱਛਦੀ ਤੜਫਦੀ ਨੂੰ ਕਦੋਂ ਕਰਾਂਗੀ ਸੋਹਣਾ ਦੀਦਾਰ ਪ੍ਰੀਤਮ।

ਕਦੋਂ ਹੌਕਿਆਂ ਤੋਂ ਛੁੱਟੂ ਜਾਨ ਮੇਰੀ ਕਦੋਂ ਖੁਸ਼ੀ ਨਾਲ ਕਰੂੰ ਪਿਆਰ ਪ੍ਰੀਤਮ।

ਖੁੱਸ ਗਿਆ ਚਕੋਰ ਤੋਂ ਚੰਦ ਸੋਹਣਾ ਕਿਸੇ ਸੁਹਾਗਣ ਤੋਂ ਉਹਦਾ ਸੁਹਾਗ ਖੁੱਸਿਆ।

ਕਵਲ ਫੁੱਲ ਹੈ ਖੁੱਸਿਆ ਭੌਰ ਕੋਲੋਂ ਅੱਜ ਰੋਂਦੀ ਬਹਾਰ ਤੋਂ ਬਾਗ ਖੁੱਸਿਆ।

ਪਾਣੀ ਖੁੱਸਿਆ ਤੜਫਦੀ ਮੀਨ ਪਾਸੋਂ ਅੱਜ ਕਿਸੇ ਅਭਾਗਣ ਤੋਂ ਭਾਗ ਖੁੱਸਿਆ।

ਕਾਲੀ ਗ਼ਮਾਂ ਦੀ ਰਾਤ ਵਿੱਚ ਸੁੰਦਰੀ ਤੋਂ ਵਿਹੰਦੇ ਵਿਹੰਦਿਆਂ ਜਗਦਾ ਚਿਰਾਗ ਖੁੱਸਿਆ।

-------

ਬਾਬਾ ਬੰਦਾ ਸਿੰਘ ਜੀ ਦੀ ਸ਼ਹੀਦੀ ਵਕਤ, ਸ਼ਹੀਦ ਹੋਣ ਆਏ ਇੱਕ ਨੌਜਵਾਨ ਦਾ ਆਪਣੀ ਮਾਤਾ ਨੂੰ ਉੱਤਰ

## ਰੁਬਾਈ

ਮੈਂ ਸਿੱਖੀ ਛੱਡਾਂ ਜੀਵਨ ਖ਼ਾਤਿਰ ਬੇ ਗੈਰਤ ਨਹੀਂ ਬਾਲ ਮਾਂ ।

ਕੈਰਤਾਈ ਦੀ ਅੱਗ ਦੇ ਭਾਂਬੜ ਸੀਨੇ ਵਿੱਚ ਨਾ ਬਾਲ ਮਾਂ ।

ਧੌਣ ਕਟਾ ਕੇ ਕਾਤਿਲ ਪਾਸੋਂ ਏਦਾਂ ਸਿਰ ਪਟਕਾਵਾਂ ।

ਵਾਲੀਬਾਲ ਦੀ ਖੇਡ ਦੇ ਅੰਦਰ ਜਿਉਂ ਪਟਕਾਉਂਦੇ ਬਾਲ ਮਾਂ।

ਜਦੋਂ ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਹਰਿਮੰਦਰ ਸਾਹਿਬ ਦੀ ਬੇਅਦਬੀ ਤੇ ਬੇਪੱਤੀ ਨਾ ਸਹਾਰਦੇ ਹੋਏ ਹਰਿਮੰਦਰ ਸਾਹਿਬ ਪਹੁੰਚੇ ਤਾਂ ਕੀ ਵੇਖਿਆ ਕਿ ਭਰੀ ਮਹਿਫਲ 'ਚ ਜੇਵਰਾਂ ਨਾਲ ਲੱਦੀ ਕੰਚਨੀ ਇਸ ਤਰ੍ਹਾਂ ਨੱਚ ਰਹੀ ਸੀ :-

ਧਾਗ ਤਿਟਾ ਧਈ ਧਈ ਬੋਲਤੀ ਮ੍ਰਿਦੰਗ ਸੰਗ

ਲਿਫ ਲਿਫ ਨਖਰੇ ਸੇਂ ਨਾਚਤੀ ਨਕਈਆ।

ਛੁਮ ਛੁਮ ਛਾਨਾ ਨਾਨਾ ਛੁਮਕ ਛੁਮਕ ਕਰੇ

ਆਘਾ ਨਾਨਾ ਘੁੰਗਰੂ ਜੋ ਪਗ ਮੇ ਬੰਧਈਆ।

ਲਮਕ ਲਮਕ ਲਿਟਾ ਹੋਠੋਂ ਸੇ ਨਿਹੋਰੇ ਕਰੇ

ਜੀਆ ਤੜਪਾਏ ਲਾਗੇ ਮੱਥੇ ਕੀ ਬਿੰਦਈਆ।

ਕਹਿ ਕਵੀ ਬਾਲਮ ਯਹਿ ਮੱਸੇ ਕੀ ਮੌਤ ਨਾਚੇ

ਭੇਜੀ ਰਘਰਾਈ ਲਿਫ ਗਾਤੀ ਜੋ ਗਵਈਆ।

ਨਚਾਰ ਦੀ ਹਰਕਤ ਵੇਖ ਕੇ ਮੱਸਾ ਲਟੂ ਹੋ ਰਿਹਾ ਸੀ

ਥਰਕ ਥਰਕ ਥਾਰਾ ਥਾਰਾ ਰਾਰਾ ਥਰਕ

ਰਿਸਕ ਰਿਸਕ ਰੇਸ਼ਮ ਨੀ ਚੁਨਰੀਆ।

ਕਰੁਕ ਕਰੁਕ ਕਰ ਕਟ ਮੇਂ ਕਰਕ ਉਠੇ

ਮਰਕ ਮਰਕ ਕਰੇ ਪੌਣ ਮੁਨਰੀਆ।

ਫਰੁਕ ਫਰੁਕ ਕਰ ਫਿਰੇ ਵਹ ਫਰਸ਼ ਪਰ

ਫਰਰਾਰਾ ਫਰਰਾਰਾ ਕਰੇ ਨੁਚਰੀਆਂ।

ਸ਼ਰਰ ਸ਼ਰਰ ਕਰ ਪੀਤ ਸ਼ਰਾਬੀ

ਸੁਰਰ ਸੁਰਰ ਸੁਰ ਸੰਗੀਤ ਸਨੌਰੀਆ।

ਵੇਸਵਾ ਸ਼ਰਾਬ ਦਾ ਪੈੱਗ ਦੇ ਕੇ ਮੱਸੇ ਨੂੰ ਕਹਿੰਦੀ ਹੈ :-

ਪੀਤ ਪੀਤ ਕਹਿ ਪੀਓ ਪੀਓ
ਕਹਿ ਜੀਓ ਜੀਓ ਕਹਿ ਪ੍ਰੀਤ ਪਿਆਲੀ।
ਪਾ ਪਾ ਪੀਉ ਪਿਆਲੀ ਪਾ ਪਾ
ਪੀ ਪੀ ਪ੍ਰੇਮ ਸੇ ਕਰੋ ਖੁਸ਼ਹਾਲੀ।
ਪੀਉ ਜੀ ਪੀਉ ਪੀਉ ਜੀ ਪੀਉ
ਪੀਉ ਪ੍ਰੇਮਨ ਪਿਆਏ ਪਿਆਲੀ ।
ਪਲ ਪਲ ਪੀਉ ਜੀ ਪ੍ਰੇਮ ਪਿਆਲੇ
ਪੀ ਮੋਰੇ 'ਬਾਲਮਾ' ਪੀ ਮੋਰੇ ਵਾਲੀ।

ਮੱਸੇ ਦੇ ਸਿਰ ਤੇ ਵੀ ਅਨੋਖਾ ਨਾਚ ਹੋ ਰਿਹਾ ਹੈ :-

ਸੀਸ ਪਿ ਨਾਚਤ ਕਾਲ ਕੋਪ ਕਰ, ਤਬਲਾ ਜਮੇਂ ਬਜਾਵੈ।
ਛੁਰੀਆਂ ਹਾਥ ਮੇਂ ਲੇਕਰ ਹੋਣੀ, ਗੀਤ ਮਾਰੂ ਕੇ ਗਾਵੈ।
ਡੈਣਾਂ ਦੇਤ ਤਾਲ ਸੰਗ ਤਾਲੀ, ਗੋਰ ਅਧਿਕ ਹਰਖਾਵੈ।
ਕਹਿ ਕਵਿ ਬਾਲਮ ਕਾਲ ਮੱਸੇ ਕਾ ਸਿੰਘ ਰੂਪ ਹੋਇਆਵੈ।

ਸਿੰਘਾਂ ਦੁਆਰਾ ਮੱਸੇ ਰੰਗੜ ਦਾ ਕਤਲ ਕਰ ਦਿੱਤੇ ਜਾਣ ਤੋਂ ਬਾਦ ਚੰਡਾਲ ਸਭਾ ਵਿੱਚ ਜਿਸ ਤਰ੍ਹਾਂ ਤਰਥੱਲੀ ਮੱਚ ਗਈ। ਉਸਦਾ ਵਰਣਨ ਇਸ ਤਰ੍ਹਾਂ ਸੁਣੋ :-

ਕੀਓ ਜਬ ਹੱਲਾ ਕੁਛ ਮੁਖ ਤੇ ਅਵੱਲਾ ਬੋਲ
ਭਾਰੀ ਥਰਥੱਲਾ ਭਇਓ ਤੁਰਕ ਮਹੱਲਾ ਕੋ।
ਫਟਾ ਫਟ ਛਟਾ ਝਟ ਮੱਸਾ ਝਟਕਾਏ ਦੀਨਾ
ਉਛੱਲ ਉਛਾਲੇ ਮੱਸਾ ਖ਼ੂਨ ਕੇ ਉਛੱਲਾ ਕੋ।
ਕਹਾਂ ਗਇਓ ਤਬਲਾ ਸਰੰਗੀ ਔ ਸਿਤਾਰ ਕਹੀਂ
ਛਾਡ ਭਾਗੇ ਕੰਜਰ ਪੁਕਾਰਾ ਅੱਲਾ ਅੱਲਾ ਕੋ।
ਕੰਚਨੀ ਪੁਕਾਰੇ ਉਸਤਾਦ ਮੋਕਉ ਛੋਡੋ ਨਾਹੀ
ਹਾਏ ਮੇਰੇ ਅੱਲਾ ਕਹਾਂ ਜਾਊਂ ਕਹੇ ਦੱਲਾ ਕੋ।
ਘਾ ਘਾ ਘਨੀਅਰ ਜਿਉਂ ਗਾਜਤ ਹੈਂ ਸਿੰਘ ਦੋਊ
ਭਾਗਤੇ ਮੁਸੱਲਾ ਤੋਬਾ ਕਹਿ ਫੇਰ ਪੱਲਾ ਕੋ।
ਮ੍ਰਿਗਨ ਕੇ ਗ੍ਰਿਹ ਆ ਕੇ ਸ਼ੇਰੋਂ ਨੇ ਹੈ ਕੀਆ ਹੱਲਾ
ਛਾਡ ਭਾਗੇ ਮੋਮਨ ਨਿਮਾਜ਼ ਔ ਮੁਸੱਲਾ ਕੋ।
ਦੇਖ ਦੇਖ ਤੋਬਾ ਤੋਬਾ ਕਹਿ ਸਭ ਭਾਗਤ ਹੈਂ
ਕਈਓਂ ਨੇ ਛੁਪਾਇਆ ਮੂੰਹ ਓੜ੍ਹ ਓੜ੍ਹ ਜੁੱਲਾ ਕੋ।
ਕਹਿ ਕਵਿ ਬਾਲਮ ਜੀ ਜ਼ਾਲਮ ਕਾ ਸੀਸ ਸਿੰਘਾਂ
ਨੇਜ਼ੇ ਪਰ ਟਾਂਗ ਲਾਤ ਮਾਰੀ ਮੱਸੇ ਝੱਲਾ ਕੋ।

## ਮੱਸੇ ਬਾਰੇ, ਮੱਸੇ ਦੀ ਬੇਗਮ ਅਤੇ ਗੋਲੀ ਦੇ ਸਵਾਲ ਜਵਾਬ

ਕਹਿਤ ਸਖੀ, ਕਹੋ ਕਾ ਹੈ ਸਖੀ ?

''ਅਰੀ ਕਹਿਰ ਹੂਆ!'' ਕਹੁ ਕਿਸ ਨੇ ਕੀਆ?

''ਅਰੀ ਸੋਹਾਗ ਤੇਰਾ, ਹਾਏ ਭਾਗ ਮੇਰਾ''

''ਕਹੋਂ ਕਹਾਂ ਗਿਆ ਹੈ ਫਾਟਤ ਜੀਆ।''

''ਅਰੀ ਲੈ ਤਲਵਾਰਾਂ'', ਕੌਨ ਗਵਾਰਾਂ?

''ਬੀਰ ਬਹਾਦਰ ਸਿੰਘ ਸਰਦਾਰਾਂ।''

ਕਹੋ ਕੈਸੇ ਕੀਆ? 'ਪੀਆ ਮਾਰ ਦੀਆ।'

ਅਰੀ ਬਚ ਜਾਏਗਾ? ਨਾ ਰੀ ਸਖੀ,

''ਸਿਰ ਲੈ ਗਏ ਸਿੰਘ ਜਿਨ ਖ਼ੂਨ ਪੀਆ।''

ਆਪਣੇ ਪਤੀ ਦੀ ਮੌਤ ਦੀ ਖ਼ਬਰ ਸੁਣ ਕੇ ਬੇਗਮ ਦੀ ਵਿਆਕੁਲਤਾ :

ਬਾਲ ਖੋਏ ਮਾਥਾ ਪੀਟੇ ਚੂੜੀਓਂ ਕੋ ਚੂਰ ਚੂਰ

ਗਲੇ ਕੀ ਹਮੇਲ ਤੋੜ ਮਾਟੀ ਮੇਂ ਮਿਲਾਤ ਹੈ।

ਨੈਣੋਂ ਮੇਂ ਹੈ ਨੀਰ ਚੀਰੇ ਤਨ ਕੇ ਤਮਾਮ ਚੀਰੇ

ਫੂਲੋਂ ਸੇ ਸਜਾਈ ਸੇਜਾ ਭੱਠੀ ਮੇਂ ਜਰਾਤ ਹੈ।

ਜੀਆ ਘਬਰਾਏ ਤੜਪਾਏ ਯਾਦ ਸਾਜਨ ਕੀ

ਸਾਚ ਕਹੂੰ ਸਖੀ ਮੋਰੇ ਪ੍ਰਾਣੋਂ ਮੇਂ ਨਾ ਪ੍ਰਾਣ ਹੈ।

ਭਠ ਪਾਊਂ ਜੋਬਨ ਜਵਾਨੀ ਧਨ ਧਾਮ ਸਖੀ

'ਬਾਲਮ' ਬਗੈਰ ਮੇਰਾ ਜੱਗ ਨਾ ਜਹਾਨ ਹੈ।

# ਸ਼ਹੀਦ

ਵੁਹ ਗੀਤ ਆਜ਼ਾਦੀ ਦੇ ਗਾਤੇ ਚਲੇ ਗਏ।
ਵੁਹ ਫਾਂਸੀ ਕੋ ਹਾਸੀ ਹਸਾਤੇ ਚਲੇ ਗਏ।
ਤੋਪ ਸ਼ਮਾ ਪੇ ਵੁਹ ਬਾਲਮ ਪਤੰਗੇ।
ਮੌਤ ਕੋ ਦਾਸੀ ਬਨਾਤੇ ਚਲੇ ਗਏ।

# ਰੁਬਾਈ

ਧਰਕੇ ਸੀਸ ਤਲੀ ਦੇ ਉੱਤੇ ਪ੍ਰੀਤਮ ਦੇ ਦਰ ਜਾਈਏ ।
ਖੋਪਰ ਦਾ ਫੜ੍ਹ ਕਾਸਾ ਹੱਥੀਂ ਦਰ ਤੇ ਅਲਖ ਜਗਾਈਏ।
ਖੱਲ ਲੁਹਾ ਕੇ ਯਾਰ ਦੇ ਬੂਹੇ ਨੱਚ ਨੱਚ ਜਲੀਆਂ ਪਾਈਏ।
ਨਦੀ ਚੀਰ ਕੇ ਮਿਲੇਗਾ 'ਬਾਲਮ' ਪੱਟ ਦਾ ਮਾਸ ਖਵਾਈਏ।

# ਆਸ਼ਕ

ਇਹ ਆਸ਼ਕ ਦਿਲ ਦਰਿਆ ਹੁੰਦੇ।
ਪਰਵਾਹ ਨਹੀਂ ਲਾਪ੍ਰਵਾਹ ਹੁੰਦੇ ।।

ਦੁੱਖ ਦਰਦ ਇਨ੍ਹਾਂ ਦੀ ਦੌਲਤ ਹੈ। ਜ਼ਿੰਦਾ ਇਸ਼ਕ ਇਨ੍ਹਾਂ ਦੀ ਬਦੌਲਤ ਹੈ।
ਗ਼ਮ ਫਿਕਰਾਂ ਦਾ ਨਾ ਫਿਕਰ ਕੋਈ ਖੁਸ਼ ਹੋਵਣ ਜਿਉਂ ਜਿਉਂ ਤਬਾਹ ਹੁੰਦੇ।
ਇਹ ਆਸ਼ਕ --------------------

ਕੱਚੇ ਘੜਿਆਂ ਤੇ ਇਹ ਠਿਲ੍ਹ ਪੈਂਦੇ। ਸੋਹਣੇ ਮਰ ਕੇ ਮਾਹੀ ਨੂੰ ਮਿਲ ਪੈਂਦੇ।
ਇਹ ਮਰ ਕੇ ਵੀ ਮੌਤੋਂ ਮਰਦੇ ਨਹੀਂ ਸੱਚ ਸਿਦਕ ਇਨ੍ਹਾਂ ਦੇ ਮਲਾਹ ਹੁੰਦੇ।
ਇਹ ਆਸ਼ਕ --------------------

ਇਹ ਅਕਲ ਸ਼ਕਲ ਨੂੰ ਵਰਦੇ ਨਹੀਂ। ਕਦੀ ਸ਼ੇਰਾਂ ਤੋਂ ਵੀ ਡਰਦੇ ਨਹੀਂ।
ਲੱਤ ਮਾਰ ਕੇ ਫਿਰਕਾ ਪ੍ਰਸਤੀ ਨੂੰ ਸ਼ਰ੍ਹਾ ਵਾਲਿਆਂ ਤੋਂ ਬਹੁਤ ਅਗਾਂਹ ਹੁੰਦੇ।
ਇਹ ਆਸ਼ਕ --------------------

ਇਹ ਰਦ ਕੇ ਸਾਰੇ ਆਲਮ ਨੂੰ । ਖੁਸ਼ ਰੱਖਦੇ ਆਪਣੇ ਬਾਲਮ ਨੂੰ।
ਇਹ ਜਾਣ ਕੇ ਜਾਨ ਫਨ੍ਹਾ ਕਰਦੇ ਮਨ੍ਹਾਂ ਕੀਤਿਆਂ ਨਾ ਹਰਗਿਜ਼ ਮਨ੍ਹਾਂ ਹੁੰਦੇ।
ਇਹ ਆਸ਼ਕ ਦਿਲ ਦਰਿਆ ਹੁੰਦੇ ----------------।

## ਕਵਾਲੀ (ਆਸ਼ਕ)

ਖਾ ਕੇ ਕਲੇਜੇ ਕਟਾਰ ਆਸ਼ਕ ਹੱਸਦੇ ਰਹੇ।

ਹੁੰਦੀ ਰਹੀ ਮਾਰੋ ਮਾਰ ਆਸ਼ਕ ਹੱਸਦੇ ਰਹੇ ।

ਦੇਗਾਂ ਵਿੱਚ ਉਬਾਲੇ ਖਾ ਕੇ। ਤੱਤੀ ਤਵੀ ਤੇ ਤਾੜੀ ਲਾ ਕੇ।

ਕਰਕੇ ਸ਼ੁਕਰ ਹਜ਼ਾਰ ਆਸ਼ਕ ਹੱਸਦੇ ਰਹੇ । ਖਾ ਕੇ ------------------

ਆਪਣੇ ਤਨ ਚਿਰਵਾ ਕੇ ਹੱਸੇ। ਖੂਨ ਦੀ ਗੰਗਾ ਵਹਾ ਕੇ ਹੱਸੇ।

ਦੁਨੀਆਂ ਹੋਈ ਬੇਜ਼ਾਰ ਆਸ਼ਕ ਹੱਸਦੇ ਰਹੇ। ਖਾ ਕੇ ------------------

ਟੋਟੇ ਟੋਟੇ ਪੁੱਤ ਕਰਵਾ ਕੇ। ਬੋਟੀਆਂ ਦੇ ਗਲ ਹਾਰ ਪਵਾ ਕੇ।

ਰੋਏ ਨਾ ਭੁੱਬਾਂ ਮਾਰ ਆਸ਼ਕ ਹੱਸਦੇ ਰਹੇ। ਖਾ ਕੇ --------------------

ਤੋਪਾਂ ਅੱਗੇ ਖੜ੍ਹ ਕੇ ਹੱਸੇ। ਫਾਂਸੀ ਦੇ ਫੱਟੇ ਚੜ੍ਹ ਕੇ ਹੱਸੇ ।

ਦੁਨੀਆਂ ਕੀਆ ਹਾਹਾਕਾਰ ਆਸ਼ਕ ਹੱਸਦੇ ਰਹੇ। ਖਾ ਕੇ --------------

ਜ਼ਾਲਮ ਜ਼ੁਲਮ ਕਮਾਂਦੇ ਥੱਕੇ। ਆਸ਼ਕਾਂ ਨੂੰ ਤੜਪਾਂਦੇ ਥੱਕੇ।

ਸਮਝ ਕੇ ਮੌਜ ਬਹਾਰ ਆਸ਼ਕ ਹੱਸਦੇ ਰਹੇ। ਖਾ ਕੇ ----------------------------

## ਗਜ਼ਲ

ਜੋ ਆਸ਼ਕ ਹੈਂ ਸਦਾਕਤ ਕੇ ਵੁਹ ਜੀਨਾ ਛੋੜ ਦੇਤੇ ਹੈਂ।

ਖਿਲੌਨਾ ਜਿਸਮ ਅਪਨੇ ਕਾ ਖੁਸ਼ੀ ਸੇ ਤੋੜ ਦੇਤੇ ਹੈਂ।

ਕਜ਼ਾ ਕੋ ਹੂਰ ਜ਼ੰਨਤ ਕੀ ਸਮਝ ਕਰ ਪਿਆਰ ਕਰਤੇ ਹੈਂ।

ਦਿਲੀ ਅਰਮਾਨੋਂ ਕੀ ਉਮਤ ਸੇ ਵੋ ਮੂੰਹ ਮੋੜ ਲੇਤੇ ਹੈਂ।

ਜ਼ੁਲਮੋਂ ਸਿਤਮ ਸੰਗਦਿਲੀਆਂ ਬੇਸ਼ਰਮੀ ਬੇਹਯਾਈਆਂ ਕੋ

ਅਪਨੇ ਖ਼ੂਨ ਕੇ ਦਰਿਆ ਮੇਂ ਸਭ ਕੋ ਬੋੜ੍ਹ ਦੇਤੇ ਹੈਂ।

ਹੂਰੋਂ ਕੀ ਨਹੀਂ ਹਸਰਤ ਨਾ ਤਖ਼ਤੋਂ ਤਾਜ ਕੀ 'ਬਾਲਮ'

ਖ਼ੁਦਾ ਭੀ ਦੇ ਖ਼ੁਦਾਈ ਤੋ ਵੁਹ ਵਾਪਸ ਮੋੜ ਦੇਤੇ ਹੈਂ।

## ਕੱਵਾਲੀ (ਸਰਦਾਰ ਬਣਾਂਗੇ)

ਚੜ੍ਹ ਕੇ ਦਾਰ ਉੱਤੇ ਅਜ ਸਰਦਾਰ ਬਣਾਂਗੇ।

ਅਸੀਂ ਹੀਰ ਆਜ਼ਾਦੀ ਦਾ ਸ਼ਿੰਗਾਰ ਬਣਾਂਗੇ।

ਸਾਡੀ ਜਾਨ ਕੀ ਹੈ ਜਾਨ ਕੁਰਬਾਨ ਦੇਸ਼ ਤੋਂ

ਦੇ ਕੇ ਜਾਨ ਅੱਜ ਸੱਚੇ ਸੇਵਾਦਾਰ ਬਣਾਂਗੇ।

ਚੜ੍ਹ ਕੇ ਦਾਰ ਉੱਤੇ --------------------

ਸਾਨੂੰ ਪ੍ਰਾਣਾਂ ਤੋਂ ਵੀ ਡਾਹਢਾ ਭਾਰਤ ਪਿਆਰਾ ਹੈ।

ਦੇ ਕੇ ਪ੍ਰਾਣ ਪਿਆਰੇ ਦਾ ਪਿਆਰ ਬਣਾਂਗੇ।

ਚੜ੍ਹ ਕੇ ------------------------------

ਗੁਰੂ ਰਾਮ ਸਿੰਘ 'ਬਾਲਮ' ਸਿਖਾਈ ਸਿੱਖਿਆ

ਲੂਹਣ ਵਾਸਤੇ ਗੁਲਾਮੀ ਸੜ ਅੰਗਿਆਰ ਬਣਾਂਗੇ।

ਚੜ੍ਹ ਕੇ ------------------------------

## ਪਰਵਾਨੇ ਨੂੰ

ਓਏ ਪ੍ਰਵਾਨੇ ਸੁਣ ਦੀਵਾਨੇ ਸ਼ਮਾਂ ਤੇ ਆਵੇਂ ਵਲ ਵਲ ਦੂਰੋਂ ਚੱਲ ਚੱਲ।
ਉਹ ਬੇਕਦਰੀ ਕਦਰ ਨਾ ਜਾਣੇ ਅੜਿਆ ਤੈਨੂੰ ਛਲ ਛਲ ਮਾਰੇ ਤਲ ਤਲ।
ਸਾੜ ਕੇ ਤੇਲ ਤਲਾ ਵਿੱਚ ਸੁਟੇ ਮਰਨਾ ਏ ਗਲ ਗਲ ਵਾਂਗੂੰ ਗਲ ਗਲ।
ਜਾਣ ਬੁੱਝ ਕੇ ਜਾਨ ਗਵਾਵੇਂ ਤੈਂ ਅਨਜਾਣਾ ਬਲ ਬਲ ਜਾਵੇਂ ਬਲ ਬਲ ।

## ਜਵਾਬ ਪਰਵਾਨਾ

ਸੜਿਆਂ ਪੈਂਦੀ ਠੰਢ ਕਾਲਜੇ ਇਹ ਆਨੰਦ ਮੈਂ ਜਾਣਾ ਓਏ ਅਨਜਾਣਾ।
ਸ਼ਮ੍ਹਾਂ ਹੁਸੀਨ ਦਾ ਆਸ਼ਕ ਹਾਂ ਮੈਂ ਮੌਤ ਦੀ ਕੁਝ ਪਰਵ੍ਹਾ ਨਾ ਹਾਂ ਪਰਵਾਨਾ।
ਸ਼ਮ੍ਹਾਂ ਨੂੰ ਜੱਫੀ ਪਾ ਕੇ ਨੱਚਾਂ ਬੰਨ੍ਹ ਸ਼ਹੀਦੀ ਗਾਨਾ ਮਾਹੀਆ ਗਾਨਾਂ ।
ਤੇਰੀ ਸਮਝੋਂ ਪਰ੍ਹੇ ਹੈ ਬਾਲਮ ਮੈਨੂੰ ਤੇ ਸਮਝਾ ਨਾ ਖੁਦ ਸਮਝਾ ਨਾ।

## ਕੂਕਿਆਂ ਦੀ ਕੁਰਬਾਨੀ

ਜੇਕਰ ਕੂਕੇ ਨਾ ਉਡਦੇ ਤੋਪ ਅੱਗੇ,
ਥਾਂ-ਥਾਂ ਤਰੰਗੇ ਅੱਜ ਝੁੱਲਦੇ ਨਾ ।।
ਜੇ ਕਰ ਕੂਕੇ ਨਾ ਫਾਂਸੀਆਂ ਗਲ ਪਾਂਦੇ ,
ਕਦੇ ਸੰਗਲ ਗੁਲਾਮੀ ਦੇ ਖੁੱਲ੍ਹਦੇ ਨਾ ।।
ਜੇ ਕਰ ਕੂਕੇ ਨਾ ਰੁਲਦੇ ਖ਼ਾਕ ਅੰਦਰ,
ਜ਼ਰਰੇ ਮਿੱਟੀ ਦੇ ਲਾਲਾਂ ਨਾਲ ਤੁੱਲਦੇ ਨਾ ।।
ਜੇ ਕਰ ਕੂਕੇ ਨਾ ਹੁੰਦੇ ਸਿਰਲੱਥ 'ਬਾਲਮ'
ਗੋਰੇ ਕਦੇ ਵੀ ਭਾਰਤ ਨੂੰ ਭੁੱਲਦੇ ਨਾ ।।

ਉੱਡ ਉੱਡ ਕੇ ਤੋਪਾਂ ਦੇ ਫਾਇਰ ਅੱਗੇ ਜੇ ਤਿਰੰਗਾ ਝੁਲਾਇਆ ਤਾਂ ਕੂਕਿਆਂ ਨੇ।

ਜਾਹ ਨਿਕਲ ਜਾ ਬਿੱਲਿਆ ਦੇਸ਼ ਵਿੱਚੋਂ ਜੇਕਰ ਹੁਕਮ ਸੁਣਾਇਆ ਤਾਂ ਕੂਕਿਆਂ ਨੇ।

ਬਾਈਕਾਟ ਅੰਗਰੇਜ਼ ਦਾ ਰੱਬ ਦੀ ਸੌਂਹ ਜੇਕਰ ਕਰ ਵਿਖਾਇਆ ਤਾਂ ਕੂਕਿਆਂ ਨੇ।

ਗੱਡੇ ਉੱਤੇ ਬਿਠਾ ਕੇ ਗੁਰੂ ਆਪਣਾ ਜੇਕਰ ਦੁੱਖ ਉਠਾਇਆ ਤਾਂ ਕੂਕਿਆਂ ਨੇ।

# ਨਾਮਧਾਰੀ ਸ਼ਹੀਦੀ ਸਾਕਾ ਅੰਮ੍ਰਿਤਸਰ

ਜਦ ਜ਼ਾਲਮ ਗਊ ਗਰੀਬ ਦੇ ਦਿਲ ਰਾੜ੍ਹਨ ਲੱਗੇ।
ਦੁਖੀਆਂ ਨੂੰ ਫੜ ਅੱਗ ਜ਼ੁਲਮ ਦੀ ਸਾੜਨ ਲੱਗੇ।

ਮੁਸਲੇ ਧਰਮ ਧੀਰਜ ਦੀ ਜੜ੍ਹ ਪੱਟਣ ਲੱਗੇ।
ਜਦ ਚੰਦਰੇ ਚਰਬੀ ਧਰਮ ਦੀ ਸਨ ਚੱਟਣ ਲੱਗੇ।
ਜਦ ਰੱਸੇ ਅਾਂਦਰ ਗਊ ਦੀ ਕੱਢ ਵੱਟਣ ਲੱਗੇ।
ਜ਼ਦ ਖ਼ੂਨ ਗਊ ਗਰੀਬ ਦਾ ਸਨ ਝੱਟਣ ਲੱਗੇ।
ਜਦ ਅਣਖ ਆਣ ਪੰਜਾਬ ਦੀ ਖ਼ੂਹ ਸੱਟਣ ਲੱਗੇ।
ਜਦ ਹਰ ਥਾਂ ਵਿੱਚ ਪੰਜਾਬ ਦੇ ਗਊ ਕੱਟਣ ਲੱਗੇ।

(ਉਹਨਾਂ) ਅੰਮ੍ਰਿਤਸਰ ਵਿੱਚ ਖੋਲ੍ਹਿਆ ਇੱਕ ਬੁੱਚੜਖਾਨਾ।
ਸਮਝ ਬੇਅਣਖ ਸਿੰਘਾਂ ਨੂੰ ਕਰ ਜ਼ੋਰ ਬਿਗਾਨਾ।

ਕਈ ਸੈਂਕੜੇ ਰੋਜ਼ ਦੀਆਂ ਗਊਆਂ ਝਟਕਾਂਦੇ।
ਖੱਲਾਂ ਵਿੱਚ ਬਾਜ਼ਾਰ ਦੇ ਸਨ ਸੁੱਕਣੇ ਪਾਂਦੇ।
ਇੱਲਾਂ ਝੁਰਮਟ ਪਾਉਂਦੀਆਂ ਸਨ ਕਾਂ ਕਕਾਂਦੇ
ਵਿੱਚ ਬਜ਼ਾਰਾਂ ਖ਼ੂਨ ਗਊ ਦਾ ਸੀ ਛਿੜਕਾਂਦੇ।
ਲੰਘਣ ਵਾਲੇ ਨੱਕ ਨੂੰ ਨੱਪ ਕੇ ਲੰਘ ਜਾਂਦੇ।
ਮਨਮਾਨੇ ਸੀ ਮੁਸਲਮਾਨ ਨਿੱਤ ਪਾਪ ਕਮਾਂਦੇ।

ਵਗੀ ਜਦੋਂ ਪੰਜਾਬ ਵਿੱਚ ਸੀ ਜ਼ੁਲਮ ਹਨ੍ਹੇਰੀ।
ਨਾਮਧਾਰੀ ਪੰਥ ਦੇ ਦਿਲ ਲੱਗੀ ਆਰੀ।

ਭੈਣੀ ਸਾਹਬੋਂ ਚੜ੍ਹ ਪਏ ਯੋਧੇ ਅਣਖੀਲੇ।

ਗਲ ਵਿੱਚ ਮਾਲਾ ਚਿੱਟੀਆਂ ਤੇ ਨੈਣ ਜੋਸ਼ੀਲੇ।

ਸੀਨੇ ਚੌੜੇ ਯੋਧਿਆਂ ਦੇ ਦਿਲ ਹਠੀਲੇ।

ਗੱਭਰੂ ਛੇ ਛੇ ਫੁੱਟ ਦੇ ਜਿਉਂ ਕੁਦਰਤ ਡੀਲੇ।

ਚੜ੍ਹਦੇ ਆਉਣ ਤੂਫਾਨ ਜਿਉਂ ਕਰ ਕਰ ਕੇ ਹੀਲੇ।

ਜਿਉਂ ਫਨੀਅਰ ਆਉਂਦੇ ਸ਼ੂਕਦੇ ਮੰਤਰ ਦੇ ਕੀਲੇ।

ਅੰਮ੍ਰਿਤਸਰ ਵਿੱਚ ਆ ਵੜੇ ਇਹ ਬੱਬਰ ਸਾਰੇ ।

ਇਹਨਾਂ ਪਰਸਰਾਮ ਦਾ ਰੂਪ ਧਾਰ ਕੇ ਕੀਤੇ ਕਾਰੇ।

ਬੁੱਚੜਾਂ ਤਾਈਂ ਸੂਰਮੇ ਝਟਕਾਵਣ ਲੱਗ ਪਏ।

ਟੁੱਕੜੇ-2 ਕਰਕੇ ਤੜਫਾਵਣ ਲੱਗ ਪਏ।

ਧੜ ਧੜ ਧੜ ਸੂਰਮੇ ਧੜਕਾਵਣ ਲੱਗ ਪਏ।

ਖੱਲਾਂ ਲਾਹ ਕੇ ਪੁੱਠੀਆਂ ਟੰਗਾਵਣ ਲੱਗ ਪਏ।

ਛਿੱਲ -2 ਚਰਬੀ ਕਾਂ ਇੱਲਾਂ ਨੂੰ ਪਾਵਣ ਲੱਗ ਪਏ।

ਨਾਹਰੇ ਸ੍ਰੀ ਅਕਾਲ ਦੇ ਸਿੰਘ ਲਾਵਣ ਲੱਗ ਪਏ।

ਗਊਆਂ ਛੱਡ ਕੇ ਸਾਰੀਆਂ ਕਰ ਗਏ ਸਫਾਇਆ।

ਅੰਮ੍ਰਿਤਸਰ ਵਿੱਚ ਬੁੱਚੜ ਇੱਕ ਵੀ ਨਜ਼ਰ ਨਾ ਆਇਆ।

ਅੱਧੇ ਵਿੱਚ ਮਲੇਰਕੋਟਲੇ ਜਾ ਕੇ ਗੱਜੇ।

ਦੁਸ਼ਮਣ ਗਊ ਗਰੀਬ ਦੇ ਝਟਕਾ ਕੇ ਗੱਜੇ।

ਬੁੱਚੜਾਂ ਤਾਈਂ ਸੂਰਮੇ ਫੜਕਾ ਕੇ ਗੱਜੇ।

ਮਾਸ ਕਾਂਵਾਂ ਤੇ ਕੁੱਤਿਆਂ ਨੂੰ ਪਾ ਕੇ ਗੱਜੇ।

ਮਸਲੇ ਨੌਕੇ ਤੇਗ ਦੀ ਚੜ੍ਹਾ ਕੇ ਗੱਜੇ।
ਖੂਨ ਮੁਗਲ ਦਾ ਜ਼ਿਮੀਂ ਤੇ ਵਗਾ ਕੇ ਗੱਜੇ।
ਗਦਰ ਹੋਇਆ ਪੰਜਾਬ ਵਿੱਚ ਹਕੂਮਤ ਡੋਲੀ।
ਫੜੀ ਗਈ ਨਿਹੰਗ ਸਿੰਘਾਂ ਦੀ ਯਕਦਮ ਟੋਲੀ।
ਬੁੱਚੜ ਵੱਢ ਕੇ ਯੋਧਿਆਂ ਕਰ ਲਈਆਂ ਧਾਈਆਂ।
ਆਪੋ ਵਿੱਚ ਇਸ ਫਤੇ ਦੀਆਂ ਦੇ ਰਹੇ ਵਧਾਈਆਂ।
ਗੁਰਾਂ ਨੂੰ ਮੱਥਾ ਟੇਕਿਆ ਜਦ ਬੀਰ ਸਿਪਾਹੀਆਂ।
ਚਾਅ ਚੜ੍ਹੇ ਬੇਓੜਕੇ ਦਿਲ ਖੁਸ਼ੀਆਂ ਆਈਆਂ।
ਕਿਹਾ ਗੁਰਾਂ ਨੇ ਆਏ ਹੋ ਛੁਡਵਾ ਕੇ ਗਾਂਈਆਂ।
ਦੂਜੀਆਂ ਬੇਗੁਨਾਹ ਕਾਤਲਾਂ ਹੱਥ ਫੜਾਈਆਂ।
ਫੜੇ ਗਏ ਨਿਹੰਗ ਸਿੰਘ ਜੋ ਬੇਗੁਨਾਹੇ।
ਇਹਨਾਂ ਨੂੰ ਛੁਡਵਾ ਕੇ ਲੱਗ ਜਾਵੋ ਫਾਹੇ।
ਛੱਡੇ ਗਏ ਨਿਹੰਗ ਸਿੰਘ ਸਭ ਘਰਾਂ ਨੂੰ ਆਏ।
ਨਾਮਧਾਰੀਏ ਪਕੜ ਕੇ ਸਭ ਬੰਨ੍ਹ ਬਿਠਾਏ।
ਲਿਖਾਂ ਕੀ ਅੰਗਰੇਜ਼ ਨੇ ਜੋ ਕਰਮ ਕਮਾਏ।
ਫਾਂਸੀ ਲਾਏ ਸੂਰਮੇ ਉਸ ਕ੍ਰੋਧ 'ਚ ਆਏ ।
ਹੱਸ ਵਰਿਆ ਸਿੰਘਾਂ ਮੌਤ ਨੂੰ ਰੱਸੇ ਚੁੰਮ ਪਾਏ ।
ਧਰਤੀ ਡੋਲਣ ਲੱਗ ਪਈ ਅੰਬਰ ਕੁਰਲਾਏ।
ਵਿੱਚ ਬੈਕੁੰਠਾਂ ਦੇਵਤੇ ਡਾਹਢੇ ਘਬਰਾਏ।
ਕਹਿਣ ਲੱਗੇ ਅੰਗਰੇਜ਼ ਦੇ ਪੁੱਠੇ ਦਿਨ ਆਏ।
ਹੋਣ ਲੱਗੀ ਅੰਗਰੇਜ਼ ਦੀ ਪਲ-ਪਲ ਬਰਬਾਦੀ।
ਮਹਿੰਦੀ ਲਾ ਕੇ ਖੂਨ ਦੀ ਆ ਗਈ ਆਜ਼ਾਦੀ।

# ਤੇਰੇ ਮਸਤਾਨਿਆਂ

ਦੱਬਦੀ ਚਰਨ ਜੀਹਦੇ ਲਛਮੀ ਨਿਮਾਣੀ ਹੋ ਕੇ
ਸਤਿਜੁਗ ਵਿੱਚ ਜਿਸ ਵਿਸ਼ਨੂੰ ਕਹਿਲਾਇਆ ਏ।
ਤ੍ਰੇਤੇ ਵਿੱਚ ਰਾਮ ਬਣ ਮਾਰਿਆ ਲੰਕੇਸ਼ ਤਾਈਂ
ਦੁਆਪੁਰ ਦੇ ਵਿੱਚ ਨਾਮ ਕ੍ਰਿਸ਼ਨ ਸਦਾਇਆ ਏ।
ਕਲਿਜੁਗ ਵਿੱਚ ਨਾਮ ਨਾਨਕ ਰਖਾਇਆ ਉਸ
ਵਾਹਿਗੁਰੂ ਤੋਂ ਭੁੱਲਿਆਂ ਨੂੰ ਵਾਹਿਗੁਰੂ ਜਪਾਇਆ ਏ।
ਦਸਮ ਸਰੂਪ ਹੋ ਕੇ ਖਾਲਸਾ ਸਜਾਇਆ ਜਿਸ
ਓਹੀ ਗੁਰੂ ਰਾਮ ਸਿੰਘ ਬਣ ਜਗ ਆਇਆ ਏ।
ਏਨੀ ਗੱਲ ਸੁਣੀ ਜਦੋਂ ਰੋਂਦਿਆਂ ਦੇ ਨੈਣ ਹੱਸੇ
ਕਹਿੰਦੇ ਚਲੋ ਭੈਣੀ ਸਾਹਿਬ ਅਸੀਂ ਨਾਲ ਜਾਨੇ ਆਂ।
ਭੈਣੀ ਸਾਹਿਬ ਵਾਲੇ ਰਾਹ ਪਾਇਆ ਏਨ੍ਹਾਂ ਦੁਖੀਆਂ ਨੂੰ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।
ਰਾਏਕੋਟ ਵਿੱਚ ਜਿੱਥੇ ਬੈਠ ਬਾਜਾਂ ਵਾਲੇ ਗੁਰੂ
ਸੇਵਕ ਨਿਮਾਣਾ ਜਾਣ ਰਾਏ ਕੱਲਾ ਤਾਰਿਆ।
ਲੈ ਕੇ ਸੁਨੇਹਾ ਸਰਹਿੰਦੋਂ ਸਾਹਿਬਜਾਦਿਆਂ ਦਾ,
ਹੋ ਗਏ ਸ਼ਹੀਦ ਜਦੋਂ ਮਾਹੀ ਨੇ ਪੁਕਾਰਿਆ।
ਹੋਵੇ ਨਿਤਨੇਮ ਬਾਣੀ ਪੜ੍ਹਨ ਪ੍ਰੇਮੀ ਉੱਥੇ
ਗੁਰੂ ਕੇ ਦਵਾਰੇ ਨਿੱਤ ਲੱਗੇ ਆਸਾ ਵਾਰ ਆ।
ਚੜ੍ਹਨ ਨਿਆਜ਼ਾਂ ਤੇ ਆਵਾਜ਼ਾਂ ਪੈਣ ਰੋਟੀ ਵੇਲੇ
ਆਓ ਛਕੋ ਗੁਰੂ ਜੀ ਦਾ ਲੰਗਰ ਤਿਆਰ ਆ।

ਉਸ ਦਰਬਾਰ ਦੀ ਨਿਰਾਦਰੀ ਨਾ ਜਾਏ ਝੱਲੀ
ਡੁੱਬ ਡੁੱਬ ਗ਼ਮਾਂ ਵਿੱਚ ਗੋਤੇ ਅਸੀਂ ਖਾਨੇ ਆਂ।
ਪੁਛਿਆ ਪ੍ਰੇਮ ਨਾਲ ਕੈਸੀ ਉਹ ਬੇਅਦਬੀ ਏ।
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।

-----

ਕੱਲੇ ਦੀ ਔਲਾਦ ਬਣਵਾਇਆ ਏ ਬੁੱਚੜਖਾਨਾ
ਗਊਆਂ ਨਿਮਾਣੀਆਂ ਦੇ ਗਲੇ ਪਾਪੀ ਕੱਟਦੇ।
ਖਲਾਂ ਲਾਹ ਕੇ ਪੁੱਠੀਆਂ ਸੁਕਾਂਦੇ ਉੱਤੇ ਕੋਠਿਆਂ ਦੇ
ਖ਼ੂਨ ਨੇ ਨਿਮਾਣੀਆਂ ਦਾ ਗਲੀ ਵਿੱਚ ਛਟਦੇ।
ਕਊਏ ਫੜ ਬੋਟੀਆਂ ਨੂੰ ਵੱਡੀਆਂ ਤੇ ਛੋਟੀਆਂ ਨੂੰ
ਦਸਮ ਗੁਰੂ ਦੇ ਦਰਬਾਰ ਵਿੱਚ ਸੱਟਦੇ।
ਕਈ ਵਾਰ ਹੱਥ ਜੋੜੇ ਬੁੱਚੜਾਂ ਨੂੰ ਘਰ ਜਾ ਕੇ
ਅੱਗੋਂ ਸਾਨੂੰ ਘੂਰਦੇ ਹਟਾਇਆਂ ਨਹੀਂ ਹੱਟਦੇ।
ਸਾਰਿਆਂ ਸਿੱਖਾਂ ਨੂੰ ਅਸੀਂ ਆਖ ਆਖ ਥੱਕ ਗਏ ਹਾਂ
ਮੰਨੀ ਨਾਹੀਂ ਕਿਸੇ ਅੱਜ ਤੁਸਾਂ ਨੂੰ ਸੁਨਾਨੇ ਆਂ।
ਰੋਂਦਿਆਂ ਨੂੰ ਪਲੋ ਪਲੀ ਵਿੱਚ ਹੀ ਹਸਾ ਦਿੱਤਾ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।

ਪਹੁੰਚੇ ਜਦ ਭੈਣੀ ਸਾਹਿਬ ਲੱਗਾ ਦਰਬਾਰ ਹੈ ਸੀ
ਸਤਿਗੁਰੂ ਰਾਮ ਸਿੰਘ ਬੈਠੇ ਵਿਚਕਾਰ ਸੀ।
ਨੈਣਾਂ ਵਿੱਚ ਨਾਮ ਦੀ ਖ਼ੁਮਾਰੀ ਸੀਸ ਚੌਰ ਝੁੱਲੇ
ਜਿਵੇਂ ਸੱਚਖੰਡ ਵਿੱਚ ਬੈਠਾ ਨਿਰੰਕਾਰ ਸੀ।

ਕਰਕੇ ਦੀਦਾਰ ਤੇ ਕਲੇਜੇ ਠੰਢੇ ਠਾਰ ਹੋਏ

ਹੱਸ ਪਈਆਂ ਬੁੱਲੀਆਂ ਜਿਨ੍ਹਾਂ ਤੇ ਪੁਕਾਰ ਸੀ।

ਆਏ ਕਿੱਥੋਂ ਪ੍ਰੇਮੀਓ ਪਿਆਰ ਨਾਲ ਕਹੋ ਸਭ

ਪੁਛਿਆ ਦਿਲਾਂ ਦੀ ਜਾਣ ਸੱਚੀ ਸਰਕਾਰ ਸੀ।

ਹਾਲ ਸਾਰਾ ਦੱਸਿਆ ਗੁਰਾਂ ਦੇ ਅੱਗੇ ਰੱਖਿਆਂ

ਏਸੇ ਹੀ ਕਾਰਨ ਅਸੀਂ ਦੁੱਖ ਪਏ ਉਠਾਨੇ ਆਂ।

ਏਨੀ ਸੁਣ ਤੇਗਾਂ ਦੀਆਂ ਮੁੱਠਾਂ ਉੱਤੇ ਹੱਥ ਰੱਖੇ

ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।

ਸ਼ਸ਼ਤ੍ਰ ਸੀ ਸੱਜਦੇ ਸ਼ੇਰਾਂ ਦੇ ਵਾਂਗ ਗੱਜਦੇ

ਵੱਜਦੇ ਨਗਾਰੇ ਜੀਕੂੰ ਛੱਡਦੇ ਜੈਕਾਰੇ ਸੀ।

ਜਿਵੇਂ ਨਾ ਹੜ੍ਹ ਰੁਕਦੇ ਜੀਕੂੰ ਨਾ ਜਾਮ ਉੱਕਦੇ

ਬੱਬਰ ਵਾਂਗ ਬੁੱਕਦੇ ਪਏ ਕਰਦੇ ਤਿਆਰੇ ਸੀ।

ਤੇਗਾਂ ਨੂੰ ਉਤਾਂਹ ਚੁੱਕਦੇ ਮੋਢਿਆਂ ਤੋਂ ਬੁੱਕਦੇ

ਦੰਦਾਂ 'ਚ ਬੁੱਲ੍ਹ ਟੁੱਕਦੇ ਹੀ ਯੋਧੇ ਭਬਕਾਰੇ ਸੀ।

ਸ਼ੇਰਾਂ ਦੇ ਡੌਲੇ ਫੜਕਦੇ ਸੀ ਕਾਲ ਵਾਂਗ ਕੜਕਦੇ ਸੀ

ਨੈਣੀਂ ਬੁੱਚੜ ਰੜਕਦੇ ਇਹ ਬੀਰਤਾ ਸ਼ਿੰਗਾਰੇ ਸੀ।

ਕਾਲ ਸੀ ਵੇਖ ਕੰਬਦਾ ਜਮ ਨਾ ਉੱਚੀ ਖੰਘਦਾ,

ਸੁਣਕੇ ਨਾਮ ਜੰਗ ਦਾ ਤੱਕ ਜੱਲੀ ਪਾਨੇ ਆਂ।

ਨੱਚ ਨੱਚ ਯੁੱਧ ਵਿੱਚ ਜਾਨ ਦੀ ਮਨਾਈ ਖੁਸ਼ੀ

ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।

ਝਟਾ ਝਟ ਝਟ ਪਟ ਝਟ ਝਟਕਾਏ ਵੈਰੀ
ਫਟਾ ਫਟ ਫੜ ਫੜ ਸਿਰ ਮੱਥੇ ਫੋੜਿਓ ਨੇ।
ਪਟਕ ਪਟਕ ਪੈਣ ਬੁੱਚੜ ਜ਼ਮੀਨ ਉੱਤੇ
ਚਿੱਥ ਚਿੱਥ ਚੀਰ ਚੀਰ ਖ਼ੂਨ ਵਿੱਚ ਬੋੜ੍ਹਿਓ ਨੇ।
ਤਛ ਤਛ ਤੋੜ ਤੋੜ ਤੀਲਿਆਂ ਦੇ ਵਾਂਗ ਤਨ
ਤ੍ਰਾਣ ਪ੍ਰਾਣ ਵਾਲਾ ਨਾਤਾ ਹੱਡਾਂ ਤੋਂ ਤਰੋੜਿਓ ਨੇ।
ਤੇਗ ਦੇ ਵਿਖਾਏ ਜੌਹਰ ਲਾਸ਼ਾਂ ਉੱਤੇ ਲਾਸ਼ਾਂ ਪਾਈਆਂ।
ਲਾਲ ਲਾਲ ਲਹੂ ਵਿੱਚ ਲਾਲ ਲਾਸ਼ਾ ਰੋੜ੍ਹਿਓ ਨੇ।
ਕਾੜ੍ਹ ਕਾੜ੍ਹ ਕੜਕ ਕੜਕ ਕਿਰਪਾਨਾਂ ਮਾਰ
ਕੱਟ ਕੱਟ ਕਾਇਰ ਕੜਕਾਏ ਵਾਂਗ ਕਾਨਿਆਂ।
ਖੱਬੀ ਖਾਨ ਖਾਲਾਂ ਨੂੰ ਖਪਾਇਆ ਵਿੱਚ ਖ਼ੂਨ ਦੇ ਸੀ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।

ਗਲ ਪਾ ਕੇ ਫਾਂਸੀਆਂ ਨੂੰ ਕਰਦੇ ਨੇ ਹਾਸੀਆਂ ਨੂੰ
ਤਜ ਕੇ ਉਦਾਸੀਆਂ ਨੂੰ ਸਿੰਘ ਭਬਕਾਰੇ ਨੇ।
ਦਾਰ ਉੱਤੇ ਚੜ੍ਹ ਚੜ੍ਹ ਫਾਂਸੀ ਉੱਤੇ ਖੜ੍ਹ ਖੜ੍ਹ
ਸ਼ਬਦਾਂ ਨੂੰ ਪੜ੍ਹ ਪੜ੍ਹ ਛੱਡਦੇ ਜੈਕਾਰੇ ਨੇ।
ਘੂਰ ਘੂਰ ਬੋਲਦੇ ਨੇ ਸਿਦਕੋਂ ਨਾ ਡੋਲਦੇ ਨੇ
ਆਪੇ ਰੱਸੇ ਖੋਲ੍ਹ ਗਲ ਆਪਣੇ 'ਚ ਡਾਰੇ ਨੇ।
ਮੌਤ ਨੂੰ ਸਮਝ ਦਾਸੀ ਹੋਣੀ ਨੂੰ ਕਰਨ ਹਾਸੀ
ਫਾਂਸੀ ਨੂੰ ਪਿਆਸੀ ਜਾਣ ਕਰਦੇ ਇਸ਼ਾਰੇ ਨੇ।
ਸਤਿਗੁਰੂ ਰਾਮ ਸਿੰਘ ਧੰਨ ਗੁਰੂ ਰਾਮ ਸਿੰਘ
ਫਾਂਸੀ ਗਲ ਪਾ ਕੇ ਧੁਨ ਲਾਈ ਸੀ ਦੀਵਾਨਿਆਂ।
ਮੌਤ ਨੂੰ ਨਚਾਇਆ ਤੇ ਸ਼ਹੀਦੀ ਨੂੰ ਹਸਾਇਆ ਝੱਟ
ਸਤਿਗੁਰੂ ਰਾਮ ਸਿੰਘ ਤੇਰੇ ਮਸਤਾਨਿਆਂ।

# ਨਾਮਧਾਰੀ ਬਹਾਦਰ ਹੀਰਾ ਸਿੰਘ

ਨੋਟ : ਇਹ ਘਟਨਾ ਸੰਨ 1872 ਈ: 15 ਜਨਵਰੀ ਦੀ ਹੈ, ਜਦੋਂ ਮਲੇਰਕੋਟਲੇ ਉੱਤੇ ਨਾਮਧਾਰੀ ਬੀਰਾਂ ਨੇ ਹਮਲਾ ਕੀਤਾ ਸੀ ਮਲੇਰਕੋਟਲੇ ਦੀ ਲੜਾਈ ਸਮੇਂ ਸਮੁੰਦ ਖਾਂ ਸ਼ਹਿਰ ਵਿੱਚ ਨਹੀਂ ਸੀ, ਜਦੋਂ ਉਹ ਘਰ ਪੁੱਜਾ, ਤਦੋਂ ਸਿੰਘ ਮਲੇਰਕੋਟਲੇ ਤੋਂ ਬਾਹਰ ਹੋ ਗਏ ਸਨ। ਸਮੁੰਦ ਖਾਂ ਨੂੰ ਉਸਦੀ ਮਾਂ ਨੇ ਦਸਿਆ ਸੀ :-

ਰੋਟੀ ਖਾਣੇ ਬੈਠਦਾ ਸਮੁੰਦ ਖਾਂ ਪਠਾਨ।
ਸਤ ਫੁੱਟ ਲੰਬਾ ਸੂਰਮਾ ਸੋਹਣਿਆਂ ਦਾ ਸੁਲਤਾਨ।
ਮੱਥਾ ਚੌੜਾ ਸ਼ੇਰ ਦਾ ਅਖਾਂ ਮ੍ਰਿਗ ਸਮਾਨ।
ਦੰਦ ਕੁਹਾੜੇ ਕਹਿਰ ਦੇ ਡੌਲਿਆਂ ਵਿੱਚ ਤੂਫਾਨ।
ਸੀਨਾ ਚੌੜਾ ਬਲੀ ਦਾ ਗਜ ਤੋਂ ਘਟ ਨਾ ਜਾਨ।
ਬੁਰਕੀ ਪਹਿਲੀ ਤੋੜ ਕੇ ਲਗਾ ਮੂੰਹ ਵਿਚ ਪਾਨ।
ਬੁਰਕੀ ਪਾਂਦੇ ਪੁੱਤ ਨੂੰ ਕਹਿੰਦੀ ਮਾਂ ਸਵਾਰ।
ਅੱਜ ਅਲੀ ਦੇ ਤੀਰ ਤੇ ਟੁਟ ਗਈ ਤਲਵਾਰ।
ਗਾਜ਼ੀ ਰੁੜ੍ਹ ਗਏ ਬੱਚਿਆ ਕੈਰਤਾਈ ਮੰਝਧਾਰ।
ਕੀਤੇ ਟੁਕੜੇ ਸ਼ਰ੍ਹਾ ਦੇ ਹੀਰਾ ਸਿੰਘ ਸਰਦਾਰ।
ਨਦੀ ਵਹਾ ਕੇ ਖੂਨ ਦੀ ਵਿਚ ਮੋਮਨ ਦਿਤੇ ਤਾਰ।
ਮੋਮਨ ਨਸੇ ਬਚਿਆ ਸ਼ਹਿਰ ਵਿੱਚੋਂ ਨਰ ਨਾਰ।
ਉਸ ਖਾਨਾਂ ਤਾਈਂ ਵੰਗਾਰਿਆ ਨੇਤਰ ਕਰਕੇ ਲਾਲ।

ਉਹ ਜਾਪੇ ਸਿੰਘ ਦੇ ਰੂਪ ਵਿਚ ਸੜਿਆ ਬਲਿਆ ਕਾਲ।

ਉਸ ਅੱਡੀ ਮਾਰ ਜ਼ਮੀਨ ਤੇ ਦਿਤੇ ਸਿੰਧ ਉਛਾਲ।

ਵੇ ਅੰਬਰ ਥਰ ਥਰ ਕੰਬਿਆ ਸੂਰਜ ਭੁੱਲਿਆ ਚਾਲ।

ਉਸ ਹਦ ਮੁਕਾਈ ਬੌਂਚਿਆ ਦਸਾਂ ਕੀ ਹਵਾਲ।

ਉਹ ਨਾਹਰਾ ਲਾ ਅਕਾਲ ਦਾ ਆਇਆ ਵਾਂਗ ਭੂਚਾਲ।

ਟੁੱਕੇ ਬੁਲ ਪਠਾਨ ਨੇ ਹੱਥੀਂ ਤੇਗ ਉਠਾ।

ਨਾਸਾਂ ਕਰਕੇ ਚੌੜੀਆਂ ਮਥੇ ਤੇ ਵੱਟ ਪਾ।

ਕਹਿੰਦਾ ਅਪਣੀ ਮਾਂ ਨੂੰ ਵਿਚ ਜੋਸ਼ ਦੇ ਆ।

ਕਲਮਾਂ ਕਹਿ ਕੇ ਬੋਲਿਆ ਖਾ ਕੇ ਕਸਮ ਖੁਦਾ।

ਯਾ ਅਲੀ ਕਹਿ ਨਚਿਆ ਦਿਤੀ ਧਰਤ ਕੰਬਾ।

ਮੈਂ ਹੀਰਾ ਸਿੰਘ ਸ੍ਰਦਾਰ ਨੂੰ ਮਾਰਾਂਗਾ ਲਲਕਾਰ।

ਮੈਂ ਪੁੱਠੀ ਕਰ ਕੇ ਉਸਦੀ ਦੇਵਾਂ ਖਲ ਉਤਾਰ।

ਮੈਂ ਕਾਫਰ ਦੇ ਹੱਡ ਗੁੰਦ ਕੇ ਪਾਵਾਂਗਾ ਗਲ ਹਾਰ।

ਮੈਂ ਟੁੱਕ ਟੁੱਕ ਟੁੱਕੜੇ ਉਸਦੇ ਕਰਾਂ ਕਈ ਹਜ਼ਾਰ।

ਮੈਂ ਹੀਰਾ ਸਿੰਘ ਦੀ ਜੰਗ ਵਿਚ ਵੇਖਾਂਗਾ ਤਲਵਾਰ।

ਕੋਈ ਨਹੀਂ ਜੰਮਿਆ ਮਾਂ ਨੇ ਜੋ ਮੇਰਾ ਝੱਲੇ ਵਾਰ।

ਸਣੇ ਸਾਰੀ ਫੌਜ ਦੇ ਚੱਲਿਆ ਤੇਗ ਉਠਾ।

ਆਇਆ ਵਿਚ ਮੈਦਾਨ ਦੇ ਮੱਥੇ ਤੇ ਵਟ ਪਾ।

ਹੀਰਾ ਸਿੰਘ ਸਰਦਾਰ ਨੂੰ ਕਹਿੰਦਾ ਨੈਣ ਵਖਾ।

ਆ ਸਾਹਵੇਂ ਹੇ ਕਾਫਰਾ ਆਪਣੇ ਹਥ ਵਖਾ।

ਸੁਣ ਕੇ ਹੀਰਾ ਸਿੰਘ ਨੂੰ ਚੜ੍ਹ ਗਏ ਚੌਣੇ ਚਾ।

ਜੁਟੇ ਆਹਮੋ ਸਾਹਮਣੇ ਦੋਵੇਂ ਗੁੱਸਾ ਖਾ।

ਲੜਦੇ ਵਿਚ ਮੈਦਾਨ ਦੇ ਦੋਵੇਂ ਬਲੀ ਜਵਾਨ।

ਇਹ ਅੰਮ੍ਰਿਤਧਾਰੀ ਸੂਰਮਾ ਉਹ ਮੋਮਨ ਮੁਸਲਮਾਨ।

ਇਹ ਬਾਣੀ ਪੜ੍ਹੇ ਗ੍ਰੰਥ ਦੀ ਉਹ ਪੜ੍ਹਦਾ ਆਇਤ ਕੁਰਾਨ।

ਇਹ ਬੀਰ ਬਹਾਦਰ ਮੱਲ ਸੀ ਉਹ ਪਲਿਆ ਪਹਿਲਵਾਨ।

ਇਹ ਧਰਮੀ ਜੋਧਾ ਗੁਰੂ ਦਾ ਉਹ ਅੱਲਾ ਦਾ ਈਮਾਨ।

ਇਹ ਜਾਪੇ ਵਾਂਗ ਭੂਚਾਲ ਦੇ ਉਹ ਦਿਸੇ ਜਿਉਂ ਤੂਫਾਨ।

ਜਾਪਨ ਸੁੰਭ ਨਿਸ਼ੁੰਭ ਦੋ ਜੁੱਟੇ ਦੋਵੇਂ ਬੀਰ।

ਜਿਉਂ ਸਕੰਦਰ ਪੋਰਸੇ ਲਈ ਹੱਥ ਸ਼ਮਸ਼ੀਰ।

ਸੰਮੀ ਖਾਂ ਤੇ ਹਰੀ ਸਿੰਘ ਨਲੂਆ ਨਾਮੀ ਬੀਰ।

ਬੰਦਾ ਸਿੰਘ ਵਜੀਦ ਖਾਂ ਜਾਪਨ ਚੜੇ ਅਮੀਰ।

ਹੀਰਾ ਸਿੰਘ ਸਰਦਾਰ ਨੇ ਆਖਿਆ ਧਰ ਕੇ ਧੀਰ।

ਸੰਭਲ ਖਾਨਾ ਹੋਸ਼ ਕਰ ਮਤ ਹੋਵੇਂ ਦਲਗੀਰ।

ਕੀਤਾ ਵਾਰ ਪਠਾਨ ਨੇ ਗੁੱਸੇ ਦੇ ਵਿਚ ਆ।

ਖੱਬਾ ਪੰਜਾ ਸਿੰਘ ਦਾ ਦਿਤਾ ਗੁੱਟੋਂ ਲਾਹ।

ਫੱਟੜ ਹੋਇਆ ਸੂਰਮਾ ਆਇਆ ਜੋਸ਼ ਅਥਾਹ।

ਗੁਰੂ ਰਾਮ ਸਿੰਘ ਆਖ ਕੇ ਖੰਡਾ ਲਿਆ ਉਠਾ।

ਬਕਰੇ ਵਾਂਗਰ ਖਾਨ ਨੂੰ ਝੱਟ ਦਿਤਾ ਝਟਕਾ।

ਪਿਆ ਤੜਫੇ ਪੁਤ ਪਠਾਨ ਦਾ ਜਿਉਂ ਮੱਛ ਬਰੇਤੇ ਆ।

ਮਰਿਆ ਵੇਖ ਪਠਾਨ ਨੂੰ ਭੱਜੇ ਉਸਦੇ ਯਾਰ।

ਮੋਮਨ ਭੱਜੇ ਜਾਂਵਦੇ ਕਰਕੇ ਹਾਹਾਕਾਰ।

ਕੁੱਲਾ ਛੱਡ ਕੋਈ ਨੱਸਿਆ ਛੱਡੀ ਕਿਸੇ ਤਲਵਾਰ।

ਤੀਰ ਕਿਸੇ ਦੇ ਰਹਿ ਗਏ ਛੱਡੀ ਕਿਸੇ ਕਟਾਰ।

ਤੰਬੀ ਛੱਡ ਕੋਈ ਦੌੜਿਆ ਛੱਡੀ ਕਿਸੇ ਸਲਵਾਰ।

ਅੱਲਾ ਅੱਲਾ ਆਖ ਕੇ ਭੱਜੇ ਭੁੱਬਾਂ ਮਾਰ।

ਬੁੱਚੜ ਭੱਜੇ ਜਾਂਵਦੇ ਛੱਡਕੇ ਸ਼ਹਿਰ ਗਿਰਾਂ।

ਵੀਰ ਨਾ ਪੁਛਿਆ ਭੇਣ ਨੂੰ ਪੁੱਤ ਨਾ ਤਕਿਆ ਮਾਂ।

ਚੀਖਾਂ ਕੂਕਾਂ ਮਾਰਦੇ ਜਿਉਂ ਕਹਿਕਾਂਦੇ ਕਾਂ।

ਮੋਮਨ ਹੂਰਾਂ ਛਡ ਗਏ ਵੱਸੇ ਪਾਰ ਝਨਾਂ।

ਪਿੱਟ ਪਿੱਟ ਰੋਵਣ ਬੇਗਮਾਂ ਕਰ ਕਰ ਲੰਬੀ ਬਾਂਹ।

ਖਾਲੀ ਕਰ ਗਏ ਕੋਟਲਾ ਮੋਮਨ ਮੁਲਾਂ ਖਾਂ।

ਨਾਮਧਾਰੀਆਂ ਧਰਮੀਆਂ ਰਖੀ ਰਾਖੀ ਆਪ।

ਤੇਗ ਚਲਾਈ ਯੋਧਿਆਂ ਕਰਕੇ ਚੰਡੀ ਜਾਪ।

ਧਰਮ ਚਲਾਇਆ ਧਰਮੀਆਂ ਧਰਤ ਲਿਟਾਇਆ ਪਾਪ।

ਪਾਪ ਦੌੜਿਆ ਜਿਸ ਤਰ੍ਹਾਂ ਘੋੜਾ ਪੈਂਦਾ ਟਾਪ।

ਫਿਕਰ ਪਏ ਅੰਗਰੇਜ਼ ਨੂੰ ਜੀਕੂੰ ਮਰਿਆ ਬਾਪ।

ਚੀਨੀ ਵਾਲੇ ਦਾ 'ਬਾਲਮਾ' ਸੱਭੋ ਹੈ ਪ੍ਰਤਾਪ

# ਮੈਂ ਸਿੱਖ ਹਾਂ ਗੁਰੂ ਦਾ ਤੇ ਸਿੱਖ ਹੀ ਰਹਾਂਗਾ

ਤੋਪਾਂ ਦੇ ਅੱਗੇ ਉਡਾ ਦੇ ਤੂੰ ਮੈਨੂੰ।

ਸ਼ਹੀਦਾਂ ਦੀ ਵਸਤੀ ਪੁਚਾ ਦੇ ਤੂੰ ਮੈਨੂੰ ।

ਤੂੰ ਮੈਨੂੰ ਸ਼ਹਾਦਤ ਦਾ ਪਿਆਲਾ ਪਿਲਾ ਦੇ।

ਤੇ ਅਰਜਨ ਗੁਰੂ ਜੀ ਦੀ ਵਸਤੀ ਪੁਚਾ ਦੇ।

ਮੈਂ ਹਰ ਟਾਇਮ ਹਰ ਪਹਿਰ ਹਰ ਪਲ ਕਹਾਂਗਾ।

ਮੈਂ ਸਿੱਖ ਹਾਂ ਗੁਰੂ ਦਾ --------------------

ਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ ਮੈਂ ਪੂਰਾ।

ਮੈਂ ਜੀਅ ਕੇ ਨਹੀਂ ਰੱਖਣਾ ਇਹ ਜੀਵਨ ਅਧੂਰਾ।

ਮੈਂ ਹਾਂ ਨਾਮਧਾਰੀ ਪੱਕਾ ਨਾਮਧਾਰੀ

ਗੁਰੂ ਰਾਮ ਸਿੰਘ ਜੀ ਤੋਂ ਜ਼ਿੰਦਗੀ ਹੈ ਵਾਰੀ।

ਮੈਂ ਸਿਰ ਉੱਤੇ ਸੌ ਵਾਰ ਸ਼ਸਤ੍ਰ ਸਹਾਂਗਾ।

ਮੈਂ ਸਿੱਖ --------------------------

ਮੈਂ ਬੱਚਾ ਨਹੀਂ ਹਾਂ ਨਾ ਸਮਝੀਂ ਅੰਵਾਣਾ।

ਮੈਂ ਆਸ਼ਕ ਆਜ਼ਾਦੀ ਦਾ ਤੈਥੋਂ ਸਿਆਣਾ।

ਗੁਰੂ ਰਾਮ ਸਿੰਘ ਜੀ ਨੇ ਸਿਖਿਆ ਸਿਖਾਈ।

ਚੰਗੀ ਆਜ਼ਾਦੀ ਤੋਂ ਦੌਲਤ ਨ ਕਾਈ।

ਮੈਂ ਚੜ੍ਹ ਕੇ ਚਰਖੜ੍ਹੀ ਤੇ ਹੱਸ ਹੱਸ ਬਹਾਂਗਾ।

ਮੈਂ ਸਿੱਖ ----------------------------

ਐਸਾ ਰੁੱਗ ਕਾਵਨ ਦੀ ਦਾੜ੍ਹੀ ਨੂੰ ਪਾਇਆ।

ਖਿੱਚ ਕੇ ਹੇਠਾਂ ਨੂੰ ਜ਼ਿਮੀਂ ਤੇ ਵਗਾਇਆ।

ਹੁਣ ਕਹੇਂਗਾ ਮੈਨੂੰ ਤੂੰ ਛੱਡ ਦੇ ਸਿੱਖੀ ੰ?

ਆਪਣੇ ਦਿਮਾਗੋਂ ਤੂੰ ਕੱਢ ਦੇ ਸਿੱਖੀ ਨੂੰ?

ਮੈਂ ਤੈਨੂੰ ਜਹੰਨਮ ਦੇ ਵਿੱਚ ਪੁਚਾਂਗਾ।

ਮੈਂ ਸਿੱਖ ਹਾਂ --------------------

ਲੱਗੇ ਛਡਾਵਣ ਪਰ ਦਾਹੜੀ ਨਾ ਛੱਡੇ।

ਆਖਰ ਬਹਾਦੁਰ ਦੇ ਫੜ ਹੱਥ ਵੱਢੇ।

ਲਈ ਤੇਗ਼ ਤਿੱਖੀ ਧੜੋਂ ਸਿਰ ਉਡਾਇਆ।

ਜਾਂਦੇ ਹੋਏ ਸਿਖ ਨੇ ਬਚਨ ਇਹ ਸੁਣਾਇਆ।

ਮੈਂ 'ਬਾਲਮ' ਸ਼ਹੀਦਾਂ ਦੇ ਵਿਚਕਾਰ ਬਹਾਂਗਾ।

ਮੈਂ ਸਿੱਖ ਹਾਂ --------------------------

# ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ

ਮੋਤੀ ਸੀਨਿਓਂ ਸੂਏ ਲੰਘਵਾਣ ਪਹਿਲੇ ਫੇਰ ਗਲਾਂ ਨੂੰ ਜਫੀਆਂ ਪਾਂਵਦੇ ਨੇ।
ਫੁੱਲ ਟੁੱਟਦੇ ਨੇ ਪਹਿਲੇ ਟਹਿਣੀਆਂ ਤੋਂ ਫੇਰ ਲਾੜੇ ਦਾ ਸਿਹਰਾ ਕਹਿਲਾਂਵਦੇ ਨੇ।
ਟੁੱਕੜੇ ਸੁਰਮੇ ਦੇ ਹੱਡ ਰਗੜਾ ਪਹਿਲੇ ਫੇਰ ਕਜਲੇ ਦੀ ਧਾਰ ਸਦਾਂਵਦੇ ਨੇ।
ਪੱਤੇ ਮਹਿੰਦੀ ਦੇ ਤਨ ਪੀਸਾ ਪਹਿਲੇ ਫੇਰ ਹਥੀਂ ਹੁਸੀਨਾਂ ਦੇ ਆਂਵਦੇ ਨੇ।
ਫਿਰ ਮੋਤੀ ਤੇ ਸੁਰਮਾ ਫੁੱਲ ਮਹਿੰਦੀ ਵੇਖਣ ਵਾਲਿਆਂ ਦੇ ਦਿਲ ਡੰਗ ਆਉਂਦੇ।
ਪਹਿਲੇ ਨ੍ਹਾ ਸ਼ਹੀਦਾਂ ਦੇ ਖ਼ੂਨ ਅੰਦਰ ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

ਪਹਿਲੇ ਸੀਸ ਕਟਵਾ ਕੇ ਬਣਨ ਕਲਮਾਂ ਫੇਰ ਫੁੱਲ ਗੁਲਾਬ ਦੇ ਖਿਲਦੇ ਨੇ।
ਆਸ਼ਕ ਫੇਰ ਮਹਿਬੂਬ ਦੀ ਮੌਜ ਮਾਨਣ ਕੱਚੇ ਘੜਿਆਂ ਤੇ ਪਹਿਲੇ ਠਿੱਲ੍ਹਦੇ ਨੇ।
ਤੋਹਫੇ ਸਿਰਾਂ ਦੇ ਲੈ ਕੇ ਸੋਹਣਿਆਂ ਤੋਂ ਫੇਰ ਸੋਹਣਿਆਂ ਨੂੰ ਸੋਹਣੇ ਮਿਲਦੇ ਨੇ।
ਪਹਿਲੇ ਦਿਲ ਦੀ ਦੁਨੀਆਂ ਲੁਟਾਈਦੀ ਏ ਪੂਰੇ ਹੁੰਦੇ ਸਵਾਲ ਫਿਰ ਦਿਲ ਦੇ ਨੇ।
ਫਿਰ ਮਸਤੀ ਤੇ ਖ਼ੁਸ਼ੀ ਦੇ ਆਉਣ ਹਾਸੇ ਭੰਗੜ ਪੀ ਕੇ ਜਿਸ ਤਰ੍ਹਾਂ ਭੰਗ ਆਉਂਦੇ।
ਲੀੜੇ ਰੰਗ ਸ਼ਹੀਦੀ ਦੇ ਖ਼ੂਨ ਅੰਦਰ ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

ਜਿਵੇਂ ਚੱਕ ਤੋਂ ਸੀਸ ਕਟਾ ਆਪਣਾ ਸਬਕ ਇਸ਼ਕ ਘੁਮਿਆਰ ਤੋਂ ਪੜ੍ਹੇ ਮਟਕਾ।
ਥਥਵੇ ਨਾਲ ਘੁਮਿਆਰ ਤੋਂ ਮਾਰ ਖਾ ਕੇ ਫੇਰ ਇਸ਼ਕ ਦੀ ਚਿਖਾ ਤੇ ਚੜ੍ਹੇ ਮਟਕਾ।
ਹਾਏ ਹੂ ਨ ਸੀ ਸੂ ਕਹੇ ਮੂੰਹੋਂ ਮੁਰਦੇ ਵਾਂਗ ਮੁਰੀਦ ਬਣ ਰੜ੍ਹੇ ਮਟਕਾ।
ਚੋਲਾ ਭਗਵਾ ਰੰਗਾ ਕੇ ਗਲ ਪਾਏ ਫੇਰ ਚਾਕ ਮਹਿਬੂਬ ਦੀ ਚੜ੍ਹੇ ਮਟਕਾ।
ਪਹਿਲੇ ਮਟਕੇ ਤਨ ਜਲਾਂਵਦੇ ਨੇ ਫੇਰ ਬਣ ਕੇ ਜਮਨਾ ਤੇ ਗੰਗ ਆਉਂਦੇ।
ਏਸੇ ਤਰ੍ਹਾਂ ਸ਼ਹੀਦਾਂ ਦੇ ਖ਼ੂਨ ਨ੍ਹਾ ਕੇ ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

ਮਾਰ ਝਮਣੀਆਂ ਦੀ ਖਾ ਖਾ ਨਰਮਾ ਤਨ ਵੇਲਣੇ ਵਿਚੋਂ ਲੰਘਾਵਦਾ ਏ।
ਸੂਲੀ ਤੱਕਲੇ ਦੀ ਚੜ੍ਹ ਕੇ ਬਣੇ ਸੂਤਰ ਫੇਰ ਹੱਥ ਜੁਲਾਹੇ ਦੇ ਆਂਵਦਾ ਏ।
ਮਾਰ ਕੰਘੀ ਦੀ ਖਾ-ਖਾ ਬਣੇ ਕੱਪੜਾ ਦਰਜੀ ਕੋਲੋਂ ਫਿਰ ਤਨ ਚਿਰਾਂਵਦਾ ਏ।
ਏਨੇ ਕਸ਼ਟ ਉਠਾ ਕੇ ਫੇਰ ਪਿੱਛੋਂ ਗੁਰਾਂ ਪੀਰਾਂ ਦੀ ਪੱਗ ਕਹਿਲਾਂਵਦਾ ਏ।
ਏਸੇ ਤਰ੍ਹਾਂ ਹੀ ਮੌਤ ਵਿਆਹੁਣ ਖਾਤਿਰ ਸਿਹਰੇ ਬੰਨ੍ਹ ਸੀਸ ਨਿਹੰਗ ਆਉਂਦੇ।
ਪਹਿਲੇ ਨ੍ਹਾ ਸ਼ਹੀਦਾਂ ਦੇ ਖ਼ੂਨ ਅੰਦਰ ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

ਜਦੋਂ ਜ਼ੁਲਮ ਤਸ਼ੱਦਦ ਦਾ ਜ਼ੋਰ ਹੁੰਦਾ ਮਰਦ ਮੌਤ ਦੇ ਬਣ ਕੇ ਮਲੰਗ ਆਉਂਦੇ।
ਗਲ ਕਫ਼ਨੀਆਂ ਸਿਰਾਂ ਤੇ ਬੰਨ੍ਹ ਕਫ਼ਨ ਖ਼ੂਨੀ ਨਦੀ ਦੇ ਬਣ ਕੇ ਤਰੰਗ ਆਉਂਦੇ।
ਜਾਨ ਬੁੱਝ ਕੇ ਜਾਨ ਦੀ ਲਾ ਬਾਜ਼ੀ ਜਾਨਾਂ ਨੇਜ਼ਿਆਂ ਦੇ ਉੱਤੇ ਟੰਗ ਆਉਂਦੇ।
ਕੌਮੀ ਸ਼ਮਾ ਜਦ ਜਗਦੀਆਂ ਓਸ ਵੇਲੇ ਸੜਨ ਵਾਸਤੇ ਬਣ ਕੇ ਪਤੰਗ ਆਉਂਦੇ।
ਜ਼ੁਲਮਾਂ ਨਾਲ ਜ਼ਮਾਨਾ ਬੇਰੰਗ ਹੁੰਦਾ ਰੰਗਣ ਲਈ ਬਣ ਖ਼ੂਨ ਦੀ ਗੰਗ ਆਉਂਦੇ।
ਨਹਾ ਧੋ ਕੇ ਸ਼ਹੀਦਾਂ ਦੇ ਖ਼ੂਨ ਅੰਦਰ ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

ਜਾਬਰ ਨਾਲ ਫਿਰ ਸਾਬਰ ਦੀ ਜੰਗ ਹੁੰਦੀ ਸਾਬਰ ਫਾਂਸੀਆਂ ਗਲ ਪਵਾ ਲੈਂਦੇ।
ਰੌਸ਼ਨ ਕਰਨ ਲਈ ਬੁਝੇ ਚਿਰਾਗ ਕੌਮੀ ਦੀਵੇ ਆਪਣੇ ਆਪ ਬੁਝਾ ਲੈਂਦੇ।
ਦੇਸ਼ ਕੌਮ ਆਜ਼ਾਦ ਕਰਾਉਣ ਦੇ ਲਈ ਹੱਥਾਂ ਪੈਰਾਂ ਵਿੱਚ ਸੰਗਲ ਪਵਾ ਲੈਂਦੇ।
ਮਰ ਜਾਂਦੇ ਨੇ ਤੋਪਾਂ ਦੇ ਖਾ ਗੋਲੇ ਮਰਦੀ ਕੌਮ ਨੂੰ ਮਰਦ ਬਚਾ ਲੈਂਦੇ।
ਮੌਤ ਮਰਦਾਂ ਦੀ ਕੌਮ ਨੂੰ ਦਏ ਜੀਵਨ ਬਣ ਕੇ ਆਬੇ ਹੱਯਾਤ ਦੀ ਗੰਗ ਆਉਂਦੇ।
ਨ੍ਹਾ ਧੋ ਕੇ ਸ਼ਹੀਦਾਂ ਦੇ ਖ਼ੂਨ ਅੰਦਰ ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

ਭੈੜੇ ਭਾਗ ਸਨ ਭਾਰਤ ਦੇ ਜਿਸ ਵੇਲੇ ਬੱਦਲ ਕਹਿਰ ਦੇ ਭਾਰਤ ਤੇ ਕੜਕ ਰਹੇ ਸਨ।
ਭਗਤ ਭਾਰਤ ਦੇ ਹੋ ਮਕਾਰ ਗਏ ਬਿੱਲੇ ਸ਼ੇਰਾਂ ਦੇ ਵਾਂਗਰਾਂ ਬੜ੍ਹਕ ਰਹੇ ਸਨ।
ਛੁਰੀਆਂ ਗਊਆਂ ਦੇ ਗਲੇ ਤੇ ਨੱਚਦੀਆਂ ਸਨ ਧੜ ਫੱਟੜਾਂ ਗਊਆਂ ਦੇ ਫੜਕ ਰਹੇ ਸਨ।
ਬੁਚੜਖਾਨਾ ਹਰਿਮੰਦਰ ਦੇ ਤਾਲ ਕੰਢੇ ਹਿੰਦੂ ਸਿੱਖਾਂ ਦੇ ਕਾਲਜੇ ਧੜਕੇ ਰਹੇ ਸਨ।
ਕੂਕੇ ਲੜੇ ਅੰਗਰੇਜ਼ ਦੇ ਨਾਲ ਏਦਾਂ ਨਿਉਲੇ ਨਾਲ ਜਿਉਂ ਲੜਨ ਭੁਯੰਗ ਆਉਂਦੇ।
ਏਸੇ ਤਰ੍ਹਾਂ ਜ਼ਮਾਨੇ ਦੀ ਹੈ ਰੀਤੀ ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

ਗੁਰੂ ਰਾਮ ਸਿੰਘ ਕਿਹਾ ਅੰਗਰੇਜ਼ ਤਾਈਂ ਤੇਰਾ ਬਿੱਲਿਆ ਮੈਂ ਗੁਲਾਮ ਨਾਹੀ।
ਮੈਂ ਜ਼ਬਰ ਹਾਂ ਤੇਰੇ ਨਹੀਂ ਜ਼ੇਰ ਰਹਿਣਾ ਮੈਂ ਅਲਫ ਹਾਂ ਲਾਹਨਤੀ ਲਾਮ ਨਾਹੀਂ।
ਮੈਂ ਸੂਰਜ ਆਜ਼ਾਦੀ ਦਾ ਹਾਂ ਸੂਰਜ ਸੁਬ੍ਹਾ ਅਤੇ ਦੁਪਹਿਰ ਜਾਂ ਸ਼ਾਮ ਨਾਹੀਂ।
ਮੈਂ ਸ਼ਾਮ ਹਾਂ ਰਾਮ ਹਾਂ ਰਾਮ ਦੀ ਸੌਂਹ ਜੇ ਮੈਂ ਰਾਮ ਨਾਹੀ ਤਾਂ ਕੋਈ ਰਾਮ ਨਾਹੀ।
ਜੂਠੇ ਖੱਟੇ ਬੇਰ ਜਿਉਂ ਭੀਲਣੀ ਦੇ ਰਾਮ ਖਾਣ ਦੇ ਲਈ ਨਿਸੰਗ ਆਉਂਦੇ।
ਰੰਗ ਰੰਗੇ ਰਾਮ ਦੇ ਰਾਮ ਦੀ ਸੌਂਹ ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

ਜਿਵੇਂ ਆਪਣਾ ਤਨ ਚਿਰਵਾ ਪਹਿਲੇ ਕਲਮ ਜੱਜ ਦਾ ਕਲਮ ਸਦਾਂਵਦਾ ਏ।
ਜੇਕਰ ਚਾਹੇ ਤਾਂ ਮਰਦੇ ਨੂੰ ਦੇਵੇ ਜੀਵਨ ਜੀਵਨ ਵਾਲੇ ਦੀ ਮੌਤ ਕਰਾਂਵਦਾ ਏ।
ਜਿਸਦੇ ਵੱਲ ਤਕਾਂਵਦਾ ਪਾ ਤਿਊੜੀ ਉਸਨੂੰ ਮਿੱਟੀ ਦੇ ਵਿੱਚ ਮਿਲਾਂਵਦਾ ਏ।
ਰਾਜ ਦਏ ਭਿਖਾਰੀਆਂ ਮੰਗਤਿਆਂ ਨੂੰ ਭੀਖ ਰਾਜਿਆਂ ਕੋਲੋਂ ਮੰਗਾਂਵਦਾ ਏ।
ਜਿਵੇਂ ਕਲਮ ਕਟਾ ਕੇ ਸੀਸ ਆਪਣੇ ਮਰਨ ਜੀਵਨ ਦਾ ਲੈ ਕੇ ਢੰਗ ਆਉਂਦੇ।
ਓਵੇਂ ਸ਼ਹੀਦ ਕਟਾਉਂਦੇ ਨੇ ਸਿਰ 'ਬਾਲਮ' ਸ਼ਹਾਦਤ ਬਾਦ ਜ਼ਮਾਨੇ ਤੇ ਰੰਗ ਆਉਂਦੇ।

## ਸ੍ਰ: ਹੀਰਾ ਸਿੰਘ ਵੱਲੋਂ ਬਿਸ਼ਨ ਸਿੰਘ ਨੂੰ ਕਹਿਣਾ

ਜਥੇਦਾਰ ਨੇ ਦੇ ਕੇ ਪਿਆਰ ਕਿਹਾ ਉਮਰੋਂ ਛੋਟਾ ਤੂੰ ਹੈ ਨਾਦਾਨ ਬੱਚਾ।

ਦੁੱਧ ਦੰਦੀਆਂ ਤੋਤਲੇ ਬਚਨ ਤੇਰੇ ਮਾਂ ਬਾਪ ਦੀ ਗੋਦ ਜਾ ਮਾਣ ਬੱਚਾ।

ਰਾਹ ਵੇਖਦੀ ਹੋਵੇਗੀ ਮਾਂ ਤੇਰੀ ਨਾ ਕਰ ਮਾਂ ਦੀ ਦੁਨੀਆਂ ਵੈਰਾਨ ਬੱਚਾ।

ਅਜੇ ਅੱਧ ਖਿੜਿਆ ਫੁੱਲ ਮਾਪਿਆਂ ਦਾ ਡਾਲੀ ਨਾਲੋਂ ਨਾ ਟੁੱਟ ਅਨਜਾਣ ਬੱਚਾ।

ਪਾਈ ਤੜਪਦੀ ਹੋਸੀ ਚਕੋਰ ਵਾਂਗਰ ਚੰਦ ਮੁਖੜਾ ਜਾ ਕੇ ਵਿਖਾ ਮਾਂ ਨੂੰ।

ਰੋਂਦੀ ਹੋਸੀ ਬਰੂਹਾਂ ਦੇ ਵਿੱਚ ਖਲੀ ਮੇਰੇ ਬੱਚਿਆਂ ਜਾ ਹਸਾ ਮਾਂ ਨੂੰ।

# ਬਿਸ਼ਨ ਸਿੰਘ ਦਾ ਉੱਤਰ

ਟੇਕ : ਮਰਦ ਹਾਂ ਮਰਦਾਂ ਦੇ ਵਾਂਗਰ ਮੈਨੂੰ ਵੀ ਮਰ ਜਾਣ ਦੇ।

ਨੈਣਾਂ ਵਿੱਚੋਂ ਖ਼ੂਨ ਡੁੱਲ੍ਹਦਾ ਤੱਕ ਕੇ ਅੰਗਰੇਜ਼ ਨੂੰ।

ਦਿਲ ਦਾ ਹੈ ਲੰਗਾਰ ਖੁੱਲਦਾ ਤੱਕ ਕੇ ਅੰਗਰੇਜ਼ ਨੂੰ।

ਲੱਗੀ ਹੋਈ ਅੱਗ ਦਿਲ ਦੀ ਮੈਨੂੰ ਬੁਝਾਣ ਦੇ। ਮਰਦ ਹਾਂ ----------

ਡੌਲੇ ਮੇਰੇ ਫਰਕਦੇ ਤੱਕ ਬਿੱਲੇ ਬੇਈਮਾਨ ਨੂੰ।

ਦੰਦ ਮੇਰੇ ਚਿਰਕਦੇ ਤੱਕ ਚਿੱਟੇ ਜਿਹੇ ਸ਼ੈਤਾਨ ਨੂੰ।

ਕੱਢ ਕੇ ਬਿੱਲੇ ਦੇਸ਼ 'ਚੋਂ ਖੁਸ਼ੀਆਂ ਮੈਨੂੰ ਮਨਾਣ ਦੇ। ਮਰਦ ----------

ਉਮਰੋਂ ਭਾਵੇਂ ਹਾਂ ਛੋਟਾ ਕੰਮ ਵੱਡੇ ਕਰਦਿਆਂ।

ਜਾਨ ਕੱਢ ਅੰਗਰੇਜ਼ ਦੀ ਧਰਤੀ ਤੇ ਕਰੋ ਤਾਂ ਧਰਦਿਆਂ।

ਮਾਰ ਮਿੱਟੀ ਬਿੱਲੇ ਦੀ ਮੈਨੂੰ ਵੀ ਕੁਝ ਉਡਾਣ ਦੇ। ਮਰਦ ------------

ਰਾਮ ਸਿੰਘ ਸਤਿਗੁਰੂ ਦਾ ਮੈਂ ਵੀ ਤਾਂ ਸੇਵਾਦਾਰ ਹਾਂ।

ਰਾਖਾ ਹਾਂ ਮੈਂ ਦੇਸ਼ ਦਾ ਇੱਜ਼ਤ ਦਾ ਪਹਿਰੇਦਾਰ ਹਾਂ।

'ਬਾਲਮ' ਜ਼ਿੰਦੜੀ ਸਤਿਗੁਰਾਂ ਦੇ ਲੇਖੇ ਮੈਨੂੰ ਲਾਣ ਦੇ। ਮਰਦ -------

# ਅੜਬੰਗੀ

ਮੈਂ ਬੀਰ ਬਹਾਦਰ ਸੂਰਮਾ ਬਲੀਆਂ ਤੇ ਬਲਵਾਨ।

ਬੰਦ ਬੰਦ ਮੇਰੇ ਬੰਦ ਹੈ ਜੋਸ਼ ਅਣਖ ਤੇ ਮਾਨ ।

ਮੇਰੇ ਭੱਥੇ ਵਿੱਚ ਕਰੂੰਡੀਏ ਜੋ ਦੇਂਦੇ ਧਰਤ ਲਿਟਾ।

ਚੋਗ ਨਿਖੁੱਟੀ ਉਸਦੀ ਜਿਸਨੂੰ ਛੋਹਣ ਜਾ।

ਮੇਰੇ ਢਾਕੇ ਨਾਗਣ ਲਟਕਦੀ ਮਿਆਨ ਦਾ ਬੁਰਕਾ ਪਾ।

ਜਾਪੇ ਉਹ ਜਿਹਬਾ ਕਾਲ ਦੀ ਦੇਂਦੀ ਪੂਰ ਖਪਾ।

ਉਹ ਰਤ ਦਾ ਵੁਜ਼ੂ ਕਰਦੀ ਹੋ ਕੇ ਬੇਪ੍ਰਵਾਹ।

ਉਹ ਗੁਰਦੇ ਆਂਦਾ ਖਾਂਵਦੀ ਉੱਤਿ ਨੋਕ ਚੜ੍ਹਾ।

ਧਾਰ ਏਹਦੀ ਤੇ ਨੱਚਦੀ ਹੋਣੀ ਪੱਬ ਉਠਾ।

ਜਿਸ ਤੱਕਿਆ ਇਸਦੇ ਨਾਚ ਨੂੰ ਪਹੁੰਚਾ ਮੁਲਕ ਕਜ਼ਾ।

ਮੇਰੇ ਮੋਢੇ ਉੱਤੇ ਲਟਕਦਾ ਵਿੰਗ ਤਿੜੰਗਾ ਕਾਲ।

ਟੇਢਾ ਵਾਂਗਰ ਚੰਦ ਦੇ ਤੇ ਭੱਥਾਂ ਤੀਰਾਂ ਨਾਲ।

ਇਹ ਮੇਰਾ ਸਿਪਾਹ ਸਲਾਰ ਹੈ ਇਸਦੀ ਫੌਜ ਤਿੱਖੇ ਤੀਰ।

ਹੁਕਮ ਕਰੇ ਜਿਸ ਘੜੀ ਇਹ ਗੱਜਣ ਇਸਦੇ ਬੀਰ।

ਮੈਂ ਅੰਮ੍ਰਿਤ ਖੰਡੇ ਧਾਰ ਦਾ ਜਦ ਦਾ ਕੀਤਾ ਪਾਣ।

ਉਸ ਦਿਨ ਤੋਂ ਫੜ੍ਹੇ ਬਹਾਦਰੀ ਭਰਦੇ ਪਾਣੀ ਆਣ।

ਅੜਬੰਗੀ ਮੈਨੂੰ ਆਖਦੇ ਮੈਂ ਅੜਨ ਨਾ ਦਿੱਤੇ ਬੀਰ।

ਮੈਂ ਜਿਸ ਤੇ ਹੱਥ ਉਠਾਇਆ ਮੈਂ ਉਸ ਨੂੰ ਦਿੱਤਾ ਚੀਰ।

ਗੇਂਦਾ :- ਤੂੰ ਗੁਰੂ ਦਾ ਸਿੱਖ ਹੈਂ ਮੈਂ ਹਾਂ ਪੁੱਤ ਪਠਾਣ।
ਤੂੰ ਹੈ ਕੰਙਣ ਕੱਚ ਦਾ ਮੇਰੀ ਲੋਹੇ ਵਰਗੀ ਜਾਣ।
ਤੂੰ ਮਿਰਗ ਹੈਂ ਮੇਰੇ ਸਾਹਮਣੇ ਮੈਂ ਹਾਂ ਬੱਬਰ ਸ਼ੇਰ।
ਤੂੰ ਦਿਲ ਦਾ ਕਮਜ਼ੋਰ ਹੈਂ ਮੈਂ ਹਾਂ ਬੜਾ ਦਲੇਰ।
ਤੂੰ ਮਖਾਣਾ ਖੰਡ ਦਾ ਤੇ ਮੈਂ ਢਲਿਆ ਫੌਲਾਦ।
ਜਦ ਵੇਖੇਂ ਹੱਥ ਪਠਾਣ ਦੇ ਨਾਨੀ ਆਊ ਯਾਦ।

ਏਨੀ ਸੁਣ ਕੇ ਅੜਬੰਗ ਨੇ ਮਾਰੀ ਇੱਕ ਭਬਕਾਰ।
ਜੀਕੂੰ ਬੱਬਰ ਗੱਜਦਾ ਦੂਰੋਂ ਵੇਖ ਸ਼ਿਕਾਰ।
ਚੰਡੀ ਚੜ੍ਹੀ ਦਿਮਾਗ ਨੂੰ ਨੇਤਰ ਹੋਏ ਲਾਲ।
ਚਿਹਰਾ ਤੱਕ ਅੜਬੰਗ ਦਾ ਥਰ ਥਰ ਕੰਬਦਾ ਕਾਲ।
ਉਸ ਅੱਡੀ ਮਾਰੀ ਧਰਤ ਨੂੰ ਦਿੱਤੀ ਧਰਤ ਕੰਬਾ।
ਉਸ ਤੱਕਿਆ ਵੱਲ ਆਕਾਸ਼ ਦੇ ਭਾਨ ਗਿਆ ਘਬਰਾ।
ਧਰਤੀ ਧੜ ਧੜ ਧੜਕਦੀ ਹਿੱਲਿਆ ਗਿਰ ਕੈਲਾਸ਼।
ਤਾੜੀ ਖੁੱਲੀ ਸ਼ਿਵਾ ਦੀ ਗੁੰਮ ਗਏ ਹਿਰਾਸ।
ਦੰਦ ਚਿਰਕਦਾ ਸੂਰਮਾ ਮੱਥੇ ਵੱਟ ਚੜ੍ਹਾ।
ਕਹਿੰਦਾ ਸੰਭਲ ਮੂਰਖਾ ਆਪਣੀ ਤੇਗ ਉਠਾ।

# ਅੱਖੀਆਂ

ਇਹਨਾਂ ਅੱਖੀਆਂ ਦੇ ਆਖੇ ਲੱਗ ਲਾਈਆਂ ਅੱਖੀਆਂ।

ਸੋਹ ਅੱਖੀਆਂ ਦੀ ਵਖਤਾਂ 'ਚ ਪਾਈਆਂ ਅੱਖੀਆਂ।

ਜਾਨ ਵਾਰੀ ਤੇਰੀ ਜਾਨ ਤੋਂ ਮੈਂ ਜਾਣ ਬੁਝ ਕੇ।

ਅੱਖਾਂ ਤੇਰੀਆਂ ਤੋ ਘੋਲ ਘੁਮਾਈਆਂ ਅੱਖੀਆਂ।

ਉਹ ਵੀ ਇਸ਼ਕ ਦੀ ਅੱਗ ਵਿੱਚ ਹੋਊ ਸੜਿਆ।

ਜਿਸ ਕਾਰੀਗਰ ਤੇਰੀਆਂ ਬਨਾਈਆਂ ਅੱਖੀਆਂ।

ਓਦੋਂ ਆਸ਼ਕਾਂ ਤੇ ਇਸ਼ਕ ਤੂਫ਼ਾਨ ਆ ਗਿਆ।

ਜਦੋਂ ਸੋਹਣਿਆਂ ਨੇ ਹੱਸ ਕੇ ਉਠਾਈਆਂ ਅੱਖੀਆਂ।

ਜਦੋਂ ਨਜ਼ਰਾਂ ਦੇ ਤੀਰ ਲੰਘੇ ਪਲਕਾਂ ਨੂੰ ਚੀਰ

ਦੋ ਦਿਲਾਂ ਦੀਆਂ ਤਾਲੀਆਂ ਵਜਾਈਆਂ ਅੱਖੀਆਂ।

ਜਦੋਂ ਅੱਖੀਆਂ ਨੂੰ ਅੱਖੀਆਂ ਬੁਲਾਇਆ ਹੱਸ ਕੇ

ਪਾ ਕੇ ਹੰਝੂਆਂ ਦੇ ਹਾਰ ਸ਼ਰਮਾਈਆਂ ਅੱਖੀਆਂ।

ਓਦੋਂ ਦਿਲ ਕੁਰਲਾਵੇ ਤੇ ਦੁਹਾਈ ਮੱਚ ਗਈ

ਗੁੱਸੇ ਨਾਲ ਜਦੋਂ ਯਾਰ ਨੇ ਵਿਖਾਈਆਂ ਅੱਖੀਆਂ।

ਇਹਨਾਂ ਜ਼ਾਲਮਾਂ ਦੀ 'ਬਾਲਮ' ਕਹਾਣੀ ਛੱਡ ਦੇ

ਲੱਖਾਂ ਖ਼ਾਕ ਵਿੱਚ ਇਨ੍ਹਾਂ ਨੇ ਰੁਲਾਈਆਂ ਅੱਖੀਆਂ।

# ਗੀਤ

ਗੁਨਾਹਗਾਰ ਜੇ ਹਾਂ ਗੁਨਾਹਗਾਰ ਸਹੀ।

ਗੁਨਾਹਗਾਰ ਹਾਂ ਤਾਂ ਵੀ ਤੇਰੀ ਹਾਂ।

ਤੈਨੂੰ ਚੰਗਿਆਂ ਗੁਣਾਂ ਦਾ ਮਾਣ ਜਿਵੇਂ

ਮੈਨੂੰ ਆਪਣੇ ਗੁਨਾਹਾਂ ਤੇ ਨਾਜ਼ ਭੀ ਹੈ।

ਬਦਕਾਰ ਕਹੋ ਬਦਕਾਰ ਸਹੀ।

ਬਦਕਾਰ ਭੀ ਹਾਂ ਤਾਂ ਭੀ ਤੇਰੀ ਹਾਂ। -------------------------

ਦਮ ਹਾਰ ਗਈ ਹਾਂ ਬੀਮਾਰ ਪਈ

ਬੀਮਾਰ ਦੀ ਮਰਜ਼ ਨੂੰ ਤੂੰ ਜਾਣੇਂ

ਬੀਮਾਰ ਕਹੋ ਬੀਮਾਰ ਹੀ ਸਹੀ

ਬੀਮਾਰ ਭੀ ਹਾਂ ਤਾਂ ਭੀ ਤੇਰੀ ਹਾਂ। --------------------------

ਦਮ ਘੁੱਟਦਾ ਏ ਤਨ ਟੁੱਟਦਾ ਏ।

ਜਮ ਜਾਨ ਮੇਰੀ ਨੂੰ ਲੁੱਟਦਾ ਏ।

ਲਾਚਾਰ ਹਾਂ ਮੈਂ ਲਾਚਾਰ ਸਹੀ।

ਲਾਚਾਰ ਭੀ ਹਾਂ ਤਾਂ ਭੀ ਤੇਰੀ ਹਾਂ। -------------------------

## ਗੀਤ (ਸ਼ਾਮ ਨਾ ਆਏ)

ਲੱਖ ਸ਼ਾਮ ਆਈ ਪਰ ਸ਼ਾਮ ਨਾ ਆਏ।
ਲਗਾ ਜ਼ਿੰਦੜੀ ਨੂੰ ਰੋਗ ਆਰਾਮ ਨਾ ਆਏ।

ਸ਼ਾਮਾ ਤੇਰੀ ਮਿਹਰਬਾਨੀ ! ਰੋ ਰਹੀ ਏ ਦੀਵਾਨੀ।
ਲੋਕੀਂ ਮਾਰਦੇ ਕਾਨੀ। ਕਹਿ ਕੇ ਪਾਗਲ ਦੀਵਾਨੀ।
ਤੇਰੇ ਵੱਲੋਂ ਸਾਨੂੰ ਪੱਤਰ ਪੈਗਾਮ ਨਾ ਆਏ।
ਲੱਖ ਸ਼ਾਮ ਆਈ ----------------------------

ਸੌ ਸੌ ਸੁਪਨੇ ਤਕਾਵਾਂ। ਸੌ ਸੌ ਔਸੀਆਂ ਪਾਵਾਂ।
ਸੌ ਸੌ ਟੇਵੇ ਲਗਾਵਾਂ। ਸੌ ਸੌ ਕਾਗ ਉਡਾਵਾਂ।
ਹੋਈ ਆਂ ਪਾਗਲ ਪਿਆਰੇ ਦਾ ਪੈਗਾਮ ਨਾ ਆਏ।
ਲੱਖ --------------------------------------

ਆ ਵੇ ਮਿਲ ਭਗਵਾਨ । ਮੇਰੇ ਰੋਂਦੇ ਅਰਮਾਨ।
ਤੜਪ ਰਹੇ ਨੇ ਪ੍ਰਾਣ। ਮੇਰੀ ਫੜਕ ਰਹੀ ਏ ਜਾਨ।
ਪੀਆ ਪੀਆ ਬਿਨ ਜ਼ੁਬਾ ਤੇ ਕੋਈ ਨਾਮ ਨਾ ਆਏ ।
ਲੱਖ ਸ਼ਾਮ ਆਈ ਪਰ ਸ਼ਾਮ ਨਾ ਆਏ।

## ਗਰਜ਼ ਹੈ ਪਿਆਰ ਕੀ

ਗੁਨਗੁਨਾਣਾ ਡੁਸਕਣਾ ਸਮਝੋ ਮਰਜ਼ ਹੈ ਪਿਆਰ ਕੀ।
ਹੌਕੇ ਅਤੇ ਹਿਚਕੀਆਂ ਸਮਝੋ ਤਰਜ਼ ਹੈ ਪਿਆਰ ਕੀ।

ਆਹੇਂ ਭਰਨਾ ਤੜਪਨਾ ਆਂਸੂ ਬਹਾਣਾ ਸਿਸਕਣਾ
ਹਰ ਵਕਤ ਹੀ ਕਾ ਡੁਸਕਣਾ ਸਮਝੋ ਅਰਜ਼ ਹੈ ਪਿਆਰ ਕੀ।

ਬੇਜਾਰੀਆਂ ਉਦਾਸੀਆਂ ਖਾਮੋਸ਼ੀਆਂ ਫਰਿਆਦ ਬਿਨ
ਉਫ਼ ਭੀ ਨਾ ਕਰੇ ਤੋ ਸਮਝੋ ਗਰਜ਼ ਹੈ ਪਿਆਰ ਕੀ।

## ਰੱਬ ਤੇਰੇ ਵਿੱਚ ਹੈ

ਬੰਦੇ ਵਿੱਚ ਹੈ ਬੰਦਾ ਨਿਵਾਜ਼।
ਹਰ ਬੋਲੀ ਵਿੱਚ ਉਸਦੀ ਆਵਾਜ਼।
ਮਸਜਿਦ ਮੰਦਿਰ ਵਿੱਚ ਨਹੀਂ ਮੌਲਾ। ਪੰਡਿਤ ਮੁੱਲਾਂ ਪਾਉਂਦੇ ਰੌਲਾ।
ਮੁਰਸ਼ਦ ਦੱਸਿਆ ਛੁਪਿਆ ਰਾਜ। ਬੰਦੇ ਵਿੱਚ ----------------
ਕਾਂਸ਼ੀ ਕਾਬੇ ਜਾ ਨਾ ਬੇਸ਼ਕ। ਰੋਜ਼ੇ ਵਰਤ ਰਖਾ ਨਾ ਬੇਸ਼ਕ।
ਅੰਦਰ ਦਾ ਲੈ ਫੋਲ ਦਰਾਜ। ਬੰਦੇ ---------------------------
ਅਰਸ਼ ਫਰਸ਼ ਦਾ ਮਾਲਕ ਹੈਂ ਤੂੰ। ਬਾਲਮ ਕਹੇ ਖੁਦ ਖਾਲਕ ਹੈਂ ਤੂੰ।
ਖੁਦ ਖੁਦਾਈ ਦਾ ਕਰ ਤੂੰ ਨਾਜ਼। ਬੰਦੇ ---------------------------

## ਗੀਤ (ਕਰ ਬਕਰੀਦ)

ਕਰ ਬਕਰੀਦ ਜੇ ਕਰਨਾ ਚਾਹੇਂ।

ਖੁਦ ਮਰ ਜੇਕਰ ਮਰਨਾ ਚਾਹੇਂ।

ਬਿਸਮਿਲ ਕਰ ਤੂੰ ਤਰਕ ਤੁਅੱਸਬ । ਸਭ ਤੋਂ ਪਿਆਰਾ ਪਿਆਰ ਹੈ ਵਸਬ।

ਮਿਲਤ ਵਰ ਜੇ ਵਰਨਾ ਚਾਹੇਂ। ਕਰ ਬਕਰੀਦ ----------------

ਖਾਦਮ ਬਣ ਜਾ ਮਾਰ ਖੁਦੀ ਨੂੰ । ਤੌਹੀਦ ਕੇ ਅੰਦਰ ਤਾਰ ਖੁਦ ਹੀ ਨੂੰ।

ਡਰ ਖੁਦਾ ਤੋਂ ਜੇ ਡਰਨਾ ਚਾਹੇਂ। ਕਰ -----------------------

ਛੱਡ ਸ਼ਰੀਅਤ ਤਜ ਤਰੀਕਤ । ਮਾਰਫ਼ਤੋਂ ਲੈ ਸਭ ਹਕੀਕਤ।

ਸੂਲੀ ਚੜ੍ਹ ਜੇ ਚੜ੍ਹਨਾ ਚਾਹੇਂ। ਕਰ -------------------------

ਖਲੀਲ ਦੇ ਵਾਂਗਰ ਅੱਗ ਦੇ ਉੱਤੇ। ਪੁੱਤਰ ਦੀ ਸ਼ਾਹ ਰਗ ਦੇ ਉੱਤੇ।

ਧਰ ਛੁਰੀ ਜੇ ਧਰਨਾ ਚਾਹੇਂ। ਕਰ ---------------------------

ਪੰਜੇ ਮਾਰ ਕੇ ਈਦ ਮਨਾ ਲੈ । ਹੋ ਕੇ ਖੁਦ ਸ਼ਹੀਦ ਮਨਾ ਲੈ।

ਜੰਨਤ ਵਿੱਚ ਜੇ ਵੜਨਾ ਚਾਹੇਂ। ਕਰ -------------------------

ਇਲਮਾਂ ਵਾਲੇ ਆਲਮ ਕਹਿ ਗਏ। ਗੱਲ ਹਕੀਕੀ ਬਾਲਮ ਕਹਿ ਗਏ।

ਮੌਤ ਨੂੰ ਵਰ ਜੇ ਵਰਨਾ ਚਾਹੇਂ। ਕਰ ------------------------

## ਗਮ ਗਿਆ

ਤੁਮ ਸੇ ਮਿਲੀ ਨਿਗ੍ਹਾ ਤੋ ਹਸ਼ਰ ਕਾ ਗਮ ਗਿਆ।
ਹਾਜਰ ਹਜ਼ੂਰ ਦੇਖਾ ਤੋ ਹਿਜਰ ਕਾ ਗਮ ਗਿਆ।

ਡਰ ਨਾ ਰਹਾ ਕਜ਼ਾ ਕਾ ਸਜ਼ਾ ਸੇ ਵਾਸਤਾ ਗਿਆ।
ਬਦਬਖ਼ਤ ਬਦਨਸੀਬ ਬਸ਼ਰ ਕਾ ਗਮ ਗਿਆ। ----------------

ਖੁਸ਼ ਹੈ ਖਿਆਲ ਮੇਰੇ ਖੁਸ਼ੀਓਂ ਕੀ ਹੈ ਫਿਜ਼ਾ
ਦਿਲ ਕੀ ਤਮੰਨਾ ਹੋਈ ਜਿਗਰ ਕਾ ਗਮ ਗਿਆ। ---------------

ਫਲਕ ਕੀ ਬਾਰਗਾਹ ਕਾ ਹੂਆ ਬਾਸ਼ਿੰਦਾ 'ਬਾਲਮ'
ਉਧਰ ਕਾ ਗਮ ਗਇਆ ਵਾ ਇਧਰ ਕਾ ਗਮ ਗਇਆ। ----------

## ਰੁਬਾਈ

ਮੈਂ ਜੋਬਨ ਵਾ ਜਵਾਨੀ ਕਾ ਹੁਸਨੇ ਬਾਜ਼ਾਰ ਭੀ ਦੇਖਾ।
ਅਰਬ ਈਰਾਨ ਯੂਰਪ ਕਾ ਸ਼ਕਲੇ ਬਾਜ਼ਾਰ ਭੀ ਦੇਖਾ।
ਦੇਖਾ ਦੁਨੀਆਂ ਸਾਰੀ ਕੋ ਹਕੀਕੀ ਬਾਤ ਹੈ 'ਬਾਲਮ'
ਸ਼ਹਿਨਸ਼ਾਹ ਸਭ ਹੁਸੀਨੋਂ ਕਾ ਤੋ ਅਪਣਾ ਬਾਗ ਹੀ ਦੇਖਾ।

## ਰੁਬਾਈਆਂ (ਸ੍ਰੀਮਤੀ ਇੰਦਰਾ ਗਾਂਧੀ)

ਦੁਰਗਾ ਕਾ ਬੁਰਕਾ ਪਹਿਨ ਕਰ ਇੰਦਰਾ ਨੇ ਰੰਗ ਦਿਖਾ ਦੀਆ।
ਮਹਿਖਾਸਰੋਂਕੋਮਾਰ ਕਰ ਫਰਿਸ਼ਤੋਂ ਕੋ ਰਣ ਜਿਤਾ ਦੀਆ।
ਬੈਂਕੋਂ ਕੀ ਸਭ ਚਾਬੀਆਂ ਜੰਤਾਂ ਕੇ ਦੇਕਰ ਹਾਥ ਮੇਂ
ਬਲੈ ਕੀਓਂ ਦਾ ਜਲ ਰਹਾ ਚਿਰਾਗ ਹੈ ਬੁਝਾ ਦੀਆ।

ਦੁਰਗਾ ਯਾ ਦੁਰਗਾ ਕੀ ਸ਼ਕਤੀ ਬਨ ਕੇ ਇੰਦਰਾ ਆ ਗਈ।
ਕਲਮ ਕਾ ਚਮਚ ਉਠਾ ਸਭ ਖੂਨ ਪਿਆਸੇ ਖਾ ਗਈ।
ਖਾ ਗਈ ਜੋ ਖਾ ਰਹੇ ਥੇ ਹਿੰਦ ਕੇ ਗਰੀਬ ਕੋ
ਉਖੜੀ ਹੂਈ ਜੜ੍ਹ ਗਰੀਬੋਂ ਕੀ ਦੁਬਾਰਾ ਲਾ ਗਈ।

## ਰੁਬਾਈ (ਬਦਨਸੀਬ)

ਇਤਨਾ ਕੁ ਬਦਨਸੀਬ ਹਾਂ ਮੈਨੂੰ ਵੇਖ ਬਦਨਸੀਬੀ ਰੋਏ।
ਰੋਗੀ ਹਾਂ ਵੱਡਿਆਂ ਰੋਗਾਂ ਦਾ ਮੈਨੂੰ ਵੇਖ ਤਬੀਬ ਤਬੀਬੀ ਰੋਏ।
ਘਰ ਵਿੱਚ ਮੰਗਣ ਜਾਂਦਾ ਹਾਂ ਦਰ ਦਰ ਦੀਆਂ ਝਿੜਕਾਂ ਖਾਂਦਾ ਹਾਂ।
ਗਰੀਬ ਹਾਂ ਸਾਰੀ ਦੁਨੀਆਂ ਤੋਂ ਵੇਖ ਕੇ ਮੈਨੂੰ ਗਰੀਬੀ ਰੋਏ।

# ਬੈਂਤ (ਪਤਾ ਕੋਈ ਨਹੀਂ)

ਕਿਹਾ ਚੜ੍ਹਦੀ ਪਰਭਾਤ ਪਰਭਾਤ ਵੇਲੇ ਆਉਣ ਵਾਲੀ ਪਰਭਾਤ ਦਾ ਪਤਾ ਕੋਈ ਨਹੀਂ।
ਨਵੇਂ ਸੂਰਜ ਨੇ ਨਵਾਂ ਪੈਗਾਮ ਦਿੱਤਾ ਰਾਤ ਗੁਜਰ ਗਈ ਰਾਤ ਦਾ ਪਤਾ ਕੋਈ ਨਹੀਂ।
ਕਿਹਾ ਸਮੇਂ ਦੇ ਤਖ਼ਤ ਤੇ ਬੈਠ ਕਿਸਮਤ ਆਉਣ ਵਾਲੀ ਆਫ਼ਾਤ ਦਾ ਪਤਾ ਕੋਈ ਨਹੀਂ।
ਬਣੀ ਬਾਤ ਨੂੰ ਵੇਖ ਨਾ ਬੜ੍ਹਕ 'ਬਾਲਮ' ਕਦੋਂ ਵਿਗੜ ਜਾਏ ਬਾਤ ਦਾ ਪਤਾ ਕੋਈ ਨਹੀਂ।

ਕਿਹਾ ਸਿਖਰ ਦੁਪਹਿਰ ਦੁਪਹਿਰ ਵੇਲੇ ਆਉਣ ਵਾਲੀ ਦੁਪਹਿਰ ਦਾ ਪਤਾ ਕੋਈ ਨਹੀਂ।
ਲੌਂਦੇ ਵੇਲੇ ਸੀ ਆਖਿਆ ਲੌਂਦੇ ਵੇਲੇ ਨਾਓ ਡੋਲਦੀ ਲਹਿਰ ਦਾ ਪਤਾ ਕੋਈ ਨਹੀਂ।
ਕਹਿਰਵਾਨ ਹੋ ਕੇ ਕਹਿਰ ਕਹਿਣ ਲੱਗਾ ਕਦੋਂ ਵਰਤਨਾ ਏ ਕਹਿਰ ਦਾ ਪਤਾ ਕੋਈ ਨਹੀਂ।
ਬਦਬਖਤੀ ਨੇ ਕਿਹਾ ਬਦਬਖਤ 'ਬਾਲਮ' ਬਦਬਖਤੀ ਦੇ ਬਹਿਰ ਦਾ ਪਤਾ ਕੋਈ ਨਹੀਂ।

# ਕਵਿਤਾ

ਰੀਤਾਂ ਵਿੱਚ ਕਵਿਤਾ, ਗੀਤਾਂ ਵਿੱਚ ਕਵਿਤਾ, ਕਵਿਤਾ ਤਰਜ਼ਾਂ ਤੇ ਤਾਨਾਂ ਵਿੱਚ ਰਾਜ ਕਰਦੀ।
ਗੀਤਾ ਵੇਦ ਰਮਾਇਣਾਂ ਵਿੱਚ ਰਮੀ ਹੋਈ ਕਵਿਤਾ ਵਿੱਚ ਪੁਰਾਣਾਂ ਦੇ ਰਾਜ ਕਰਦੀ।

ਆਸ਼ਕ ਅਤੇ ਮਸ਼ੂਕ ਨੂੰ ਮੋਹਣ ਵਾਲੀ ਕਵਿਤਾ ਦਿਲੀ ਅਰਮਾਨਾਂ ਵਿੱਚ ਰਾਜ ਕਰਦੀ।
ਇਹ ਦੁਨੀਆਂ ਮੈਖਾਨਾਂ ਤੇ ਨਰ ਨਾਰ ਪੀਂਦੇ ਗੁੰਥ ਜਾਮ ਤੇ ਵਿੱਚ ਹੈ ਮੈਂ ਕਵਿਤਾ।
ਆਲਮ ਸਾਕੀ ਪਿਲਾ ਕੇ ਕਹਿਣ 'ਬਾਲਮ' ਤੇਰੀ ਜੈ ਕਵਿਤਾ ਤੇਰੀ ਜੈ ਕਵਿਤਾ।

## ਬਿਗੜੀ ਬਨਾ

ਅਤੀ ਦੀਨ ਹੂੰ ਦਇਆ ਕਰੋ ਤੇਰੇ ਦਰ ਪੇ ਏਕ ਸਵਾਲ ਹੈ।

ਤੇਰੀ ਨਜਰੇ ਰਹਿਮਤ ਜਿਸ ਪੇ ਹੋ ਵੁਹ ਨਦਰੀ ਨਦਰ ਨਿਹਾਲ ਹੈ।

ਲਾਚਾਰ ਸੇ ਲਾਚਾਰ ਹੂੰ ਮਜਬੂਰ ਹੂੰ ਦਿਲ ਚੂਰ ਹੂੰ

ਬਨ ਸੇ ਭੇਖਾਰੀ ਆਇਆ ਕੰਗਲੋਂ ਸੇ ਕੰਗਾਲ ਹੈ। --------------

ਕਿਸ ਕੋ ਬਤਾਊਂ ਪਾਤਸ਼ਾਹ ਹਰ ਬਾਤ ਤੇਰੇ ਹਾਥ ਹੈ।

ਬਿਗੜੀ ਬਨਾ ਕਹੇ 'ਬਾਲਮ' ਬਦਬਖਤ ਅਤੀ ਬੇਹਾਲ ਹੈ। -------------

## ਕਬਿੱਤ

ਨਿਗਾਹ ਬਿਨ ਨੈਣ ਜੈਸੇ ਸਸਿ ਬਿਨ ਰੈਣ ਜੈਸੇ

ਸੋਚੇ ਬਿਨ ਬੈਣ ਜੈਸੇ ਸ਼ੋਭਾ ਨਾਹੀ ਪਾਤ ਹੈ।

ਧਨ ਬਿਨਾਂ ਧਨੀ ਜੈਸੇ ਅਹਿ ਬਿਨਾਂ ਮਨੀ ਜੈਸੇ

ਮੇਘ ਬਿਨਾ ਕਨੀ ਜੈਸੇ ਕਾਹੂੰ ਨਾ ਸੋਹਾਤ ਹੈ।

ਜਾਨ ਬਿਨ ਜਨ ਜੈਸੇ ਸੂਰ ਬਿਨ ਰਣ ਜੈਸੇ

ਗਿਆਨ ਬਿਨ ਮਨ ਜੈਸੇ ਰੋਏ ਪਛੁਤਾਤ ਹੈ।

ਤੈਸੇ ਨਰ ਨਾਰੀ ਕਹਿ 'ਬਾਲਮ' ਅੰਤ ਕਾਲ

ਨਾਮ ਕੇ ਬਗੈਰ ਸਭ ਅਬਿਗਤ ਜਾਤ ਹੈ।

# ਕਪਟੀ ਸਾਧ

ਭਿਖਸ਼ੂ ਸਾਧ ਸੇ ਏਕ ਦਿਨ ਕਿਸੀ ਨੇ ਪਿਆਰ ਸੇ ਪੂਛਾ।

ਲਸਨ ਭੀ ਖਾਤੇ ਹੋ ਬਾਬਾ ਬਹੁਤ ਪਿਆਰ ਸੇ ਪੂਛਾ।

ਲਸਨ ਭੀ ਖਾ ਹੀ ਲੇਤੇ ਹੈਂ ਜਬ ਭੋਜਨ ਖਾਸ ਬਨਤਾ ਹੈ।

ਇਕ ਦਿਨ ਛੋੜ ਕੇ ਖਾਤੇ ਹੈਂ ਜਬ ਘਰ ਮਾਸ ਬਨਤਾ ਹੈ।

ਮਾਸ ਭੀ ਖਾਤੇ ਹੋ ਮਹਾਰਾਜ ਹਾਂ ਜਬ ਇਸ਼ਨਾਨ ਕਰਤੇ ਹੈਂ।

ਖਾਲੀ ਮਾਸ ਨਹੀਂ ਖਾਤੇ ਸਾਥ ਮਦ ਪਾਨ ਕਰਤੇ ਹੈਂ।

ਮਦ ਭੀ ਪਾਨ ਕਰਤੇ ਹੋ ਜਬ ਇੰਦਰੇ ਤੰਗ ਕਰਤੇ ਹੈਂ।

ਮਦ ਭੀ ਪੀ ਲੇਤੇ ਹੈਂ ਜਬ ਵੇਸਵਾ ਸੰਗ ਕਰਤੇ ਹੈ।

ਵੇਸਵਾ ਗਵਨ ਕਰਤੇ ਹੋ ਰੋਜ਼ ਨਹੀਂ ਜਬ ਪਾਏ ਪ੍ਰੀਤ ਲੇਤੇ ਹੈ।

ਜਿਸ ਦਿਨ ਖੇਲ ਕਰ ਜੂਆ ਹਮ ਧਨ ਜੀਤ ਲੇਤੇ ਹੈਂ।

ਜੂਆ ਭੀ ਖੇਲ ਲੇਤੇ ਹੋ ਜੀ ਹਾਂ ਜਬ ਜੇਲ੍ਹ ਲੇਤੇ ਹੈਂ।

ਚੋਰੀ ਮੇਂ ਮਾਲ ਮਿਲਤਾ ਹੈ ਤੋ ਜੂਆ ਖੇਲ ਲੇਤੇ ਹੈਂ।

ਜੇਲ੍ਹ ਭੀ ਜਾਤੇ ਹੋ ਬਾਬਾ ਜੀ ਹਾਂ ਕਈ ਬਾਰ ਜਾਤੇ ਹੈਂ।

ਬਲੈਕ ਮੇਂ ਪਕੜੇ ਜਾਤੇ ਹੈਂ ਤੋ ਹੋ ਲਾਚਾਰ ਜਾਤੇ ਹੈਂ।

ਤੁਝੇ ਧਿੱਕਾਰ ਹੈ ਬਾਬਾ ਤੁਝੇ ਧਿੱਕਾਰ ਦੇਤਾ ਹੂੰ।

ਤੇਰੇ ਜੀਵਨ ਕੋ ਲਾਹਨਤ ਹੈ ਤੁਝੇ ਫਿਟਕਾਰ ਦੇਤਾ ਹੂੰ।

# ਕਵਾਲੀ (ਭਾਵੇਂ ਕੱਖ ਨਾ ਰਹੇ)

ਖੁਸ਼ ਯਾਰ ਦੀ ਰਜ਼ਾ ਵਿੱਚ ਰਹੀਏ ਝੁੱਗੀ 'ਚ ਭਾਵੇਂ ਕੱਖ ਨਾ ਰਹੇ।

ਤਖਤ ਬਿਠਾਏ ਤਾਂ ਜੀ ਸਦਕੇ।

ਭੀਖ ਮੰਗਾਏ ਤਾਂ ਜੀ ਸਦਕੇ।

ਜਿਵੇਂ ਯਾਰ ਨਚਾਏ ਤਾਂ ਨੱਚ ਪਈਏ। ਖੁਸ਼ ਯਾਰ ਦੀ ------------

ਆਕਾਸ਼ ਉਡਾਏ ਤਾਂ ਵੀ ਖੁਸ਼ ਹਾਂ।

ਪਾਤਾਲ ਬਿਠਾਏ ਤਾਂ ਵੀ ਖੁਸ਼ ਹਾਂ।

ਉਹੋ ਜਿੱਥੇ ਬਿਠਾਏ ਬਹੀਏ। ਖੁਸ਼ ----------------------------

ਮੌਤ ਆਏ ਤਾਂ ਆਏ ਬੇਸ਼ਕ।

ਜਾਨ ਜਾਏ ਤਾਂ ਜਾਏ ਬੇਸ਼ਕ।

ਮੰਗੇ ਜਾਨ ਤਾਂ ਲੈ ਜਾ ਕਹੀਏ। ਖੁਸ਼ -------------------------

ਇਹ ਤਨ ਮਾਹੀ ਦਾ ਮਨ ਮਾਹੀ ਦਾ।

ਅਨ ਮਾਹੀ ਦਾ ਧਨ ਮਾਹੀ ਦਾ।

ਅਸੀਂ ਕਿਉਂ ਫਿਕਰਾਂ ਵਿੱਚ ਪਈਏ। ਖੁਸ਼ ---------------------

# ਸਭ ਕੀ ਏਕ ਸਰਕਾਰ ਹੈ।

ਏਧਰ ਮੰਦਿਰ ਏਧਰ ਮਸਜਿਦ ਏਧਰ ਗੁਰਦੁਆਰ ਹੈ।

ਏਧਰ ਗਿਰਜਾ ਏਧਰ ਗਿਰ ਜਾ ਸਭ ਮੇਂ ਏਕ ਈ ਯਾਰ ਹੈ।

ਫੂਲ ਬੇਸ਼ਕ ਚਾਰ ਹੈਂ ਚਾਰੋਂ ਦਾ ਪੌਦਾ ਏਕ ਹੈ।

ਏਧਰ ਅੱਲਾ ਗਾਡ ਸੋਹੰ ਏਧਰ ਏਕੰਕਾਰ ਹੈ।

ਏਧਰ ਮੰਦਿਰ ---------------------

ਚਾਹੇ ਅਲੱਗ ਹੈਂ ਰਾਸਤੇ ਮੰਜ਼ਿਲ ਤੋ ਸਭ ਕੀ ਏਕ ਹੈ।

ਏਧਰ ਸੁੰਨਤ ਸਲੀਬ ਜੰਞੂ ਏਧਰ ਪੰਜ ਕਕਾਰ ਹੈ।

ਏਧਰ ਮੰਦਿਰ ---------------------

ਪੀ ਲੇ ਭਰ ਭਰ ਕੇ ਪਿਆਲੇ ਮਸਤੀ ਸਭ ਮੇਂ ਮਸਤ ਹੈ

ਇਧਰ ਜ਼ਮ ਜ਼ਮ ਪਾਹੁਲ ਕੌਸਰ ਇਧਰ ਗੰਗਾ ਧਾਰ ਹੈ।

ਏਧਰ ਮੰਦਿਰ ---------------------

ਫਾੜ ਪੜਦੇ ਦੂਈ ਕੇ ਫਿਰਕਾਪ੍ਰਸਤੀ ਛੋੜ ਦੇ

ਗ੍ਰੰਥ ਗੀਤਾ ਵਾ ਕੁਰਾਂ ਅੰਜ਼ਿਲ ਕੀ ਭਬਕਾਰ ਹੈ।

ਏਧਰ ਮੰਦਿਰ ---------------------

ਦੇਖ ਬਾਲਮ ਯਕ ਨਜ਼ਰ ਸੇ ਹਰ ਜਾ ਉਸਕਾ ਨੂਰ

ਹਿੰਦੂ ਮੁਸਲਿਮ ਸਿਖ ਈਸਾਈ ਸਭ ਕੀ ਏਕ ਸਰਕਾਰ ਹੈ।

ਏਧਰ ----------------------------

# ਕਵਾਲੀ

ਹੈ ਜਿਸਨੇ ਤੇਰਾ ਦੀਦਾਰ ਕੀਆ।

ਦੀਦਾਰ ਕੀਆ ਹੈ ਜਿਸਨੇ ਤੇਰਾ ਮੌਲਾ ਨੇ ਉਸਸੇ ਪਿਆਰ ਕੀਆ।

ਰਾਮ ਤੂੰ ਹੀ ਹੈ ਸ਼ਾਮ ਤੂੰ ਹੀ ਹੈ।

ਲਾ-ਇਲਾ ਨਾਨਕ ਨਾਮ ਤੂੰ ਹੀ ਹੈ।

ਤੂੰ ਹੀ ਮੁਹੰਮਦ ਮੁਸਤਫਾ ਹੈ ਆਂਖੋਂ ਨੇ ਇਤਬਾਰ ਕੀਆ।

ਹੈ ਜਿਸਨੇ ਤੇਰਾ ----------------

ਜਿਸਨੇ ਤੇਰੀ ਖਾਕ ਹੈ ਪਾਈ।

ਦੋਨੋਂ ਜਹਾਂ ਮੇਂ ਉਸਕੀ ਖੁਦਾਈ।

ਉਮੱਤ ਉਸਕੀ ਬਖਸ਼ੂੰਗਾ ਮੈਂ ਅੱਲਾ ਨੇ ਇਕਰਾਰ ਕੀਆ।

ਹੈ ਜਿਸਨੇ ----------------------

ਕਤਰੇ ਸੇ ਵੁਹ ਹੂਆ ਸਾਗਰ।

ਮਾਨਿੰਦ ਸੂਰਜ ਹੂਆ ਉਜਾਗਰ।

ਰੁਲ ਰਹਾ ਜੋ ਖਾਕ ਮੇਂ ਤਿਨਕਾ ਤੂੰ ਫਿਰ ਸੇ ਗੁਲਜ਼ਾਰ ਕੀਆ।

ਹੈ ਜਿਸਨੇ ----------------------

ਜਿਸ ਪੇ ਤੂੰ ਕੀ ਨਜ਼ਰੇ ਰਹਿਮਤ

ਬਰਸਾ ਉਸ ਪੇ ਅਬਰੇ ਰਹਿਮਤ।

ਡੂਬ ਰਹਾ ਜੋ ਗੁਨਾਹਾਂ ਅੰਦਰ ਤੂੰ ਨੇ ਉਸਕੋ ਪਾਰ ਕੀਆ।

ਹੈ ਜਿਸਨੇ ----------------------

ਰਾਜ਼ੀ ਰਹੂੰਗਾ ਤੇਰੀ ਰਜ਼ਾ ਮੇਂ।

ਸੁਖੀ ਰਹੂੰਗਾ ਹਰ ਸਜ਼ਾ ਮੇਂ।

'ਬਾਲਮ' ਹੈ ਬਦਬਖਤੀ ਮੇਰੀ ਆਪ ਜੋ ਤਕਰਾਰ ਕੀਆ।

ਹੈ ਜਿਸਨੇ ----------------------

# ਏਧਰ ਹੋ ਜਾ ਓਧਰ ਹੋ

ਚਾਹੇ ਏਧਰ ਹੋ ਯਾ ਓਧਰ ਹੋ।
ਇੱਕ ਯਾਰ ਕਿਉਂ ਤੈਨੂੰ ਦਿਸਦੇ ਦੋ।
ਬੰਦਿਆਂ ਤੋਂ ਬਾਹਰ ਰੱਬ ਨਹੀਂ।
ਕਾਬੇ ਵਿੱਚ ਕੋਈ ਸਬੱਬ ਨਹੀਂ।
ਨਾ ਚੱਕੀ ਸ਼ਰਾ ਦੀ ਕਾਜ਼ੀ ਝੋ। ਚਾਹੇ ਏਧਰ ---------------------
ਪਿਆ ਅੱਗ ਸ਼ਰ੍ਹਾ ਵਿੱਚ ਸੜਨਾ ਏਂ।
ਨਾਲੇ ਪਿਆਰ ਦੇ ਪਰਚੇ ਪੜ੍ਹਨਾ ਏਂ।
ਦੋ ਬੇੜੀਆਂ ਦੇ ਨਾ ਵਿੱਚ ਖਲੋ। ਚਾਹੇ ---------------------------
ਉਧਰ ਤਾਂ ਕਹਿਰ ਇਲਾਹੀ ਏ।
ਇਸ ਤਰਫ਼ ਖ਼ੁਦਾ ਦੀ ਖ਼ੁਦਾਈ ਏ।
ਬੰਦਿਆਂ ਵਿੱਚ ਪੈਂਦੀ ਰੱਬ ਦੀ ਲੋ। ਚਾਹੇ -------------------------
ਮਨ ਮੱਕੇ ਦੀ ਹੱਜ ਕਰ ਤਾਂ ਸਹੀ।
ਇਕ ਵਾਰੀ ਜਿਊਂਦਾ ਮਰ ਤਾਂ ਸਹੀ।
ਰੱਬ ਰੱਬ ਕਰਕੇ ਨਾ ਬਾਲਮ ਰੋ।
ਚਾਹੇ ਇਧਰ ਹੋ ਯਾ ਓਧਰ ਹੋ।

# ਕਵਾਲੀ (ਦੂਜੇ ਦੀ ਪਹਿਚਾਨ ਕੋਈ ਨਾ)

ਇੱਕ ਦਿਲ ਹੈ ਇੱਕੋ ਦਿਲਦਾਰ ਜੀ ਦੂਜੇ ਤੇ ਈਮਾਨ ਕੋਈ ਨਾ ।
ਇੱਕੋ ਇੱਕ ਨਜ਼ਰਾਂ ਵਿੱਚ ਆਇਆ ਦੂਜੇ ਦੀ ਪਹਿਚਾਨ ਕੋਈ ਨਾ ।

ਮੈਂ ਪਾਣੀ ਦੀ ਮੇਰਾ ਪਾਣੀ ।
ਪਾਣੀ ਬਿਨ੍ਹਾਂ ਮੇਰੀ ਖਤਮ ਕਹਾਣੀ ।
ਤੇਰੇ ਆਬੇ ਹੱਯਾਤ ਤੇ ਥੁੱਕਾਂ ਪਾਣੀ ਬਿਨ੍ਹਾਂ ਪ੍ਰਾਣ ਕੋਈ ਨਾ ।
ਇੱਕ ਦਿਲ ਹੈ ..................

ਆਸ਼ਕ ਮੌਤੋਂ ਮੂਲ ਨ ਡਰਦੇ ।
ਹੱਸ ਹੱਸ ਸ਼ਮ੍ਹਾਂ ਸੂਲੀ ਤੇ ਚੜ੍ਹਦੇ ।
ਓਹ ਕਹਿੰਦੇ ਸੜ ਸੜ ਸਾਡੀ ਸ਼ਮ੍ਹਾਂ ਬਿਨਾਂ ਸ਼ਾਨ ਕੋਈ ਨਾ ।
ਇੱਕ ਦਿਲ ਹੈ ..................

ਗੰਗਾ ਜਲ ਮੈਂ ਪੀਣ ਨਹੀਂ ਲੱਗਾ ।
ਸੁਆਂਤ ਬੂੰਦ ਬਿਨ ਜੀਣ ਨਹੀਂ ਲੱਗਾ ।
ਲੈ ਕੇ ਮੁਕਤੀ ਮੁਕਤ ਹੋ ਜਾਵਾਂ ਦਿਲੀ ਅਰਮਾਨ ਕੋਈ ਨਾ ।
ਇੱਕ ਦਿਲ ਹੈ ..................

'ਬਾਲਮ' ਇਹ ਹੈ ਪਿਆਰ ਨਿਸ਼ਾਨੀ ।
ਪੀਆ ਮਿਲੇ ਬਿਨ ਪਿਆਸ ਨ ਜਾਨੀ ।
ਜਾਨੀ ਜਾਨ ਬਿਨਾਂ ਰੱਬ ਜਾਨੇ ਪ੍ਰੇਮੀਆਂ ਦੀ ਜਾਨ ਕੋਈ ਨਾ ।
ਇੱਕ ਦਿਲ ਹੈ ..................

# ਤੂੰ ਹੀ ਤੂੰ

ਟੇਕ :- ਦੇਵਕੀ ਨੰਦਨ ਸ਼ਾਮ ਤੂੰ ਹੈਂ ।

ਤੂੰ ਹੀ ਹੈ ਗੋਬਿੰਦ ਗੋਬਿੰਦ ਗਾਏ ।

ਦੇਵਤਿਆਂ ਜੱਸ ਤੇਰੇ ਗਾਏ ।

ਮਸਤੀ ਸੇ ਪੁਰ ਜਾਮ ਤੂੰ ਹੈ ।

ਦੇਵਕੀ ........................

ਜਿਸਨੇ ਤੇਰਾ ਦੀਦਾਰ ਕੀਆ ।

ਤੂੰ ਉਸਦਾ ਬੇੜਾ ਪਾਰ ਕੀਆ ।

ਮੁਸੀਬਤ ਮੇਂ ਆਤਾ ਕਾਮ ਤੂੰ ਹੈ ।

ਦੇਵਕੀ ........................

ਬ੍ਰਹਮਾ ਤੂੰ ਹੀ ਹੈਂ ਬਿਸ਼ਨ ਵੀ ਤੂੰ ਹੀ ।

ਸ਼ਿਵ ਤੂੰ ਹੀ ਹੈ ਕ੍ਰਿਸ਼ਨ ਵੀ ਤੂੰ ਹੀ ।

ਬਦਲ ਕੇ ਆਤਾ ਨਾਮ ਤੂੰ ਹੈ ।

ਦੇਵਕੀ ........................

# ਬੰਦੇ ਦਾ ਦਿਲ ਤੋੜ ਨਾ

ਟੇਕ :- ਬੰਦੇ ਦਾ ਦਿਲ ਤੋੜ ਨਾ ਜ਼ਾਲਮ

ਹਰ ਇੱਕ ਦਿਲ ਹੈ ਸਾਹ ਰਗ ਮੇਰੀ । ਮੇਰੀ ਧੌਣ ਮਰੋੜ ਨਾ ਜ਼ਾਲਮ ।

ਮੈਨੂੰ ਸਿਜਦੇ ਕਰ ਨਾ ਬੇਸ਼ੱਕ ।
ਨਿਆਜ਼ ਮੇਰੇ ਅੱਗੇ ਧਰ ਨਾ ਬੇਸ਼ੱਕ ।
ਇਹ ਸਭ ਹੈ ਜਗ ਦਾ ਵਿਖਲਾਵਾ ਮੈਨੂੰ ਇਸਦੀ ਲੋੜ ਨਾ ਜ਼ਾਲਮ ।
ਬੰਦੇ ਦਾ ਦਿਲ ....................

ਪਹਿਲੇ ਦੇ ਪਿਆਰ ਦਾ ਸਾਗਰ ।
ਲਹਿਮੇ ਦੇ ਵਿੱਚ ਮੈਂ ਹਾਂ ਉਜਾਗਰ ।
ਹਰ ਇੱਕ ਦਿਲ ਹੈ ਕਿਸ਼ਤੀ ਮੇਰੀ, ਮੇਰੀ ਕਿਸ਼ਤੀ ਬੋੜ੍ਹ ਨਾ ਜ਼ਾਲਮ ।
ਬੰਦੇ ਦਾ ਦਿਲ ....................

ਆਰਤੀ ਟੱਲ ਵਜਾ ਨਾ ਵਜਾ ਤੂੰ ।
ਜੰਞੂ ਤਿਲਕ ਲਗਾ ਨਾ ਲਗਾ ਤੂੰ ।
ਜੇਕਰ ਮੈਨੂੰ ਮਿਲਨਾ ਚਾਹੇਂ ਮੇਰਾ ਕਿਹਾ ਮੋੜ ਨਾ ਜ਼ਾਲਮ ।
ਬੰਦੇ ਦਾ ਦਿਲ ....................

ਤੀਰ ਤੁਅੱਸਬ ਮਾਰ ਨਾ ਕਾਜ਼ੀ ।
ਦਿਲਾਂ ਦੇ ਕਰ ਲੰਗਾਰ ਨਾ ਕਾਜ਼ੀ ।
ਹਰ ਇੱਕ ਦਿਲ ਵਿੱਚ ਦਿਲ ਹੈ ਮੇਰਾ, ਮੇਰਾ ਖ਼ੂਨ ਨਿਚੋੜ ਨਾ ਜ਼ਾਲਮ ।
ਬੰਦੇ ਦਾ ਦਿਲ ....................

# ਬੁਢਾਪਾ

ਤੇਰੇ ਵੇਖਦਿਆਂ ਤੇਰੇ ਯਾਰ ਗਏ ।
ਤੈਥੋਂ ਬੇਬੱਸ ਹੋ ਫਰਾਰ ਗਏ ।

ਜੋਬਨ ਗਿਆ ਗਈ ਜਵਾਨੀ । ਜੋਸ਼ ਗਿਆ ਗਈ ਹਿੰਮਤ ਰਾਣੀ ।
ਦੇ ਬਲਗਮ ਖੰਘ ਬੁਖਾਰ ਗਏ । ਤੇਰੇ ....................

ਤੈਥੋਂ ਅੱਖੀਆਂ ਅੱਖੀਆਂ ਫੇਰ ਗਈਆਂ । ਤੇਰੇ ਪਾਸ ਨਾ ਬਹੁਤੀ ਦੇਰ ਰਹੀਆਂ ।
ਤੈਨੂੰ ਨੈਣ ਸਲੋਨੇ ਵਿਸਾਰ ਗਏ । ਤੇਰੇ ....................

ਨੱਕ ਕੰਨ ਗੱਲਾਂ ਤੇ ਗੀਤ ਗਏ । ਸਭ ਸੁਰ ਸਰਗਮ ਤੇ ਸੰਗੀਤ ਗਏ ।
ਛੱਡ ਪਾਸ ਤੇਰੇ ਹਾਹਾਕਾਰ ਗਏ । ਤੇਰੇ ....................

ਅਕਲ ਗਈ ਤੇਰੀ ਸ਼ਕਲ ਗਈ । ਗੱਲ ਅਸਲ ਗਈ ਰਹਿ ਨਕਲ ਗਈ ।
ਗਲ ਪਾ ਦਰਦਾਂ ਦੇ ਹਾਰ ਗਏ । ਤੇਰੇ ....................

ਆਣ ਗਈ ਤੇ ਅਣਖ ਗਈ । ਸਭ ਤੇਜ ਗਿਆ ਤੇਰੀ ਤਮਕ ਗਈ ।
ਤੈਨੂੰ ਕਰਕੇ ਠੰਢਿਆਂ ਠਾਰ ਗਏ । ਤੇਰੇ ....................

ਹੱਥ ਹਲਦੇ ਨਹੀਂ ਪੈਰ ਚਲਦੇ ਨਹੀਂ । ਜੀਭ ਥਥਕ ਦੀ ਏ ਦੰਦ ਦਲਦੇ ਨਹੀਂ ।
ਤੈਨੂੰ ਜਿਉਂਦੇ ਨੂੰ ਹੀ ਮਾਰ ਗਏ । ਤੇਰੇ ....................

ਚਾ ਹਾਸੇ ਗਏ ਦੇ ਦਿਲਾਸੇ ਗਏ। ਤੁਰ ਪ੍ਰੀਤਮ ਪਿਆਰ ਪਿਆਸੇ ਗਏ ।
ਤੈਨੂੰ 'ਬਾਲਮ' ਕਰ ਬੇਕਾਰ ਗਏ । ਤੇਰੇ ....................

## ਬੈਂਤ (ਤੁਰ ਗਏ)

ਦਮ ਦੇਖ ਕੇ ਦਮ ਨਾ ਮਾਰ ਦੋਸਤ ਏਥੋਂ ਦੰਮਾਂ ਵਾਲੇ ਹੋ ਬੇਦਾਮ ਤੁਰ ਗਏ ।
ਰਾਮ ਰਾਮ ਕਹੋ ਰਾਹੀਆਂ ਤੂੰ ਨਹੀਂ ਰਹਿਣਾ ਰਾਮ ਰਾਮ ਰੱਟਦੇ ਕਈ ਰਾਮ ਤੁਰ ਗਏ ।

ਕਈ ਸੁਬ੍ਹਾ ਤੁਰ ਗਏ ਕਈ ਸ਼ਾਮ ਤੁਰ ਗਏ ਸ਼ਾਮ ਸ਼ਾਮ ਜਪਦੇ ਕਈ ਸ਼ਾਮ ਤੁਰ ਗਏ ।
ਜਾਮ ਮੌਤ ਦਾ ਪੀਣਾ ਆਖੀਰ 'ਬਾਲਮ' ਮੈ ਜਾਮ ਪੀਂਦੇ ਸਣੇ ਜਾਮ ਤੁਰ ਗਏ ।

ਰਾਵਣ ਸ਼ਾਹ ਸਿਕੰਦਰ ਦਲੀਪ ਅਕਬਰ ਜਿਸ ਦਿਨ ਗਏ ਸੀ ਰਾਤ ਨਾ ਰਹਿ ਸਕੇ ।
ਧਮਰ ਲੋਚਣ ਜਿਹੇ ਉੱਡ ਗਏ ਧੂੰ ਵਾਂਗਰ ਬਾਬਰ ਕੰਸ ਜਿਹੇ ਪਾਤ ਨਾ ਰਹਿ ਸਕੇ ।

## ਬੈਂਤ (ਤੁਰ ਗਏ)

ਨਾਜ਼ਾਂ ਪਾਲਿਆ ਨਾਜ਼ ਨਾ ਕਰ ਇਤਨੇ
ਏਥੋਂ ਨਾਜ਼ਾਂ ਵਾਲੇ ਹੋ ਬੇਨਾਜ਼ ਤੁਰ ਗਏ ।
ਆਵਾਜ਼ ਜਿਨ੍ਹਾਂ ਦੀ ਸੁਣ ਆਕਾਸ਼ ਕੰਬੇ
ਚੁੱਪ ਕੀਤੇ ਓਹ ਬਿਨਾਂ ਆਵਾਜ਼ ਤੁਰ ਗਏ ।
ਰਾਜ ਰਈਅਤ ਨੂੰ ਵੇਖ ਫ਼ਖ਼ਰ ਨਾ ਕਰ
ਰਾਜ ਰਈਅਤ ਵਾਲੇ ਹੋ ਬੇਰਾਜ ਤੁਰ ਗਏ ।
ਤਾਜ ਤਖਤ ਨੂੰ ਵੇਖ ਕੇ ਨਾ ਆਕੜ
ਤਾਜ਼ਾਂ ਤਖਤਾਂ ਵਾਲੇ ਬੇਤਾਜ ਤੁਰ ਗਏ ।
ਮੌਜਾਂ ਮਸਤੀਆਂ ਕਰਦੇ ਜੋ ਹੱਸਦੇ ਸੀ
ਅੱਖਾਂ ਵਿੱਚੋਂ ਵਹਾ ਕੇ ਨੀਰ ਤੁਰ ਗਏ ।
ਕੋਈ ਰਿਹਾ ਨਹੀਂ ਏਸ ਸੰਸਾਰ ਅੰਦਰ
ਬਾਲਮ ਪੀਰ ਫਕੀਰ ਅਮੀਰ ਤੁਰ ਗਏ ।

## ਦਿਲਾ ਕਿਉਂ ਹਿਰਸ ਕਰਤਾ ਹੈ

ਦਿਲਾ ਕਿਉਂ ਹਿਰਸ ਕਰਤਾ ਹੈ ਤੁਝੇ ਸੰਸਾਰ ਕਿਆ ਕਰਨਾ ।
ਸਦਾ ਜੰਗਲ ਮੇਂ ਰਹਿਨਾ ਹੈ ਤੁਝੇ ਘਰ ਬਾਰ ਕਿਆ ਕਰਨਾ ।

ਰਾਹ ਮਾਲੋ ਮਕਾਂ ਕਿਸਕਾ ਜੋ ਰਹੇਗਾ ਤੇਰਾ ਭੀ ਬਾਕੀ
ਯਿਹ ਸਭ ਦੋ ਦਿਨਾ ਕਾ ਜੀਨਾ ਹੈ ਤੁਝੇ ਸੰਸਾਰ ਕਿਆ ਕਰਨਾ ।
ਦਿਲਾ ਕਿਉਂ ਹਿਰਸ ....................

ਵਤਨ ਜਗੀਰ ਕੋ ਲੇਕਰ ਕਰੇਗਾ ਕਿਆ ਐ ਦਿਲ
ਯਾਦ ਕਰ ਆਪਨੀ ਤੁਝੇ ਗੁਲਜ਼ਾਰ ਕਿਆ ਕਰਨਾ ।
ਦਿਲਾ ਕਿਉਂ ਹਿਰਸ ....................

ਕੁਜ਼ਾ ਰੁਸਤਮ ਕੁਜ਼ਾ ਹਾਤਮ ਕੁਜ਼ਾ ਲੁਕਮਾਂ ਕੁਜ਼ਾ ਦਾਰਾ
ਹਮਾਂ ਦਰ ਖਾਕ ਸ਼ੁਦ ਪਿਨਹਾ ਤੁਝੇ ਇਜ਼ਹਾਰ ਕਿਆ ਕਰਨਾ ।
ਦਿਲਾ ਕਿਉਂ ਹਿਰਸ ....................

ਮਹਿਲ ਕਿਸਕਾ ਮਕਾਂ ਕਿਸਕਾ ਕਿਸੀ ਕੇ ਹੈ ਨਾ ਹੋਂਗੇ ਯਹਿ
ਤੂੰ ਖੁਦ ਹੁਸ਼ਿਆਰ ਹੈ ਐ ਦਿਲ ਤੁਝੇ ਹੁਸ਼ਿਆਰ ਕਿਆ ਕਰਨਾ ।
ਦਿਲਾ ਕਿਉਂ ਹਿਰਸ ....................

## ਕਵਾਲੀ (ਪ੍ਰੇਮੀ ਪੀਤਮ ਨੂੰ)

ਅੱਖਾਂ ਰਾਹੀਂ ਸੰਨ੍ਹ ਲਾ ਕੇ ਦਿਲ ਨੂੰ ਚੁਰਾਇਆ ਨਾ ਕਰੋ ।
ਚੋਰਾਂ ਵਾਂਗੂੰ ਕੰਡ ਦੇ ਕੇ ਕੋਲੋਂ ਲੰਘ ਜਾਇਆ ਨਾ ਕਰੋ ।

ਰੋਮ-ਰੋਮ ਵਿੱਚ ਰੋਣ ਦੀ ਆਵਾਜ਼ ਆਂਵਦੀ
ਸਾਨੂੰ ਰੋਂਦਿਆਂ ਨੂੰ ਵੇਖ ਮੁਸਕਾਇਆ ਨਾ ਕਰੋ ।
ਅੱਖਾਂ ਰਾਹੀਂ ........................

ਮੇਰਾ ਦਿਲ ਤੇਰੇ ਹੱਥਾਂ ਦਾ ਖਿਡੌਣਾ ਬਣ ਗਿਆ
ਟੁੱਟ ਫੁੱਟ ਨਾ ਇਹ ਜਾਏ ਪਟਕਾਇਆ ਨਾ ਕਰੋ ।
ਅੱਖਾਂ ਰਾਹੀਂ ........................

ਏਧਰ ਰੋਂਦੀ ਏ ਦਲੀਲ ਖਾਲੀ ਦਿਲ ਤੋਂ ਬਿਨਾਂ
ਓਧਰ ਦਿਲ ਤਾਈਂ ਦੋਸਤ ਰੁਲਾਇਆ ਨਾ ਕਰੋ ।
ਅੱਖਾਂ ਰਾਹੀਂ ........................

## ਪਿਆਰ ਤਰਾਨਾ

ਹੱਸ ਕੇ ਨਾ ਵੇਖ ਸਾਡੇ ਹਾਸੇ ਸ਼ਰਮਾਂਦੇ ਨੇ ।
ਦਿਲ 'ਚ ਪਿਆਰ ਦੇ ਤੂਫ਼ਾਨ ਚਲੇ ਆਂਦੇ ਨੇ ।

ਤੇਰੇ ਦੰਦਾ ਦੀ ਕਤਾਰ ਦਿਲ ਕੀਤਾ ਤਾਰ ਤਾਰ ।
ਹੈ ਸਾਂ ਪਹਿਲਾਂ ਮਰ ਚੁੱਕੇ ਹੋਰ ਹੱਸ ਕੇ ਨਾ ਮਾਰ ।
ਤਰਲੇ ਤੇ ਹਾੜੇ ਅਰਮਾਨ ਸਾਡੇ ਪਾਂਦੇ ਨੇ । ਹੱਸ ਕੇ ਨਾ .................

ਤੇਰੇ ਹਾਸਿਆਂ ਦੇ ਵਲੇ ਵਿੱਚ ਕਈ ਵਲੇ ਨੇ ।
ਜ਼ੁਲਫ਼ਾਂ ਤੇਰੀਆਂ ਦੇ ਛਲਿਆਂ ਦੇ ਕਈ ਛਲੇ ਨੇ ।
ਤੇਰੇ ਪਿਆਰ ਦੇ ਤਰਾਨੇ ਗਲੀਆਂ 'ਚ ਗਾਂਦੇ ਨੇ । ਹੱਸ ਕੇ ਨਾ .................

# ਔਰਤ

ਇਹ ਉਹ ਸ਼ੇਰਨੀ ਹੈ,
ਜਿਸਦੇ ਚਰਨਾਂ ਤੇ ਖੱਬੀ ਖਾਨ ਆ ਗਰਦਨ ਝੁਕਾਣ ਲਿਫ ਲਿਫ ।

ਇਹ ਉਹ ਦੇਵੀ ਹੈ,
ਜਿਸਦੇ ਦਰ ਉੱਤੇ ਵੱਡੇ ਦਿਉਤੇ ਮਥਾ ਟਿਕਾਣ ਲਿਫ ਲਿਫ ।

ਇਹ ਉਹ ਰਾਣੀ ਹੈ,
ਜਿਸਦੀ ਰਾਖ ਉੱਤੇ ਪਾਤਸ਼ਾਹ ਪਏ ਨੱਕ ਘਸਾਣ ਲਿਫ ਲਿਫ ।

ਇਹ ਉਹ ਹਾਕਮ ਹੈ,
ਜਿਸਦੇ ਹੁਕਮ ਅੰਦਰ ਹਾਕਮ ਡਿੱਗ ਕੇ ਭੁੱਲ ਬਖਸ਼ਾਣ ਲਿਫ ਲਿਫ ।

ਇਹ ਉਹ ਬਲੀ ਹੈ,
ਜਿਸਦਾ ਬਲ ਤੱਕ ਕੇ ਸੁੱਟ ਦੇਣ ਹਥਿਆਰ ਬਲਵਾਲ ਲਿਫ ਲਿਫ ।

ਇਹ ਉਹ ਜੱਜ ਹੈ,
ਜਿਸਦੇ ਦਰਬਾਰ ਅੰਦਰ ਆ ਕੇ ਜੱਜ ਕਾਨੂੰਨ ਭੁਲਾਣ ਲਿਫ ਲਿਫ ।

ਇਹ ਉਹ ਮਾਸਟਰ ਹੈ,
ਜਿਸਦਾ ਰੂਲ ਤੱਕ ਕੇ ਮਰਦ ਮੁੰਡਿਆਂ ਵਾਂਗ ਥਰਰਾਨ ਲਿਫ ਲਿਫ ।

ਇਹ ਉਹ ਘਟਾ ਹੈ,
ਜਿਸਦੀ ਛਾਂ ਥੱਲੇ ਮਰਦ ਤਾਰਿਆਂ ਵਾਂਗ ਛਿਪ ਜਾਣ ਲਿਫ ਲਿਫ ।

ਇਹ ਉਹ ਪੌਣ ਹੈ,
ਜਿਸਦੇ ਜੋਰ ਅੱਗੇ ਬੰਦੇ ਬੱਦਲਾਂ ਵਾਂਗ ਉੱਡ ਜਾਣ ਲਿਫ ਲਿਫ ।

## ਨਜ਼ਰ ਪਿਆਰ ਦੀ

ਕੀ ਦੱਸਾਂ ਮੈਂ ਜੋ ਕੁਝ ਕੀਤਾ ਦੱਸਣ ਤੋਂ ਹੈ ਪਰ੍ਹੇ ਪਰੇਡੇ ।
ਆਦਿ ਅੰਤ ਕੋਈ ਨਜ਼ਰ ਨਾ ਆਵੇ ਦੂਰ ਤੋਂ ਵੀ ਹੈ ਦੂਰ ਦੁਰੇਡੇ ।

ਸਾਰੇ ਬੂਟੇ ਹੋਵਣ ਕਲਮਾਂ ਬਣੇ ਸਿਆਹੀ ਸਾਤ ਸਮੁੰਦਰ ।
ਪਵਨ ਲਿਖਾਰੀ ਬਣ ਕੇ ਲਿਖੇ ਪਰ ਨਾ ਆਉਂਦੇ ਲਿਖਣੇ ਅੰਦਰ ।

ਤਾਰੇ ਬੇਸ਼ੱਕ ਗਿਣ ਲਏ ਕੋਈ ਮੇਰੇ ਪਾਪ ਕੋਈ ਗਿਣ ਨਹੀਂ ਸਕਦਾ ।
ਮਿਣ ਸਕਦਾ ਹੈ ਸੱਤ ਸਮੁੰਦਰ ਮੇਰੇ ਪਾਪ ਕੋਈ ਮਿਣ ਨਹੀਂ ਸਕਦਾ ।

ਪਰਬਤ ਤੋਂ ਮੈਂ ਉਚੇ ਲਾਏ ਢੇਰ ਪਾਪਾਂ ਦੇ ਕਰ ਕਰ ਕੇ ।
ਕਈ ਕਰੋੜਾਂ ਜੀਵ ਸਿਧਾਰੇ ਮੇਰੇ ਹੱਥੋਂ ਮਰ ਮਰ ਕੇ ।

ਬਾਰਸ਼ ਦੀਆਂ ਕਣੀਆਂ ਨਾਲੋਂ ਮੇਰੇ ਪਾਪ ਘਨੇਰੇ ਨੇ ।
ਸੂਰਜ ਦੀਆਂ ਕਿਰਨਾਂ ਨਾਲੋਂ ਮੇਰੇ ਜ਼ੁਲਮ ਵਧੇਰੇ ਨੇ ।

ਜਪ ਤਪ ਸੰਜਮ ਤੋਂ ਹਾਂ ਹੀਣਾ ਕਪਟੀ ਅਤੇ ਕ੍ਰੋਧੀ ਹਾਂ ।
ਨਾਮ ਦਾਨ ਇਸ਼ਨਾਨ ਤੋਂ ਖਾਲੀ ਨਾ ਨਿਤਨੇਮੀ ਸੋਧੀ ਹਾਂ ।

ਪਰ ਜੇ ਨਾਨਕ ਨਜ਼ਰ ਮਿਹਰ ਦੀ ਇਕ ਵਾਰੀ ਕਰ ਦਏ ਜ਼ਰੂਰ ।
ਮੇਰੇ ਜਿਹੇ ਪੱਥਰ ਵੀ ਬਾਲਮ ਪਲ ਵਿੱਚ ਹੋਵਣ ਨੂਰੋ ਨੂਰ ।

# ਭਰਦੇ ਇੱਕ ਪਿਆਲੀ ਹੋਰ

ਸਾਕੀ ਤੈਥੋਂ ਸਦਕੇ ਜਾਵਾਂ । ਤੇਰੇ ਨਿੱਤ ਗੀਤ ਮੈਂ ਗਾਵਾਂ ।
ਗੀਤਾਂ ਦੇ ਵਿੱਚ ਗਾਵਾਂ ਤੈਨੂੰ । ਨੈਣਾਂ ਵਿੱਚ ਬਿਠਾਵਾਂ ਤੈਨੂੰ ।
ਮੈਂ ਤੇ ਤੂੰ ਦਾ ਮਿਟ ਜਾਏ ਸ਼ੋਰ । ਭਰਦੇ ....................

ਐਸੀ ਦੇਹ ਫਿਰ ਹੋਸ਼ ਰਹੇ ਨਾ । ਦਾਸਾਂ ਦੇ ਸਿਰ ਦੋਸ਼ ਰਹੇ ਨਾ ।
ਇੱਕ ਹੋ ਜਾਈਏ ਮੈਂ ਤੇ ਤੂੰ । ਜਿਉਂ ਸੂਤਰ ਦੇ ਅੰਤਰ ਤੂੰ !
ਸਾਧ ਬਣਾ ਦੇ ਮਨ ਦੇ ਚੋਰ । ਭਰਦੇ ....................

ਮੈ ਤੇ ਤੂੰ ਦੇ ਝਗੜੇ ਛੁੱਟਣ । ਦੁੱਖ ਸੁੱਖ ਦੇ ਰਗੜੇ ਸੁੱਟਣ ।
ਛੱਡ ਦਵੈਤ ਇੱਕ ਹੋ ਜਾਈਏ । ਮੋਮਨ ਮੌਲਾ ਮਿਕ ਹੋ ਜਾਈਏ ।
ਇੱਕ ਹੋਏ ਮੰਜ਼ਿਲ ਇੱਕ ਹੋਏ ਟੋਰ । ਭਰਦੇ ....................

ਮਸਜਿਦ ਮੰਦਿਰ ਭੇਦ ਰਹੇ ਨਾ । ਮੋਮਨ ਕਾਫਰ ਵੇਦ ਰਹੇ ਨਾ ।
ਮੱਕਾ ਮੰਦਿਰ ਇਕੋ ਹੋਣ । ਇੱਕੋ ਹੋਣ ਮੁਹੰਮਦ ਮੋਹਣ ।
ਇੱਕੋ ਜ਼ਿੰਦ ਇੱਕੋ ਹੋਏ ਜ਼ੋਰ । ਭਰਦੇ ....................

ਐਸਾ ਇਕ ਪੈੱਗ ਪਿਲਾ ਦੇ । ਦਿਲ ਦੀ ਦੂਈ ਦੂਰ ਭਜਾ ਦੇ ।
ਸਿੱਖ ਇਸਾਈ ਮੋਮਨ ਸਾਰੇ । ਮੇਰੀ ਅੱਖ ਦੇ ਹੋਣ ਸਿਤਾਰੇ ।
ਮਿਟੇ ਮੁੱਤਸਬ ਦਾ ਸਭ ਖੋਰ । ਭਰਦੇ ....................

ਮੰਦਿਰ ਦੇ ਬੁੱਤ ਢਾਹ ਸਕਾਂ ਨਾ । ਮਸਜਿਦ ਨੂੰ ਅੱਗ ਲਾ ਸਕਾਂ ਨਾਂ ।
ਸੰਖਾਂ ਨੂੰ ਸੁਣ ਨਾ ਸ਼ਰਮਾਵਾਂ । ਬਾਂਗਾਂ ਨੂੰ ਸੁਣ ਨਾ ਖੁਨਸਾਵਾਂ ।
ਰਹਾਂ ਮੈਂ ਸਦਾ ਆਨੰਦ ਵਿਭੋਰ । ਭਰਦੇ ....................

ਅੱਲਾ ਅਲੀ ਆਲਮ ਫਕੀਰ । ਬੱਧੇ ਹੋਵਣ ਪਿਆਰ ਜ਼ੰਜ਼ੀਰ ।
ਰਾਜੇ ਰੱਯਤ ਸ਼ਾਹ ਫਕੀਰ । ਪਾਪੀ ਪਾਕ ਪਿਆਰੇ ਪੀਰ ।
ਛੱਡਣ ਸਭ ਤੁਅਸਬ ਸ਼ੋਰ । ਭਰਦੇ ....................

ਤੂੰ ਹੀ ਰਾਮ ਤੂੰ ਰਹੀਮ। ਤੂੰ ਕਰਮ ਤੂੰ ਹੀ ਕਰੀਮ ।
ਤੂੰ ਹੈ ਵਾਹਦੂ ਲਾ ਸ਼ਰੀਕ । ਤੂੰ ਮੋਟਾ ਤੂੰ ਹੀ ਬਰੀਕ ।
ਤੇਰੇ ਹੱਕ ਹੱਥਾਂ ਦੀ ਡੋਰ । ਭਰਦੇ ....................

ਪੀ ਕੇ ਦੋਵੇਂ ਹੋਸ਼ ਭੁਲਾਈਏ । ਮੈਂ ਤੇ ਤੂੰ ਵੀ ਇੱਕ ਹੋ ਜਾਈਏ ।
ਜਿਉਂ ਜਲ ਮੇਂ ਜਲ ਆਏ ਸਮਾਨਾ । ਤਿਉਂ ਜੋਤੀ ਸੰਗ ਜੋਤ ਸਮਾਨਾ ।
ਰਹੇ ਨਾ ਰਾਤ ਨਾਹੀ ਰਹੇ ਭੋਰ। ਭਰਦੇ ....................

ਵਾਹਦੂ ਲਾ ਸ਼ਰੀਕ ਤੂੰ ਸਾਕੀ । ਰਾਜ਼ਕ ਰਜ਼ਾ ਰਫੀਕ ਤੂੰ ਸਾਕੀ ।
ਤੂੰ ਹੀ ਬਰਕਤ ਤੂੰ ਹੀ ਬਾਕੀ । ਤੂੰ ਹੀ ਜਲਵਾ ਤੂੰ ਹੀ ਝਾਕੀ ।
ਮੈਂ ਹਾਂ ਗੁੱਡੀ ਤੂੰ ਹੈ ਡੋਰ । ਭਰਦੇ ....................

ਬਿਨਾਂ ਪੀਏ ਤੋਂ ਰਹਿ ਨਹੀਂ ਸਕਦਾ । ਹੋਰ ਕਿਸੇ ਨੂੰ ਕਹਿ ਨਹੀਂ ਸਕਦਾ ।
ਚੱਲ ਕੇ ਤੇਰੀ ਆਇਆਂ ਵਸਤੀ । ਮਹਿੰਗੀ ਦੇਹ ਭਾਵੇਂ ਦੇਹ ਸਸਤੀ ।
ਪਰ 'ਬਾਲਮ' ਨੂੰ ਨਾ ਖਾਲੀ ਮੋੜ । ਭਰਦੇ ....................

## ਲੋਕੀਂ ਮੈਨੂੰ ਕਹਿਣ ਦੀਵਾਨਾ

ਮੈਂ ਹਾਂ ਆਪਣੀ ਮਸਤੀ ਅੰਦਰ । ਨਾਹਰਾ ਮੇਰਾ ਮਸਤ ਕਲੰਦਰ ।
ਦਿਲ ਮੇਰੇ ਵਿੱਚ ਪਿਆਰ ਮਾਹੀ ਦਾ । ਸੀਨੇ ਵਿੱਚ ਸਤਿਕਾਰ ਮਾਹੀ ਦਾ ।
ਮੇਰੇ ਦਿਲ ਦੀਆਂ ਮੈਂ ਹੀ ਜਾਨਾ । ਲੋਕੀਂ ਮੈਨੂੰ ਕਹਿਣ ਦੀਵਾਨਾ ।

ਮੁਰਸ਼ਦ ਵੈਰ ਵਿਰੋਧ ਮਿਟਾਇਆ । ਲੋਭ ਮੋਹ ਦਾ ਮੋਹ ਛੁਡਾਇਆ ।
ਤੀਰ ਤੁਅੱਸਬ ਦਿੱਤੇ ਤੋੜ । ਹਉਮੈ ਹੰਗਤਾ ਦਿੱਤੇ ਰੋੜ੍ਹ ।
ਨਾ ਕੋਈ ਬੈਰੀ ਨਹੀਂ ਬਿਗਾਨਾ । ਲੋਕੀਂ ਮੈਨੂੰ ....................

ਜਦ ਦਾ ਪੀਤਾ ਪਿਆਰ ਪਿਆਲਾ । ਦਿਸਦਾ ਨਹੀਂ ਕੋਈ ਗੋਰਾ ਕਾਲਾ ।
ਨੀਚ ਊਚ ਦਾ ਭੇਦ ਰਿਹਾ ਨਾ । ਛਲ ਛਿਦ੍ਰ ਕੋਈ ਛੇਦ ਰਿਹਾ ਨਾ ।
ਵਿਛੜਿਆਂ ਨੂੰ ਮੈਂ ਮਿਲਾਨਾ । ਲੋਕੀਂ ਮੈਨੂੰ ....................

ਪੜ੍ਹਿਆ ਨਹੀਂ ਮੈਂ ਕੁਫਰ ਕਮਾਣੀ । ਨਾਹੀ ਝੂਠੀ ਤਾੜੀ ਲਾਣੀ ।
ਨਾ ਮੈਂ ਬਣਿਆ ਸਾਧ ਪਾਖੰਡੀ । ਪਾਵਾਂ ਨਾ ਭਸੂੜੀ ਭੰਡੀ ।
ਮੈਂ ਆਪਣੀ ਮਸਤੀ ਵਿੱਚ ਗਾਨਾ । ਲੋਕੀਂ ਮੈਨੂੰ ....................

ਪੰਡਿਤ ਮੁੱਲਾਂ ਹੈਨ ਕਸਾਈ । ਹੱਥ ਸ਼ਰ੍ਹਾ ਦੀ ਛੁਰੀ ਉਠਾਈ ।
ਰੱਬੋਂ ਭੁੱਲੇ ਕੂੜ ਉਪਾਸ਼ਕ । ਕੁਹ ਕੁਹ ਮਾਰੇ ਇਹਨਾਂ ਆਸ਼ਕ ।
ਸ਼ਰ੍ਹਾ ਦਾ ਲਾ ਕੇ ਕੂੜ ਬਹਾਨਾ । ਲੋਕੀਂ ਮੈਨੂੰ ....................

ਵੇਦ ਕੁਰਾਨਾਂ ਵਿੱਚ ਨਾ ਮੌਲਾ । ਪੰਡਿਤ ਮੁੱਲਾਂ ਪਾਉਂਦੇ ਰੌਲਾ ।
ਹਰ ਬੰਦੇ ਵਿੱਚ ਬੰਦ ਖੁਦਾ ਹੈ । ਹਰ ਚਮਕ ਵਿੱਚ ਚੰਦ ਖੁਦਾ ਹੈ ।
ਮੱਕੇ ਦਾ ਹੱਜ ਕਹਿਰ ਕਮਾਨਾ । ਲੋਕੀਂ ਮੈਨੂੰ ....................

ਮੇਰੀ ਮੰਜ਼ਿਲ ਉਹ ਪਛਾਣੇ । ਸੂਲੀ ਤੇ ਜੋ ਚੜ੍ਹਨਾ ਜਾਣੇ ।
ਉੱਥੇ ਪਹੁੰਚ ਨਾ ਸਕਦੇ ਆਲਮ । ਜਿਸ ਮੰਜ਼ਿਲ ਤੇ ਰਹਿੰਦਾ 'ਬਾਲਮ' ।
ਉਸ ਮਾਹੀ ਦਾ ਮੈਂ ਮਸਤਾਨਾ । ਲੋਕੀਂ ਮੈਨੂੰ ....................

## ਪੁੱਠੇ ਖਿਆਲ

ਕਰਾਂ ਪਿਆਰ ਤਾਂ ਆਖਦੇ ਨਜ਼ਰ ਮਾੜੀ ਵੈਰੀ ਬਣਾ ਤਾਂ ਕਰਨ ਸਤਿਕਾਰ ਲੋਕੀਂ ।
ਭਜਨ ਕਰਾਂ ਤਾਂ ਕਹਿੰਦੇ ਪਾਖੰਡ ਕਰਦਾ ਠੱਗੀ ਕਰਾਂ ਤਾਂ ਕਹਿਣ ਵਿਹਾਰ ਲੋਕੀਂ ।

ਦਾਨ ਕਰਾਂ ਤਾਂ ਕਹਿਣ ਬੇਸਮਝ ਮੈਨੂੰ ਚੋਰੀ ਕਰਾਂ ਤਾਂ ਕਹਿਣ ਹੁਸ਼ਿਆਰ ਲੋਕੀਂ ।
ਚੁੱਪ ਕਰਾਂ ਤਾਂ ਆਖਦੇ ਦਰਕਦਾ ਏ ਬੜ੍ਹਕ ਮਾਰਾਂ ਤਾਂ ਕਹਿਣ ਸਰਦਾਰ ਲੋਕੀਂ ।

ਦੀਵਾ ਬੁਝੇ ਤਾਂ ਆਖਦੇ ਵੱਡਾ ਹੋਇਆ ਅੱਖਾ ਦੁੱਖਣ ਤਾਂ ਆਖਦੇ ਆਈਆਂ ਨੇ ।
ਪੁੱਠੀ ਮੱਤ ਤੇ ਪੁੱਠੇ ਖਿਆਲ 'ਬਾਲਮ' ਨਾਲ ਪੁੱਠਿਆਂ ਦੇ ਪਿੱਠਾਂ ਲਾਈਆਂ ਨੇ ।

## ਛੋੜ ਦੇ

ਮੱਜਨ ਕਰ ਗੁਰ ਗਿਆਨ ਸੇ ਤੀਰਥ ਨਹਾਨਾ ਛੋੜ ਦੇ ।
ਗੁਰਮੰਤ੍ਰ ਕਾ ਜਾਪ ਕਰ ਸਿਰ ਛਾਰ ਪਾਨਾ ਛੋੜ ਦੇ ।
ਅਪਨੇ ਕੀ ਪਹਿਚਾਣ ਕਰ ਅਪਨੇ ਮੇਂ ਅਪਨਾ ਆਪ ਹੈ ।
ਘਰ ਕਾ ਮਾਲਕ ਘਰ ਮੇਂ ਹੈ ਜੰਗਲ ਮੇਂ ਜਾਨਾ ਛੋੜ ਦੇ ।

ਰੁੱਸੇ ਮਨਾ ਨਹੀਂ ਸਕਤਾ ਮੰਨੇ ਰੁਸਾਨਾ ਛੋੜ ਦੇ ।
ਰੋਂਦੇ ਜੇ ਹਸਾ ਨਹੀਂ ਸਕਤਾ ਹਸਦੇ ਰੁਆਨਾ ਛੋੜ ਦੇ ।
ਲੜਦੇ ਜੇ ਮਨਾ ਨਹੀਂ ਸਕਦਾ ਮਿਲਦੇ ਲੜਾਨਾ ਛੋੜ ਦੇ ।
ਉਜੜੇ ਜੇ ਵਸਾ ਨਹੀਂ ਸਕਦਾ ਵਸਦੇ ਉਠਾਨਾ ਛੋੜ ਦੇ ।

## ਰੁਬਾਈਆਂ

ਹਾਲਤ ਦੇਖ ਕਰ ਆਪਨੀ ਸਦਾ ਦਿਲਗੀਰ ਰਹਿਤਾ ਹੂੰ ।
ਝਿੜਕਦੇ ਹੈ ਸਖਾ ਦੋਸਤ ਮੈਂ ਬੇਜ਼ਮੀਰ ਰਹਿਤਾ ਹੂੰ ।
ਉਲਫਤ ਥੀ ਮੁਝੇ ਜਿਨ ਸੇ ਬਨੇ ਹੈਂ ਜਾਨ ਕੇ ਕਾਤਿਲ
ਖਾਮੋਸ਼ੀ ਬੇਕਰਾਰੀ ਮੇਂ ਚਸ਼ਮੇ ਪੁਰ ਨੀਰ ਰਹਿਤਾ ਹੂੰ ।

ਮੇਰੇ ਭੀ ਨੂਰ ਪੇ ਇਕ ਦਿਨ ਖੁਦਾਏ ਨੂਰ ਆਸ਼ਿਕ ਥਾ ।
ਨਿਗਾਹੇ ਨਾਜ਼ ਕੇ ਊਪਰ ਕਭੀ ਕੋਹਿਨੂਰ ਆਸ਼ਿਕ ਥਾ ।
ਬੁਢੇਪਾ ਆ ਗਿਆ 'ਬਾਲਮ' ਹੈ ਖੁਦ ਸੇ ਖੁਦ ਮੁਝੇ ਨਫ਼ਰਤ
ਜਵਾਨੀ ਕੀ ਹਵਾਓਂ ਮੈਂ ਮਿਸਲੇ ਮਨਸੂਰ ਆਸ਼ਿਕ ਥਾ ।

ਖਾਂਸੀ ਦਮਾ ਤਪਦਿਕ ਸੇ ਅਬ ਬੀਮਾਰ ਰਹਿਤਾ ਹੂੰ ।
ਖੁਸ਼ਕੀ ਖੁਰਕ ਦਰਦੋਂ ਸੇ ਬਹੁਤ ਬੇਜ਼ਾਰ ਰਹਿਤਾ ਹੂੰ ।
ਨਜ਼ਰ ਸਰ ਹਾਥ ਪਾਓਂ ਕਾਨ ਸਭ ਬੇਕਾਰ ਹੂਏ ਹੈਂ
ਸੂਏ ਮਿਜ਼ਾਰ ਕੀ 'ਬਾਲਮ' ਸਦਾ ਤਿਆਰ ਰਹਿਤਾ ਹੂੰ ।

## ਲੋੜ ਕੀ ਏ

ਮਿੱਤਰ ਮਾਰ ਗਦਾਰ ਬੇਦਰਦ ਪਾਪੀ ਦੱਸੋ ਐਸੇ ਇਨਸਾਨ ਕੀ ਲੋੜ ਕੀ ਏ ।
ਜਿਸਦੀ ਪੁੜੀ ਅੰਦਰ ਹੋਵੇ ਜ਼ਹਿਰ ਮਿਲਿਆ ਦੱਸੋ ਐਸੇ ਲੁਕਮਾਨ ਦੀ ਲੋੜ ਕੀ ਏ ।

ਜਿਹੜਾ ਮਾੜੇ ਮਜ਼ਲੂਮਾਂ ਤੇ ਕਰੇ ਸਖਤੀ ਦੱਸੋ ਐਸੇ ਬਲਵਾਨ ਦੀ ਲੋੜ ਕੀ ਏ ।
ਜੋ ਨਾ ਤਰਸ ਕਰੇ ਨੰਗੇ ਭੁੱਖਿਆਂ ਤੇ ਦੱਸੋ ਐਸੇ ਧਨਵਾਨ ਦੀ ਲੋੜ ਕੀ ਏ ।

ਜੋ ਨਾ ਕਰੇ ਇਨਸਾਫ ਤੇ ਲਏ ਰਿਸ਼ਵਤ ਦੱਸੋ ਐਸੇ ਸੁਲਤਾਨ ਦੀ ਲੋੜ ਕੀ ਏ ।
'ਬਾਲਮ' ਇਹਨਾਂ ਦੀ ਜੜ੍ਹ ਜੋ ਪੁੱਟਦਾ ਨਹੀਂ ਦੱਸੋ ਐਸੇ ਭਗਵਾਨ ਦੀ ਲੋੜ ਕੀ ਏ ।

## ਛੱਡ ਆਦਤ

ਰੁੱਸੇ ਹੋਏ ਜੇ ਨਹੀਂ ਮਨਾ ਸਕਦਾ ਮੰਨੇ ਹੋਏ ਰੁਸਾਉਣ ਦੀ ਛੱਡ ਆਦਤ ।
ਰੋਂਦੇ ਹੋਏ ਜੇ ਨਹੀਂ ਹਸਾ ਸਕਦਾ ਹੱਸਦੇ ਹੋਏ ਰਵਾਉਣ ਦੀ ਛੱਡ ਆਦਤ ।

ਲੜਦੇ ਹੋਏ ਜੇ ਨਹੀਂ ਹਟਾ ਸਕਦਾ ਹਟੇ ਹੋਏ ਲੜਾਉਣ ਦੀ ਛੱਡ ਆਦਤ ।
ਲੱਗੀ ਅੱਗ ਜੇ ਨਹੀਂ ਬੁਝਾ ਸਕਦਾ ਬੁਝੀ ਹੋਈ ਭੜਕਾਉਣ ਦੀ ਛੱਡ ਆਦਤ ।

ਕੌਮ ਇਕੱਠੀ ਜੇ ਨਹੀਂ ਤੂੰ ਕਰ ਸਕਦਾ ਇਕੱਠੀ ਹੋਈ ਖਿੰਡਾਉਣ ਦੀ ਛੱਡ ਆਦਤ ।
'ਬਾਲਮ' ਕਹੇ ਜੇ ਸੁੱਖ ਨਹੀਂ ਦੇ ਸਕਦਾ ਦੁਖੀਆਂ ਤਾਈ ਦੁਖਾਉਣ ਦੀ ਛੱਡ ਆਦਤ ।

## ਆਪੇ ਰਾਂਝਾ ਹੋਈ

ਨਾ ਹੀ ਤੂੰ ਜੁਦਾ ਹੈ ਨਾ ਮੈਂ ਹੀ ਜੁਦਾ ਹੂੰ ।
ਖੁਦਾ ਕਹਿਤਾ ਕਹਿਤਾ ਹੂਆ ਖੁਦ ਖੁਦਾ ਹੂੰ ।

ਮਿਟੇ ਝੇੜੇ ਮੈਂ ਤੂੰ ਕੇ ਅਬ ਤੂੰ ਹੀ ਤੂੰ ਹੈ
ਲਾ ਫਿਕਰ ਹੈ ਕਜ਼ਾ ਕੀ ਮੈਂ ਖੁਦ ਹੀ ਕਜ਼ਾ ਹੂੰ । ਨਾ ਹੀ ਤੂੰ ਜੁਦਾ ਹੈ ...........

ਯਿਹ ਦੁਨੀਆਂ ਕੇ ਮਜ਼ੇ ਮਜ਼ੇ ਬੇਮਜ਼ੇ ਹੈਂ
ਮਜ਼ੇ ਹਰ ਸੇ ਬਿਹਤਰ ਮੈਂ ਖੁਦ ਹੀ ਮਜ਼ਾ ਹੂੰ । ਨਾ ਹੀ ਤੂੰ ਜੁਦਾ ਹੈ ...........

ਕਦਮ ਬੋਸੀ ਕਰਤੀ ਮੇਰੀ ਹਰ ਬਲਾ ਹੈ
ਮੈਂ ਫਜ਼ਲੇ ਬਾਹਾਰੋਂ ਕੀ ਖੁਦ ਹੀ ਫਿਜ਼ਾ ਹੂੰ । ਨਾ ਹੀ ਤੂੰ ਜੁਦਾ ਹੈ ...........

ਮੈਂ ਰੋਜ਼ੀ ਕਾ ਸ਼ਿਕਵਾ ਕਰੂੰ ਕਿਸ ਸੇ 'ਬਾਲਮ'
ਮੈਂ ਖੁਦ ਹੀ ਰਜ਼ਾਕ ਔਰ ਖੁਦ ਹੀ ਰਜ਼ਾ ਹੂੰ । ਨਾ ਹੀ ਤੂੰ ਜੁਦਾ ਹੈ ...........

## ਬਿਰਹਨ

ਸ਼ਮ੍ਹਾਂ ਉੱਤੇ ਜੇ ਸੜੇ ਪਤੰਗ ਨਾਹੀ ਸ਼ਮਾ ਆਪਣਾ ਆਪ ਜਲਾਂਵਦੀ ਏ ।
ਕਲੀ ਉੱਤੇ ਜੇ ਭੌਰਾ ਨਾ ਆਣ ਗੂੰਜੇ ਡਾਲੀ ਨਾਲੋਂ ਉਹ ਟੁੱਟਣਾ ਚਾਹੰਵਦੀ ਏ ।

ਜਿਸ ਪ੍ਰੀਤ ਦਾ ਪ੍ਰੀਤਮ ਪ੍ਰਦੇਸ਼ ਹੋਵੇ ਤੜਫ ਤੜਫ ਕੇ ਰਾਤਾਂ ਲੰਘਾਂਵਦੀ ਏ ।
ਲੱਗੇ ਪਿਆਸ ਤਾਂ ਅੱਖਾਂ ਨੂੰ ਲੱਪ ਲਾ ਕੇ ਪੀ ਪੀ ਕੇ ਪਿਆਸ ਬੁਝਾਂਵਦੀ ਏ ।

ਦਰਦ ਬਿਰਹਾ ਦੀ ਸੀਨੇ ਨੂੰ ਸੱਲ ਰਹੀ ਏ ਤੈਨੂੰ ਸੌਂਹ ਈ ਹੁਣ ਤਾਂ ਆ ਪ੍ਰੀਤਮ ।
ਸੱਲੀ ਹੋਈ ਦਾ ਲਗੂ ਸਰਾਪ ਤੈਨੂੰ ਨਹੀਂ ਤਾਂ ਆ ਕੇ ਮੁਖ ਵਿਖਾ ਪ੍ਰੀਤਮ ।

## ਰੁਬਾਈਆਂ

ਕਿਸੇ ਦੇ ਰਾਜ ਮਹੱਲ ਦੇ ਨਾਲੋਂ ਆਪਣਾ ਟੁੱਟਾ ਘਰ ਅਛਾ ਹੈ ।
ਪਾਪੀ ਦੇ ਪਿਆਰ ਦੇ ਨਾਲੋਂ ਸਤਪੁਰਸ਼ਾਂ ਦਾ ਡਰ ਅਛਾ ਹੈ ।
ਰਾਜਨੀਤੀ ਦੇ ਬਚਨ ਇਹ 'ਬਾਲਮ' ਯਾਦ ਰੱਖੀਂ ਨਾ ਭੁੱਲਣ
ਬੇ ਮੁਰਸ਼ਦ ਮੋਮਨ ਦੇ ਨਾਲੋਂ ਸੂਕਰ ਸੁਆਨ ਤੇ ਖਰ ਅੱਛਾ ਹੈ ।

ਪਾਮਰ ਦੇ ਪਕਵਾਨ ਦੇ ਨਾਲੋਂ ਭਗਤਜਨਾਂ ਦੀ ਸੁਹੜੀ ਚੰਗੀ ।
ਮੂਰਖ ਦੇ ਕਾਲੀਨ ਦੇ ਨਾਲੋਂ ਗਿਆਨਵਾਨ ਦੀ ਫੂੜ੍ਹੀ ਚੰਗੀ ।
ਵੇਦ ਕੁਰਾਨ ਗ੍ਰੰਥ ਤੇ ਗੀਤਾ 'ਬਾਲਮ' ਪਏ ਪੁਕਾਰਨ
ਮਨਮੁੱਖਾਂ ਦੇ ਰਾਜ ਦੇ ਨਾਲੋਂ ਪ੍ਰੀਤਵਾਨ ਦੀ ਧੂੜ੍ਹੀ ਚੰਗੀ ।

# ਰੁਬਾਈਆਂ (ਵਿਯੋਗਣ ਦੀਆਂ ਆਹਾਂ)

ਅਖੀਆਂ ਥੱਕੀਆਂ ਥੱਕ ਥੱਕ ਅੱਕੀਆਂ ਅੱਕ ਅੱਕ ਆਖ ਸੁਨਾਵਣ ।
ਪਲਕਾਂ ਦੇ ਵਿੱਚ ਪਲ ਪਲ ਪਿੱਛੋਂ ਪਲ ਪਲ ਮੋਤੀ ਆਵਣ ।
ਦਿਲ ਦੀ ਸੇਜ ਪਈ ਏ ਸੁੰਵੀ ਆਜਾ ਬਾਲਮ ਆਜਾ ।
ਨਜ਼ਰ ਵਿਛਾ ਕੇ ਰਾਹਾਂ ਉੱਤੇ ਛਮ ਛਮ ਨੀਰ ਵਹਾਵਣ ।

ਸੁਣ ਵੇ ਬਾਲਮ ਬਣ ਨਾ ਜ਼ਾਲਮ ਦੁਖਿਆਰਨ ਦੇ ਦੁੱਖੜੇ ।
ਬਿਰਹਾ ਦੀ ਅੱਗ ਲੂਹੀ ਜਾਵੇ ਮੇਰੇ ਗੁਰਦੇ ਰੁਕੜੇ ।
ਸੀਤਲ ਪੌਣ ਪਈ ਸਾੜੇ ਸੀਨਾ ਵਿਹੜਾ ਵੱਢ-ਵੱਢ ਖਾਵੇ ।
ਫੁੱਲਾਂ ਵਾਂਗ ਵਿਛਾਏ ਰਾਹਾਂ ਤੇ ਬਿਰਹਨ ਦਿਲ ਦੇ ਟੁੱਕੜੇ ।

ਮੇਰੇ ਚੰਨ ਦੇ ਸਾਹਵੇਂ ਚੰਨਾ ਚਾਨਣ ਤੇਰਾ ਲੁਕ ਗਿਆ ਸੀ ।
ਉਸਦੇ ਹੁਸਨ ਖਜ਼ਾਨੇ ਅੱਗੇ ਹੁਸਨ ਵੀ ਤੇਰਾ ਮੁੱਕ ਗਿਆ ਸੀ ।
ਤੱਕੜੀ ਤੇ ਚੜ੍ਹ ਤੁੱਲਣ ਲੱਗੇ ਤੂੰ ਹੌਲਾ ਚੰਨ ਭਾਰਾ
ਉੱਡ ਗਿਆ ਤੂੰ ਤੀਲ੍ਹੇ ਵਾਂਗਰ ਉਹ ਥੱਲੇ ਨੂੰ ਝੁੱਕ ਗਿਆ ਸੀ ।

ਕੰਵਲ ਫੁੱਲ ਜਿਹੇ ਨੈਣਾਂ ਉੱਤੇ ਪੱਤੀਆਂ ਜਾਪਣ ਪਲਕਾਂ ।
ਪਿਆਰ ਦੇ ਅਾਂਸੂ ਸ਼ਬਨਮ ਬਣ ਕੇ ਦੂਰੋਂ ਮਾਰਨ ਝਲਕਾਂ ।
ਹੁਸਨ ਪੇੜ ਦੀ ਟਾਹਣੀ ਉੱਤੇ ਪਏ ਦੋਵੇਂ ਫੁੱਲ ਮਹਿਕਣ
ਮਾਲਣ ਬਣ ਕੇ ਤੋੜਨ ਲੱਗੀ ਨਜ਼ਰ ਮਾਹੀ ਦੀ ਮਲਕਾਂ ।

# ਇਸ਼ਕ ਦੀ ਚੌਂਕੀ ਭਰਦਾ ਹਾਂ

ਬੁੱਤ ਰੋਜ਼ੇ ਰੋਜ਼ੇ ਦੇ ਅੰਦਰ ਬਹਿਕੇ ਇਸ਼ਕ ਦੀ ਚੌਂਕੀ ਕਰਦਾ ਹਾਂ ।
ਦੀਨ ਦੀ ਈਨ ਕਬੂਲ ਨਾ ਮੈਨੂੰ ਸੇਵਕ ਪਿਆਰ ਦੇ ਦਰ ਦਾ ਹਾਂ ।

ਰੋਜ਼ੇ ਨਿੱਤ ਗੁਨਾਹਾਂ ਵੱਲੋਂ ਈਦ ਸਦਾ ਹੀ ਰਹਿੰਦੀ ਏ
ਐਨਲਹੱਕ ਦਾ ਕਲਮਾਂ ਕਹਿ ਕੇ ਭਵ ਸਾਗਰ ਨੂੰ ਤਰਦਾ ਹਾਂ ।
ਬੁੱਤ ਰੋਜ਼ੇ .........................

ਗਿਰਜੇ ਮਸਜਿਦ ਮੰਦਰਾਂ ਦੇ ਵਿੱਚ ਮੌਲਾ ਦਾ ਨਿਸ਼ਾਨ ਨਹੀਂ ।
ਮਨ ਮੱਕੇ ਵਿੱਚ ਮੌਲਾ ਵੱਸਦਾ ਨਿੱਤ ਜ਼ਿਆਰਤ ਕਰਦਾ ਹਾਂ ।
ਬੁੱਤ ਰੋਜ਼ੇ .........................

ਇਸ਼ਕ ਦੀ ਬਾਂਗ ਦਿਆਂ ਹਰ ਵੇਲੇ ਸੁੱਤਾ ਪਿਆਰ ਜਗਾਵਣ ਨੂੰ
ਛੁੱਟੇ ਸਿਜਦੇ ਅਤੇ ਨਿਮਾਜਾਂ ਸ਼ਰ੍ਹਾ ਤੋਂ ਮੂਲ ਨਾ ਡਰਦਾ ਹਾਂ ।
ਬੁੱਤ ਰੋਜ਼ੇ .........................

ਹਰ ਬੰਦੇ ਵਿੱਚ ਬੰਦ ਖੁਦਾ ਹੈ ਹਰ ਬੰਦਾ ਹੀ ਕਾਬਾ ਹੈ
ਹਰ ਬੰਦੇ ਨੂੰ ਸਿਜਦਾ ਮੇਰਾ ਹਰ ਬੰਦੇ ਦਾ ਬਰਦਾ ਹਾਂ ।
ਬੁੱਤ ਰੋਜ਼ੇ .........................

## ਮਾਹੀਆ

ਮੈਂ ਬੜਾ ਬਦਕਾਰੀ ਹਾਂ ।
ਖੈਰ ਪਾਓ ਬਖਸ਼ਿਸ਼ ਦਾ ਤੇਰੇ ਦਰ ਦਾ ਭਿਖਾਰੀ ਹਾਂ ।

ਹੁਣ ਮੈਂ ਲਟਬੌਰਾ ਹਾਂ ।
ਫੁੱਲਾਂ ਜਿਹੇ ਚਰਨ ਤੇਰੇ ਮੈਂ ਚਰਨਾਂ ਦਾ ਭੌਰਾ ਹਾਂ ।

ਜਾਂਦਾ ਅੱਖੀਆਂ ਚੋਂ ਪਾਣੀ ਏ ।
ਦਿਲ ਹੋਇਆ ਮਸਤਾਨਾ ਜਿੰਦ ਤੇਰੀ ਦੀਵਾਨੀ ਏ ।

ਤੇਰੇ ਨੈਣਾਂ ਦੇ ਤੀਰ ਪਏ ।
ਦੱਸਾਂ ਤੈਨੂੰ ਕਿਵੇਂ ਖੋਲ੍ਹ ਕੇ ਜਿਹੜੇ ਦਿਲ ਵਿੱਚ ਚੀਰ ਪਏ ।

## ਦੀਵਾਨਾ ਹੋ ਗਿਆ

ਵੇਖ ਕੇ ਦੀਵਾਨੀ ਮੈਂ ਦੀਂਵਾਨਾ ਹੋ ਗਿਆ ।
ਅੱਜ ਦਿਲ ਮੇਰਾ ਹੈ ਬੇਗਾਨਾ ਹੋ ਗਿਆ ।

ਸੁੱਤੀਆਂ ਕਲਾ ਨੂੰ ਆ ਜਗਾਇਆ ਕਿਸੀ ਨੇ ।
ਦੱਬੀਆਂ ਦਲੀਲਾਂ ਨੂੰ ਉਠਾਇਆ ਕਿਸੀ ਨੇ ।
ਸੋਹਣਿਆਂ ਦਾ ਸਾਦਕ ਸਦਾਨਾ ਹੋ ਗਿਆ । ਵੇਖ ਕੇ ................

ਅੱਜ ਮੇਰੇ ਨੈਣਾਂ ਮਾਹੀ ਆਉਂਦਾ ਵੇਖਿਆ ।
ਚੋਰ ਕੋਈ ਦਿਲ ਨੂੰ ਚੁਰਾਉਂਦਾ ਵੇਖਿਆ ।
ਮਾਹੀ ਦੇ ਫੜ੍ਹਨ ਦਾ ਬਹਾਨਾ ਹੋ ਗਿਆ । ਵੇਖ ਕੇ ................

ਲੋਕ ਮੈਨੂੰ ਕਹਿੰਦੇ ਮੂਰਖ ਸ਼ੁਦਾਈ ਏ ।
ਪਰ ਲੋਕੋ ਮੇਰੇ ਤੇ ਬਹਾਰ ਆਈ ਏ ।
'ਬਾਲਮ' ਹੈ ਇਸ਼ਕ ਦਾ ਨਿਸ਼ਾਨਾ ਹੋ ਗਿਆ । ਵੇਖ ਕੇ ................

## ਨਾ ਜਾਹ ਨਾ ਜਾਹ

ਨਾ ਜਾਹ ਨਾ ਜਾਹ ਮੰਨ ਜਾ ਤੈਨੂੰ ਰੁਕਣਾ ਪਊ ।
ਮੇਰੇ ਪਿਆਰੇ ਪਿਆਰ ਅੱਗੇ ਝੁਕਣਾ ਪਊ ।

ਮੇਰੇ ਗ਼ਮ ਤੈਨੂੰ ਗ਼ਮਾਂ ਵਿੱਚ ਡੋਬ ਦੇਣਗੇ ।
ਮੇਰੇ ਹੌਕੇ ਤੈਨੂੰ ਹੌਕਿਆਂ 'ਚ ਖੋਭ ਦੇਣਗੇ ।
ਤੈਨੂੰ ਪਿਆਰ ਵਾਲਾ ਬੀੜਾ ਮਾਹੀ ਚੁੱਕਣਾ ਪਊ ।
ਨਾ ਜਾਹ..........................

ਮੇਰੇ ਨੈਣਾਂ ਵਿੱਚ ਬਣ ਕੇ ਨਿਗ੍ਹਾ ਵੱਸ ਤੂੰ ।
ਮੇਰੇ ਦਿਲ ਦੇ ਦਰਦ ਦੀ ਦਵਾ ਦੱਸ ਤੂੰ ।
ਚੜਕੇ ਇਸ਼ਕ ਚਰਖੜੀ ਤੇ ਬੁੱਕਣਾ ਪਊ ।
ਨਾ ਜਾਹ..........................

ਇਹ ਨਹੀਂ ਇਸ਼ਕ ਤੇ ਮੁਸ਼ਕ ਲੁਕਾਇਆਂ ਲੁੱਕਦਾ ।
ਸਗੋਂ ਸਿਰ ਚੜ੍ਹ ਆਸ਼ਕਾਂ ਦੇ ਪਿਆਰ ਬੁੱਕਦਾ ।
ਤੈਨੂੰ ਦੰਦਾਂ ਨਾਲ ਜ਼ਹਿਰ ਹੱਥੀਂ ਟੁੱਕਣਾ ਪਊ ।
ਨਾ ਜਾਹ..........................

## ਰੁਬਾਈ

ਲੁਟਾ ਦੀ ਦਿਲ ਕੀ ਦੁਨੀਆਂ ਮੈਂ ਤੇਰੇ ਦੀਦਾਰ ਕੇ ਬਦਲੇ ।
ਮੈਂ ਛੋੜਾ ਪਿਆਰ ਪਿਆਰੋਂ ਕਾ ਤੇਰੇ ਇਕ ਪਿਆਰ ਕੇ ਬਦਲੇ ।
ਜ਼ਰਾ ਤੋ ਹੋਸ਼ ਕਰ ਤੂੰ ਭੀ ਤੇਰੇ ਦੀਦਾਰ ਕੇ ਆਸ਼ਕ ।
ਪਰੋ ਕਰ ਜਿਗਰ ਦਿਲ ਰਖੇ ਤੇਰੇ ਹੀ ਹਾਰ ਕੇ ਬਦਲੇ ।

## ਰੁਬਾਈਆਂ (ਵਿਕੋਲਿਤਰੀਆਂ)

ਗ਼ਨੀ ਵਾ ਸੁਲਤਾਨ ਲਸ਼ਕਰ ਸੇ ਬੜਾ ਮਲੰਗ ਹੈ ।
ਦੌਲਤ ਕੇ ਝੂਠੇ ਰੰਗ ਸੇ ਬੜਾ ਬੰਦਗੀ ਕਾ ਰੰਗ ਹੈ ।
ਬੀਵੀ ਵਾ ਬੇਟੇ ਭੈਣ ਭਾਈਓਂ ਸੇ ਪਿਆਰਾ ਹੈ ਖ਼ੁਦਾ
ਆਬੇ ਹਯਾਤ ਕੌਸਰ ਜ਼ਮ ਜ਼ਮ ਸੇ ਅਛੀ ਭੰਗ ਹੈ ।

ਅਲਵਿਦਾ ਮੈਂ ਦੁਨੀ ਸੇ ਹੂੰ ਮੌਤ ਦਾ ਮਹਿਮਾਨ ਭੀ ।
ਖੰਜਰੋਂ ਕਾ ਤਾਜ ਹੈ ਸਰ ਹਾਥ ਮੇਂ ਕਿਰਪਾਨ ਭੀ ।
ਤਖ਼ਤ ਮੇਰਾ ਤੇਗ ਦੀ ਤੀਖੀ ਤਿਰਛੀ ਧਾਰ ਹੈ
ਤਾਲਿਬ ਹੂੰ ਦਸਮੇਸ਼ ਦਾ ਮੈਂ ਔਰ ਵਤਨ ਕਾ ਦਰਬਾਨ ਭੀ ।

ਉਠੋ ਉਠੋ ਉਠਾਕਰ ਗਰਦਨੇਂ ਸਰ ਕੋ ਝੁਕਾਨਾ ਛੋੜ ਦੋ ।
ਮਰਦੋਂ ਕੇ ਮਰਦ ਮਰਦੋ ਛੁਪਨਾ ਛੁਪਾਨਾ ਛੋੜ ਦੋ ।
ਛੋੜੋ ਗੁਲਾਮੀ ਗੈਰ ਕੀ ਗੈਰਤ ਸੇ ਅਬ ਕੁਝ ਕਾਮ ਲੋ
ਪਟਕੋ ਜ਼ਿਮੀਂ ਪੇ 'ਬਾਲਮ' ਬੋਝਾ ਉਠਾਣਾ ਛੋੜ ਦੋ ।

ਗੁਰੂ ਨਾਨਕ ਦਾ ਦਰਸ਼ਨ ਕਰਕੇ ਸਾਧੂ ਬਨ ਗਏ, ਜ਼ਾਲਿਮ ।
ਪੀਰ ਪੈਗੰਬਰ ਪੰਡਿਤ ਮੁੱਲਾਂ ਚਰਨੀਂ ਲੱਗੇ ਆਲਿਮ ।
ਜਿਸ ਗਲੀ ਚੋਂ ਲੰਘਦੇ ਸਤਿਗੁਰ ਲੋਕੀਂ ਫੁੱਲ ਵਰਸਾਂਦੇ
ਏਦਾਂ ਚਾਅ ਚੜ੍ਹਨ ਲੋਕਾਂ ਨੂੰ ਜਿਉਂ ਘਰ ਆਇਆ ਬਾਲਮ ।

ਵੇਦ ਦੇ ਵਾਚਕ ਆਲਮ ਫਾਜ਼ਲ ਕਹਿੰਦੇ ਤੈਨੂੰ ਆਲਮ ।
ਥਰ ਥਰ ਕੰਬਣ ਪਾਪੀ ਡਾਕੂ ਚੋਰ ਉਚੱਕੇ ਜ਼ਾਲਿਮ ।
ਰਾਮ ਕਹੇ ਕੋਈ ਸ਼ਾਮ ਵੀ ਆਖੇ ਤੈਨੂੰ ਰੱਬ ਵੀ ਆਖਣ
ਮੇਰੀ ਜਾਨ ਮਹਿਬੂਬਾਂ ਦਾ ਤੂੰ ਬਣ ਕੇ ਆਇਓਂ ਬਾਲਮ ।

# ਗਜ਼ਲ

ਅਫਸੋਸ ਹੈ ਦਿਲ ਦੀ ਹਰਕਤ ਪੇ ਹੱਕ ਕੋ ਹੱਕਦਾਰ ਬਨਾ ਨਾ ਸਕਾ ।
ਗੈਰੋਂ ਕਾ ਯਾਰ ਕਹਿਲਾਤਾ ਰਹਾ ਉਸ ਯਾਰ ਦਾ ਯਾਰ ਕਹਿਲਾ ਨਾ ਸਕਾ ।

ਮਜ਼ਲੂਮੋਂ ਕੇ ਹੋਠੋਂ ਕੀ ਹੰਸੀ ਛੀਨ ਕੇ ਹੰਸੀ ਉੜਾਤਾ ਰਹਾ
ਯਿਹ ਰੋਤੇ ਹੂਏ ਯਤੀਮੋਂ ਕੋ ਇਕ ਵਾਰ ਭੀ ਹੰਸੀ ਹੰਸਾ ਨਾ ਸਕਾ ।

ਮੰਦਿਰ ਵਾ ਮਸਜਿਦ ਗਿਰਜੋਂ ਮੇਂ ਜਾ ਜਾ ਕਰ ਸਜਦੇ ਕਰਤਾ ਰਹਾ
ਬੰਦੇ ਮੇਂ ਬੰਦ ਖੁਦਾਵੰਦ ਹੈ ਬੰਦੋਂ ਕੋ ਸਰ ਝੁਕਾ ਨਾ ਸਕਾ ।

ਆਬਾਦ ਘਰੋਂ ਕੋ ਜ਼ਾਲਮ ਨੇ ਬਰਬਾਦ ਕੀਆ ਨਾ ਸ਼ਾਦ ਕੀਆ
ਯਿਹ ਉਜੜੇ ਹੂਏ ਗਰੀਬੋਂ ਕੇ ਤੋਂ ਉਜੜੇ ਘਰ ਬਨਾ ਨਾ ਸਕਾ ।

ਨਫਸ ਪ੍ਰਸਤੀ ਦੀ ਆਗ ਅੰਦਰ ਇਖਲਾਕ ਈਮਾਨ ਜਲਤਾ ਰਹਾ
ਈਮਾਨ ਪ੍ਰਸਤੀ ਕੀ ਆਤਸ਼ ਮੇਂ ਯਿਹ ਨਫਸ ਪ੍ਰਸਤੀ ਜਲਾ ਨਾ ਸਕਾ ।

ਹਰ ਦਿਨ ਹਰ ਦਮ ਹਰ ਵਕਤ ਬਦੀਓਂ ਕੀ ਬਿਗਲ ਬਜਾਤਾ ਰਹਾ
ਯਿਹ ਤੇਰੀ ਮੁਹਬਤ ਕਾ 'ਬਾਲਮ' ਜ਼ਿੰਦਗੀ ਭਰ ਬਾਜਾ ਬਜਾ ਨਾ ਸਕਾ ।

## ਕਵਾਲੀ (ਪਲਕਾਂ ਦੀ ਚਿੱਕ ਚੁੱਕ ਕੇ)

ਤੈਨੂੰ ਅੱਖੀਆਂ ਦੇ ਅੰਦਰ ਬੁਲਾਵਾਂ ਵੇ ਪਲਕਾਂ ਦੀ ਚਿਕ ਚੁੱਕ ਕੇ ।
ਥਾਂ ਕੱਜਲੇ ਦੀ ਤੈਨੂੰ ਪਾਵਾਂ ਵੇ ਪਲਕਾਂ ਦੀ ਚਿੱਕ ਚੁੱਕ ਕੇ ।

ਮੈਂ ਚਮਕ ਤੂੰ ਚੰਨ ਹੈ ਮੇਰਾ ।
ਮੈਂ ਮਰਜ਼ੀ ਤੂੰ ਮਨ ਹੈ ਮੇਰਾ ।
ਤੈਨੂੰ ਨਜ਼ਰਾਂ ਦੇ ਵਿੱਚ ਲੁਕਾਵਾਂ ਵੇ ਪਲਕਾਂ ਦੀ ਚਿਕ ਚੁੱਕ ਕੇ ।

ਮੈਂ ਵਿੱਚ ਤੇਰੇ ਤੂੰ ਵਿੱਚ ਮੇਰੇ ।
ਇੱਕ ਦੂਜੇ ਵਿੱਚ ਕਰੀਏ ਡੇਰੇ ।
ਦਿੱਸੇ ਤੂੰ ਹੀ ਮੈਂ ਜਿੱਧਰ ਤਕਾਵਾਂ ਵੇ ਪਲਕਾਂ ਦੀ ਚਿਕ ਚੁੱਕ ਕੇ ।

ਅਰਮਾਨਾਂ ਦੀ ਮੰਨ ਦੋਹਾਈ ।
ਰੋਣ ਉਮੀਦਾਂ ਆਵੇ ਮਾਹੀ ।
ਤੈਨੂੰ ਹੰਝੂਆਂ ਦੇ ਢੇਰ ਵਿਖਾਵਾਂ ਵੇ ਪਲਕਾਂ ਦੀ ਚਿਕ ਚੁੱਕ ਕੇ ।

ਪਿਆਰ ਤੇਰੇ ਤੋਂ ਵਾਰਾਂ ਆਲਮ ।
ਬਲ ਬਲ ਜਾਵਾਂ ਤੈਥੋਂ 'ਬਾਲਮ'
ਤੈਨੂੰ ਪੁਤਲੀ ਦੇ ਪਲੰਘ ਸੁਆਵਾਂ ਵੇ ਪਲਕਾਂ ਦੀ ਚਿੱਕ ਚੁੱਕ ਕੇ ।

## ਕਵਾਲੀ

ਦਿਲ ਨਾ ਦੁਖਾ ਕਿਸੀ ਕਾ ਮੱਕੇ ਮੇਂ ਆ ਨਾ ਆ ਤੂੰ ।
ਰਾਜ਼ਕ ਕੀ ਰਹੋ ਰਜ਼ਾ ਮੇਂ ਸਜਦੇ ਮੇਂ ਜਾ ਨਾ ਜਾ ਤੂੰ ।

ਕਰ ਸਾਫ ਦਿਲ ਕਾ ਆਈਨਾ । ਫਿਰਕਾ ਪ੍ਰਸਤੀ ਰਹੇ ਨਾ ।
ਉਲਫਤ ਕਾ ਗੀਤ ਗਾ ਲੇ ਕਲਮੇ ਕੋ ਫਿਰ ਗਾ ਨਾ ਗਾ ਤੂੰ ।
ਦਿਲ ਨਾ ਦੁਖਾ ..............................

ਦਿਲ ਆਸ਼ੀਆਨਾ ਮੇਰਾ । ਦਿਲ ਹੈ ਠਿਕਾਨਾ ਮੇਰਾ ।
ਮੇਰੀ ਦੁਹਾਈ ਮੁਲਾਂ ਹਰਗਿਜ਼ ਨਾ ਦਿਲ ਸਤਾ ਤੂੰ ।
ਦਿਲ ਨਾ ਦੁਖਾ ..............................

ਸੱਚ ਬਾਤ ਸੁਣ ਲੇ ਕਾਜ਼ੀ । ਰੋਜ਼ੋ ਪੇ ਮੈਂ ਨਹੀਂ ਰਾਜ਼ੀ ।
ਭੂਖਾ ਨਾ ਮਰ ਕਹੇ 'ਬਾਲਮ' ਜੀ ਮੇਂ ਜੋ ਆਏ ਖਾ ਤੂੰ ।
ਦਿਲ ਨਾ ਦੁਖਾ ..............................

# ਗ਼ਜ਼ਲ

ਇਨ ਹੀ ਗਲੀਓਂ ਕੇ ਅੰਦਰ ਸੰਸਾਰ ਮੇਰਾ ਖੋ ਗਿਆ ।
ਦੇਖਤੇ ਹੀ ਦੇਖਤੇ ਦਿਲਦਾਰ ਮੇਰਾ ਖੋ ਗਿਆ ।

ਆਸ਼ਾਓਂ ਕੀ ਸੂਲੀ ਲੇ ਕਰ ਧਾਗਾ ਦਿਲ ਕੀ ਪਿਆਸ ਕਾ
ਗੂੰਦਾ ਥਾ ਅਰਮਾਨੋਂ ਕਾ ਹਾਰ ਮੇਰਾ ਖੋ ਗਿਆ ।

ਯਿਹ ਰੰਗੀਲੀ ਹੁਸਨ ਕੀ ਮੁਝ ਪੇ ਭੀ ਘਟਾ ਛਾਈ ਥੀ
ਜਿਸ ਪੇ ਦੁਨੀਆਂ ਮਸਤ ਥੀ ਦੀਦਾਰ ਮੇਰਾ ਖੋ ਗਿਆ ।

ਜਿਸ ਜਵਾਨੀ ਕੇ ਤਖਤ ਪਰ ਮੈਂ ਕਭੀ ਸੁਲਤਾਨ ਥਾ
ਤਖਤ ਮੇਰਾ ਖੋ ਗਿਆ ਦਰਬਾਰ ਮੇਰਾ ਖੋ ਗਿਆ ।

ਢੂੰਢਤੀ ਹੂੰ ਮੈਂ ਕਿ ਵੁਹ ਜੋਬਨ ਜਵਾਨੀ ਕਹਾਂ ਗਏ
ਅਤਰ ਭੀਗੀ ਜ਼ੁਲਫ ਵਾ ਸ਼ਿੰਗਾਰ ਮੇਰਾ ਖੋ ਗਿਆ ।

ਲੂਟ ਲੀਆ ਸਭ ਕੁਛ 'ਬਾਲਮ' ਬੁਢਾਪੇ ਦੈਂਤ ਨੇ
ਥਾ ਜ਼ਮਾਨਾ ਜਿਸ ਪੇ ਆਸ਼ਕ ਪਿਆਰ ਮੇਰਾ ਖੋ ਗਿਆ ।

## ਕਵਾਲੀ

ਦੁਨੀਆਂ ਹੈ ਜਿਸ ਸੇ ਰੌਸ਼ਨ ਉਸ ਨੂਰ ਕੋ ਅੰਦਰ ਦੇਖੋ ।
ਮੂਸਾ ਹੈ ਜਿਸ ਕਾ ਤਾਲਿਬ ਕੋਹਿਤੂਰ ਕੋ ਅੰਦਰ ਦੇਖੋ ।

ਬੰਦੋਂ ਮੇਂ ਬੰਦ ਖੁਦਾ ਹੈ । ਬੰਦੋਂ ਸੇ ਨਹੀਂ ਜੁਦਾ ਹੈ
ਜਿਸ ਮਸਤੀ ਅੰਦਰ ਮੌਲਾ ਸਰੂਰ ਕੋ ਅੰਦਰ ਦੇਖੋ ।

ਖ਼ੁਦ ਹੀ ਕੋ ਖ਼ੁਦ ਪਹਿਚਾਨੋਂ ਖ਼ੁਦ ਹੀ ਮੇਂ ਹੈ ਭਲਾਈ
ਹਰ ਦਮ ਹਜੂਰ ਹੈ ਹਾਜ਼ਰ ਹਜ਼ੂਰ ਕੋ ਅੰਦਰ ਦੇਖੋ ।

ਹੂਰੋਂ ਕੀ ਹਸਰਤ ਲੇਕਰ ਹੱਜ ਕਾਬੇ ਨਾ ਜਾ 'ਬਾਲਮ'
ਜਿਸ ਹੂਰ ਕੇ ਹੋ ਤੁਮ ਆਸ਼ਕ ਉਸ ਹੂਰ ਕੋ ਅੰਦਰ ਦੇਖੋ ।

## ਕਵਾਲੀ

ਮੰਗਦਾ ਰਿਹਾ ਜਿਨ੍ਹਾਂ ਤੋਂ ਕਾਸੇ ਬਦਲ ਬਦਲ ਕੇ ।
ਰੋਣੇ ਬਦਲ ਬਦਲ ਕੇ ਹਾਸੇ ਬਦਲ ਬਦਲ ਕੇ ।
ਉਲਫਤ ਦਾ ਜਾਮ ਭਰਦੇ 'ਬਾਲਮ' ਸੁਆਲ ਕੀਤਾ
ਦੰਦੀਆਂ ਵਖਾ ਗਏ ਉਹੋ ਦੰਦਾਸੇ ਬਦਲ ਬਦਲ ਕੇ ।

ਨੈਣਾਂ ਚੋਂ ਲੰਘ ਗਏ ਨੇ ਨਜ਼ਾਰੇ ਬਦਲ ਬਦਲ ਕੇ ।
ਦੁਨੀਆਂ ਦੇ ਦੁਖੀ ਸੁਖੀ ਦੀਦਾਰੇ ਬਦਲ ਬਦਲ ਕੇ ।
ਪੀਰਾਂ ਦੇ ਪੀਰ ਤੁਰ ਗਏ ਰਾਜੇ ਵਜ਼ੀਰ ਤੁਰ ਗਏ
ਤੁਰ ਗਏ ਨੇ ਪਿਆਰੇ 'ਬਾਲਮ' ਪਿਆਰੇ ਬਦਲ ਬਦਲ ਕੇ ।

# ਰੁਬਾਈਆਂ

1. ਹੰਕਾਰੀ ਦੇ ਆਸਣ ਨਾਲੋਂ ਥੱਲੇ ਬਹਿਣਾ ਚੰਗਾ ਹੈ ।
ਮੂਰਖ ਯਾਰ ਦੀ ਉਸਤਤ ਨਾਲੋਂ ਰੱਬ ਰੱਬ ਕਹਿਣਾ ਚੰਗਾ ਹੈ ।
ਚੰਗਾ ਮੰਦਾ ਪਰਖ ਕੇ ਬਾਲਮ ਜੀਵਨ ਆਪਣਾ ਜੀ ਲੈ
ਗੁਰ ਨਿੰਦਕਾਂ ਦੀ ਸੰਗਤ ਨਾਲੋਂ ਇਕੱਲੇ ਰਹਿਣਾ ਚੰਗਾ ਹੈ ।

2. ਇਕਨਾਂ ਦੇ ਘਰ ਛੇ-ਛੇ ਪੁੱਤਰ ਧੀਆਂ ਲਾਡ ਲਡਾਵਣ ਨੂੰ ।
ਇਕਨਾਂ ਦੇ ਘਰ ਇੱਕ ਨਾ ਦਿੱਤਾ ਛਾਤੀ ਨਾਲ ਲਗਾਵਣ ਨੂੰ ।
ਇਕਨਾਂ ਘਰ ਸ਼ਹਿਨਾਈਆਂ ਵੱਜਣ ਇਕਨਾਂ ਦੇ ਘਰ ਮਾਤਮ
ਭਰੇ ਭੰਡਾਰ ਕਈਆਂ ਦੇ 'ਬਾਲਮ' ਕਈ ਭੁਖੇ, ਮਿਲੇ ਨਾ ਖਾਵਣ ਨੂੰ ।

3. ਤੁਮ ਹੀ ਨਾਰਾਇਣ ਥੇ ਕਭੀ ਰਘੂ ਰਾਮ ਬਣ ਆਏ ।
ਕਭੀ ਨਰ ਸਿੰਘ ਬਣ ਆਏ ਕਭੀ ਘਨ ਸ਼ਾਮ ਬਣ ਆਏ ।
ਜਲਵਾ ਹੋ ਕੋਹਿਤੂਰੀ ਬਦਲ ਨਾਕਾਬ ਆਤੇ ਹੋ ।
ਨਾਨਕ ਨਾਮ ਕਾ ਲਬਾ ਲਬ ਜਾਮ ਬਣ ਆਏ ।

4. ਤਮੰਨਾ ਸੀ ਮੇਰੇ ਦਿਲ ਕੀ ਮੇਰੇ ਸਿਰ ਤਾਜ ਹੋ ਜਾਏ ।
ਹੁਸਨ ਜੋਬਨ ਹੁਸੀਨਾਂ ਦਾ ਮੇਰੇ ਮੁਹਤਾਜ ਹੋ ਜਾਏ ।
ਪਰੀਆਂ ਤਖਤ ਮੇਰੇ ਨੂੰ ਉਡਾਵਣ ਅਰਸ਼ ਤੇ 'ਬਾਲਮ'
ਸਾਰੇ ਸੰਸਾਰ ਦੇ ਉੱਤੇ ਮੇਰਾ ਹੀ ਰਾਜ ਹੋ ਜਾਏ ।

5. ਕਿਹਾ ਹੱਸ ਮੌਤ ਨੇ ਅੱਗੋ ਨਾ ਦੁੜਾ ਹਵਸ ਦੇ ਘੋੜੇ ।
ਕਾਰੂ ਸ਼ਹਿਨਸ਼ਾਹ ਦਾਰਾ ਸਿਕੰਦਰ ਹਵਸ ਨੇ ਬੋੜੇ ।
ਤਖਤੋਂ ਤਾਜ ਦੁਨੀਆਂ ਦੇ ਹੁਸਨ ਜੋਬਨ ਹੁਸੀਨਾਂ ਦੇ
ਉਹਨਾਂ ਨੂੰ ਲੋੜ ਕੀ 'ਬਾਲਮ' ਜਿਨ੍ਹਾਂ ਨੂੰ ਮੌਤ ਪਈ ਲੋੜੇ ।

6. ਦੇਂਦਾ ਏ ਪੰਛੀਆਂ ਨੂੰ ਦਾਣੇ ਬਦਲ ਬਦਲ ਕੇ ।
ਬੰਦਿਆਂ ਨੂੰ ਰੋਜ਼ ਦੇਂਦਾ ਖਾਣੇ ਬਦਲ ਬਦਲ ਕੇ ।
ਰੋਜ਼ੀ ਹੈ ਰੋਜ਼ ਦੇਂਦਾ ਰਾਜ਼ਿਕ ਰਜ਼ਾ ਦਾ ਮਾਲਕ
'ਬਾਲਮ' ਤੋ ਹਾਲ ਪੁੱਛੇ ਬਾਣੇ ਬਦਲ ਬਦਲ ਕੇ ।

# ਗੀਤ

ਜੀਓ ਟੁੱਟਿਆਂ ਦਿਲਾਂ ਨੂੰ ਪਿਆਰ ਸ਼ਮਸ਼ੀਰਾਂ ਵਿੱਚੋਂ ਨਹੀਂ ਲੱਭਦੇ ।

ਜੋ ਦਿਨ ਤਕਦੀਰਾਂ ਖਾ ਗਈਆਂ ਤਦਬੀਰਾਂ ਵਿੱਚੋਂ ਨਹੀਂ ਲੱਭਦੇ ।

ਭਰੇ ਹੌਕੇ ਅਮੀਰਾਂ ਦੇ ਘਰ ਜਾ ਕੇ ।

ਦੱਸੇ ਦਰਦ ਉਹਨਾਂ ਦੇ ਦਰ ਜਾ ਕੇ ।

ਜੋ ਦਰਦ ਦਿਲਾਂ ਵਿੱਚ ਦਰਦ ਹੁੰਦੇ ਅਮੀਰਾਂ ਦੇ ਵਿੱਚੋਂ ਨਹੀਂ ਲੱਭਦੇ ।

ਜੀਓ ਟੁੱਟਿਆਂ .........................

ਨਾ ਸੁਣਿਆ ਕਰ ਤਕਰੀਰਾਂ ਨੂੰ ।

ਨਹੀਂ ਲੱਗਣੇ ਫਲ ਕਰੀਰਾਂ ਨੂੰ ।

ਜੋ ਰੂਹਾਂ ਦੇ ਵਿੱਚ ਰਾਜ ਭਰੇ ਤਕਰੀਰਾਂ ਵਿੱਚੋਂ ਨਹੀਂ ਲੱਭਦੇ ।

ਜੀਓ ਟੁੱਟਿਆਂ .........................

ਕਿਉਂ ਰੋਣਾ ਏਂ ਤੱਕ ਤਸਵੀਰਾਂ ਨੂੰ ।

ਕਾਗਜ਼ ਤੇ ਪਈਆਂ ਲਕੀਰਾਂ ਨੂੰ ।

ਜੋ 'ਬਾਲਮ' ਕਬਰਾਂ ਵਿੱਚ ਸੌਂ ਗਏ ਤਸਵੀਰਾਂ ਵਿੱਚੋਂ ਨਹੀਂ ਲੱਭਦੇ ।

ਜੀਓ ਟੁੱਟਿਆਂ .........................

# ਗੀਤ (ਸ਼ਰ੍ਹਾ ਦੇ ਕਾਰਨਾਮੇ)

ਦਿਲਾਂ ਨੂੰ ਕਰੇ ਦੋਫਾੜ ਸ਼ਰ੍ਹਾ ਹਤਿਆਰੀ ।
ਦਏ ਆਸ਼ਕ ਸੂਲੀ ਚਾੜ੍ਹ ਸ਼ਰ੍ਹਾ ਹਤਿਆਰੀ ।

ਜਦ ਇਹ ਬੈਠ ਕੇ ਫਤਵੇ ਲਾਂਦੀ । ਨਿਰਦੋਸ਼ਾ ਦੀ ਖੱਲ ਲੁਹਾਂਦੀ ।
ਕਈ ਜਿਉਂਦੇ ਦੇਂਦੀ ਸਾੜ ਸ਼ਰ੍ਹਾ ਹਤਿਆਰੀ । ਦਿਲਾਂ ਨੂੰ ..............

ਫਤਵੇ ਇਸਨੂੰ ਦੇਣ ਸਲਾਹੀਂ । ਤਰਸ ਕਿਸੇ ਤੇ ਮੂਲ ਨ ਖਾਈਂ ।
ਮਜ਼ਹਬ ਦੀ ਲਏ ਆੜ ਸ਼ਰ੍ਹਾ ਹਤਿਆਰੀ । ਦਿਲਾਂ ਨੂੰ ..............

ਕੰਧਾਂ ਵਿੱਚ ਚਿਣਾ ਕੇ ਹੱਸਦੀ । ਜਿਉਂਦੇ ਜੀਅ ਤੜਪਾ ਕੇ ਹੱਸਦੀ ।
ਦੇਂਦੀ ਕਲੇਜੇ ਸਾੜ ਸ਼ਰ੍ਹਾ ਹਤਿਆਰੀ । ਦਿਲਾਂ ਨੂੰ ..............

ਰਾਂਝੇ ਤਾਈਂ ਰੁਆ ਕੇ ਹੱਸੀ । ਹੀਰ ਨੂੰ ਜ਼ਹਿਰ ਪਿਲਾ ਕੇ ਹੱਸੀ ।
ਆਸ਼ਕ ਦੇਂਦੀ ਉਜਾੜ ਸ਼ਰ੍ਹਾ ਹਤਿਆਰੀ । ਦਿਲਾਂ ਨੂੰ ..............

ਕੌਮਾਂ ਇਕੱਠੀਆਂ ਰਹਿਣ ਨਹੀਂ ਦੇਂਦੀ । ਇੱਕ ਜਗ੍ਹਾ ਤੇ ਬਹਿਣ ਨਹੀਂ ਦੇਂਦੀ ।
ਦੇਂਦੀ ਦਿਲਾਂ ਨੂੰ ਰਾੜ੍ਹ ਸ਼ਰ੍ਹਾ ਹਤਿਆਰੀ । ਦਿਲਾਂ ਨੂੰ ..............

ਕਹੇ ਕਵੀ 'ਬਾਲਮ' ਕਹਿ ਗਏ ਆਲਮ । ਇਸਦੇ ਜਿਹਾ ਨਾ ਕੋਈ ਜ਼ਾਲਮ ।
ਦਏ ਪੈਰਾਂ ਵਿੱਚ ਲਤਾੜ ਸ਼ਰ੍ਹਾ ਹਤਿਆਰੀ । ਦਿਲਾਂ ਨੂੰ ..............

# ਕਵਾਲੀ (ਬੁਰੇ ਦਿਨਾਂ ਦੇ ਗੇੜ)

ਜਦ ਬੁਰੇ ਦਿਨਾਂ ਦੇ ਗੇੜ ਕਿਸੇ ਤੇ ਆ ਜਾਂਦੇ ।
ਜੋ ਅੱਖਾਂ ਵਿੱਚ ਬਿਠਾਂਦੇ ਉਹ ਅੱਖ ਚੁਰਾ ਜਾਂਦੇ ।

ਨਾਲ ਜਿਨ੍ਹਾਂ ਦੇ ਗੂੜ੍ਹੀ ਯਾਰੀ ।
ਬਣ ਕੇ ਰਹਿੰਦੇ ਪਿਆਰ ਪੁਜਾਰੀ ।
ਜਦ ਵੇਖਣ ਦੁਖਾਂ ਦਬਾਇਆ ਤਾ ਦੁੰਬ ਦਬਾ ਜਾਂਦੇ ।
ਜਦ ਬੁਰੇ ............................

ਜਿਹੜੇ ਕਹਿੰਦੇ ਸੀ ਨਾਲ ਮਰਾਂਗੇ ।
ਪੈਰਾਂ ਥੱਲੇ ਨੈਣ ਧਰਾਂਗੇ ।
ਜਦ ਵੇਖਣ ਲੱਗੀ ਪਿੱਠ ਤਾਂ ਪਿੱਠ ਵਿਖਾ ਜਾਂਦੇ ।
ਜਦ ਬੁਰੇ ............................

ਤੇਰੇ ਬਿਨਾਂ ਜੀਣ ਨਹੀਂ ਸਾਡਾ ।
ਖਾਣ ਨਹੀਂ ਸਾਡਾ ਪੀਣ ਨਹੀਂ ਸਾਡਾ ।
ਮੂੰਹੋਂ ਕਹਿੰਦੇ ਹਾਂ ਤੇਰੇ ਓਹੋ ਮੂੰਹ ਛੁਪਾ ਜਾਂਦੇ ।
ਜਦ ਬੁਰੇ ............................

ਜਿਹੜੇ ਕਹਿੰਦੇ ਪ੍ਰਾਣ ਹੈ ਸਦਕੇ ।
'ਬਾਲਮ' ਤੈਥੋਂ ਜਾਨ ਹੈ ਸਦਕੇ ।
ਜਦ ਵੇਖਣ ਖਾਲੀ ਹੱਥ ਤਾਂ ਹੱਥ ਛੁੜਾ ਜਾਂਦੇ ।
ਜਦ ਬੁਰੇ ............................

## ਕਵਾਲੀ (ਬੰਦਿਆ ਬੇ-ਖ਼ਬਰਾ)

ਮੈਂ ਵੱਸਨਾਂ ਤੇਰੇ ਕੋਲ ਬੰਦਿਆ ਬੇਖ਼ਬਰਾ।
ਕਿਉਂ ਫਿਰਨਾ ਏ ਡਾਵਾਂ ਡੋਲ ਬੰਦਿਆ ਬੇਖ਼ਬਰਾ।

ਮਾਚਿਸ ਦੇ ਵਿੱਚ ਅੱਗ ਜਿਉਂ ਦੱਬੀ।
ਤੇਰੇ ਵਿੱਚ ਮੈਂ ਜੋਤ ਹਾਂ ਰੱਖੀ।
ਆਪਣੇ ਆਪ ਨੂੰ ਫੋਲ ਬੰਦਿਆ ਬੇਖ਼ਬਰਾ। ਮੈਂ ਵੱਸਨਾਂ ...............

ਤੇਰਿਆਂ ਗੀਤਾਂ ਵਿੱਚ ਮੈਂ ਗਾਂਦਾ।
ਹਰ ਬੋਲੀ ਵਿੱਚ ਤੈਨੂੰ ਬੁਲਾਂਦਾ।
ਬੋਲ ਮੇਰੇ ਨਾਲ ਬੋਲ ਬੰਦਿਆ ਬੇਖ਼ਬਰਾ। ਮੈਂ ਵੱਸਨਾਂ ...............

ਜਿਉਂ ਕਸਤੂਰੀ ਮਿਰਗ ਨਾ ਜਾਣੇ।
ਨਾਗ ਮਣੀ ਨਾ ਨਾਗ ਪਛਾਣੇ।
ਤੂੰ ਵੀ ਓਵੇਂ ਅਨਭੋਲ ਬੰਦਿਆ ਬੇਖ਼ਬਰਾ। ਮੈਂ ਵੱਸਨਾਂ ...............

ਬੀਜ ਦੇ ਅੰਦਰ ਵੱਲ ਹੈ ਜਿਵੇਂ।
ਫੁੱਲ ਦੇ ਅੰਦਰ ਫਲ ਹੈ ਜਿਵੇਂ।
ਖੁਦ ਵਿੱਚ ਖੁਦਾਈ ਟੋਲ ਬੰਦਿਆ ਬੇਖ਼ਬਰਾ। ਮੈਂ ਵੱਸਨਾਂ ...............

ਇਲਮਾਂ ਵਾਲੇ ਆਲਮ ਕਹਿ ਗਏ।
ਗੱਲ ਹਕੀਕੀ 'ਬਾਲਮ' ਕਹਿ ਗਏ।
ਅੰਦਰ ਦੇ ਪੱਟ ਖੋਲ ਬੰਦਿਆ ਬੇਖ਼ਬਰਾ। ਮੈਂ ਵੱਸਨਾਂ ...............

## ਕਵਾਲੀ (ਕਾਜ਼ੀ ਵੱਲੋਂ ਲੇਲਾ ਨੂੰ ਉਪਦੇਸ਼)

ਛੱਡ ਮਜਨੂੰ ਮੰਨ ਖੁਦਾ ਲੇਲਾ ।

ਕਹਿ ਕਲਮਾਂ ਲਾ-ਇਲਾ ਲੇਲਾ ।

ਕਦੀ ਕਾਬੇ ਦੀ ਹੱਜ ਕਰਿਆ ਕਰ ।

ਪੰਜ ਵਖਤ ਨਿਮਾਜ਼ਾਂ ਪੜ੍ਹਿਆ ਕਰ ।

ਛੱਡ ਇਸ਼ਕ ਨੂੰ ਮੰਨ ਸ਼ਰ੍ਹਾ ਲੇਲਾ ।

ਛੱਡ ਮਜਨੂੰ .....................

ਤੂੰ ਜਾਈ ਰਾਠਾਂ ਅਮੀਰਾਂ ਦੀ ।

ਉਹਦੇ ਗਲ ਵਿੱਚ ਹੈ ਬੁੱਕ ਲੀਰਾਂ ਦੀ ।

ਨਾ ਜਾਨ ਦੁੱਖਾਂ ਵਿੱਚ ਪਾ ਲੇਲਾ ।

ਛੱਡ ਮਜਨੂੰ .....................

ਉਹਦੀ ਅਕਲ ਨੂੰ ਅਕਲਾਂ ਹੱਸਦੀਆਂ ਨੇ ।

ਉਹਦੀ ਸ਼ਕਲ ਨੂੰ ਸ਼ਕਲਾਂ ਹੱਸਦੀਆਂ ਨੇ ।

ਬੈਠਾ ਅਕਲ ਤੇ ਸ਼ਕਲ ਗਵਾ ਲੇਲਾ ।

ਛੱਡ ਮਜਨੂੰ .....................

ਰੱਖ ਰੋਜ਼ੇ ਕੱਢ ਨਿਆਜਾਂ ਤੂੰ ।

ਅੱਲਾ ਨੂੰ ਮਾਰ ਆਵਾਜ਼ਾਂ ਤੂੰ ।

ਮੰਨ 'ਬਾਲਮ' ਨੇਕ ਸਲਾਹ ਲੇਲਾ ।

ਛੱਡ ਮਜਨੂੰ .....................

# ਕਵਾਲੀ (ਲੈਲਾ ਵੱਲੋਂ ਕਾਜੀ ਨੂੰ)

ਜਿਵੇਂ ਤੈਨੂੰ ਹੈ ਤੇਰਾ ਖੁਦਾ ਮਜਨੂੰ ਓਵੇਂ ਮੈਨੂੰ ਹੈ ਮੇਰਾ ਖੁਦਾ ਮਜਨੂੰ ।
ਤੂੰ ਲਾ-ਇਲਾ ਦਾ ਕਹੇ ਕਲਮਾ ਮੇਰੇ ਵਾਸਤੇ ਹੈ ਕਲਮਾ ਮਜਨੂੰ ।

ਇਸ਼ਕ ਤੇ ਸ਼ਰ੍ਹਾ ਦਾ ਜੋੜ ਨਹੀਂ ।
ਮੈਨੂੰ ਸਾਗਰ ਸ਼ਰ੍ਹਾ 'ਚ ਬੋੜ੍ਹ ਨਹੀਂ ।
ਮੈਂ ਇਸ਼ਕ ਝਨਾਂ ਵਿੱਚ ਠਿਲ੍ਹਨੀਂ ਹਾਂ ਮੇਰੀ ਕਿਸ਼ਤੀ ਦਾ ਹੈ ਮਲਾਹ ਮਜਨੂੰ ।
ਜਿਵੇਂ ਤੈਨੂੰ ਹੈ ............................

ਉਸਦੀ ਸ਼ਕਲ ਤੋਂ ਸ਼ਕਲਾਂ ਵਾਰਾਂ ਮੈਂ ।
ਉਸਦੀ ਅਕਲ ਤੋਂ ਅਕਲਾਂ ਵਾਰਾਂ ਮੈਂ ।
ਮੈਨੂੰ ਅਕਲ ਸ਼ਕਲ ਦੀ ਲੋੜ ਨਹੀਂ ਮੇਰੇ ਨੈਣਾਂ ਦੀ ਹੈ ਨਿਗਾਹ ਮਜਨੂੰ ।
ਜਿਵੇਂ ਤੈਨੂੰ ਹੈ ............................

ਹੈ ਰੋਜ਼ਾ ਨਿੱਤ ਗੁਨਾਹ ਵੱਲੋਂ ਵੇ ਇਸ਼ਕ ਨਿਮਾਜ਼ਾ ਪੜ੍ਹਦੀ ਹਾਂ ।
ਮਨ ਮਸਜਿਦ ਵਿੱਚ ਕਰਾਂ ਸਿਜਦੇ ਖੁਸ਼ ਰਹਿੰਦਾ ਸ਼ਾਮ ਸੁਬਾਹ ਮਜਨੂੰ ।
ਜਿਵੇਂ ਤੈਨੂੰ ਹੈ ............................

ਉਸਦੇ ਗਲ ਦੀਆਂ ਪਾਟੀਆਂ ਲੀਰਾਂ ਤੋਂ ਦਿਲ ਲੀਰਾਂ ਕਰਕੇ ਵਾਰ ਦਿਆਂ ।
'ਬਾਲਮ' ਦੋ ਆਲਮ ਸੁਣਦੇ ਆ ਮੈਂ ਤਾਂ ਕਹਿਨੀ ਆਂ ਜਾਨ ਲੈ ਜਾ ਮਜਨੂੰ ।
ਜਿਵੇਂ ਤੈਨੂੰ ਹੈ ............................

# ਕਵਾਲੀ (ਖ਼ਿਆਲੇ ਮਜ਼ਨੂੰ)

ਲੇਲੀ ਦੀ ਬਣ ਕੇ ਸੂਰਤ ਦੇ ਜਾ ਦੀਦਾਰ ਮੌਲਾ ।

ਤੁਝ ਕੋ ਸਮਝ ਕੇ ਲੇਲੀ ਕਰ ਲੂੰਗਾ ਪਿਆਰ ਮੌਲਾ ।

ਲੇਲੀ ਕਾ ਹੂੰ ਦੀਵਾਨਾ । ਲੇਲੀ ਹੈ ਕਾਬਾ ਖਾਨਾ ।

ਲੇਲਾ ਹੈ ਮੇਰੇ ਮਨ ਦੀ ਮੰਜ਼ਿਲ ਮੀਨਾਰ ਮੌਲਾ ।

ਲੇਲੀ ਕੀ .........................

ਲੇਲੀ ਕਾ ਇਕ ਇਸ਼ਾਰਾ । ਅੱਲਾ ਕਾ ਹੈ ਨਜ਼ਾਰਾ ।

ਲੇਲਾ ਕੇ ਬਿਲ ਮੁਕਾਬਲ ਤੇਰੀ ਹੈ ਹਾਰ ਮੌਲਾ ।

ਲੇਲੀ ਕੀ .........................

ਲੇਲੀ ਕੁਰਾਨ ਮੇਰਾ । ਲੇਲੀ ਈਮਾਨ ਮੇਰਾ ।

ਲੇਲਾ ਜੇ ਬਣ ਸਕੇਂ ਤੋਂ ਮੈਂ ਹੂੰ ਤਿਆਰ ਮੌਲਾ ।

ਲੇਲੀ ਕੀ .........................

ਲੇਲਾ ਮੇਂ ਕੁਲ ਖੁਦਾਈ । ਮੈਨੂੰ ਹੈ ਨਜ਼ਰੇ ਆਈ ।

ਲੇਲਾ ਕਾ ਹੂੰ ਮੈਂ 'ਬਾਲਮ' ਤੇਰਾ ਨਹੀਂ ਯਾਰ ਮੌਲਾ ।

ਲੇਲੀ ਕੀ .........................

# ਕਵਾਲੀ (ਖ਼ਿਆਲੇ-ਆਸ਼ਕ)

ਕਰਕੇ ਦੀਦਾਰ ਤੇਰਾ ਭੂਲੇ ਦੀਦਾਰ ਸਾਰੇ ।
ਗਜ਼ਬ ਹੈ ਪਿਆਰ ਤੇਰਾ ਛੂਟੇਂ ਹੈ ਯਾਰ ਸਾਰੇ ।

ਸੂਰਤ ਸ਼ਮ੍ਹਾ ਕੇ ਉਪਰ ਜਲਤੇ ਹੈਂ ਦਿਲ ਦੀਵਾਨੇ ।
ਠੰਢੀ ਜਲਨ ਹੈ ਐਸੀ ਖੁਸ਼ ਹੈ ਅੰਗਾਰ ਸਾਰੇ ।
ਕਰਕੇ ..........................

ਤੇਰੀ ਨਿਗਾਹ ਕੇ ਅੰਦਰ ਜਾਦੂ ਕਾ ਜ਼ਾਹਿਰਾ ਮੰਦਰ ।
ਤੁਝ ਕੋ ਜਿਨ੍ਹੋਂ ਨੇ ਦੇਖਾ ਹੂਏ ਲਾਚਾਰ ਸਾਰੇ ।
ਕਰਕੇ ..........................

ਤੇਰੀ ਹੰਸੀ ਨੇ ਹੰਸ ਕੇ ਹੰਸੀ ਉਡਾਈ ਮੇਰੀ ।
ਗਮ ਵਾ ਫ਼ਿਕਰ ਹੂਏ ਹੈਂ ਮੁਝ ਪੇ ਸਵਾਰ ਸਾਰੇ ।
ਕਰਕੇ ..........................

ਨਾਜ਼ੋਂ ਕਾ ਤੀਰ ਛੋੜਾ ਦਿਲ ਕਾ ਕਲੇਜਾ ਫੋੜਾ ।
ਬਿਸਮਲ ਤੜਪ ਰਹੇ ਹੈਂ 'ਬਾਲਮ' ਨ ਮਾਰ ਸਾਰੇ ।
ਕਰਕੇ ..........................

## ਕਵਾਲੀ (ਇਨਸਾਨ ਕੀ ਜਾਤ)

ਸੱਚ ਪੂਛੇਂ ਤੋਂ ਇਕ ਇਨਸਾਨ ਹੂੰ ਮੈਂ ।

ਹਿੰਦੂ ਸਿੱਖ ਨਾ ਈਸਾਈ ਨਾ ਮੁਸਲਮਾਨ ਹੂੰ ਮੈਂ ।

ਮੇਰੀ ਜਾਤ ਇਲਾਹੀ ਹੈ ਔਕਾਤ ਇਲਾਹੀ

ਹਰ ਬਾਤ ਈਲਾਹੀ ਕਾ ਫ਼ੁਰਮਾਨ ਹੂੰ ਮੈਂ ।

ਸੱਚ ਪੂਛੇਂ ........................

ਨਾ ਮੈਂ ਕਾਫਰ ਨਾ ਮੈਂ ਕਾਜ਼ੀ ।

ਨਾ ਮੈਂ ਜੰਞੂ ਤਿਲਕ ਤੇ ਰਾਜ਼ੀ ।

ਛੋੜੀ ਜਬ ਸੇ ਸ਼ਰ੍ਹਾ ਬਾ-ਈਮਾਨ ਹੂੰ ਮੈਂ ।

ਸੱਚ ਪੂਛੇਂ ........................

ਕੋਈ ਮੁਝ ਕੋ ਸਲਾਮ ਬੁਲਾਵੇ । ਕੋਈ ਰਾਮ ਰਾਮ ਬੁਲਾਵੇ ।

ਨਾ ਮੈਂ ਰਾਮ ਰਹੀਮ ਨਾ ਸ਼ੈਤਾਨ ਹੂੰ ਮੈਂ ।

ਸੱਚ ਪੂਛੇਂ ........................

ਨਾ ਮੈਂ ਪੌਣ ਨਾ ਹੂੰ ਪਾਣੀ ।

ਨਾ ਮੈਂ ਕਿੱਸਾ ਨਾ ਕੋਈ ਕਹਾਣੀ ।

'ਬਾਲਮ' ਕਹੇ ਮੁਹੱਬਤ ਕਾ ਅਸਮਾਨ ਹੂੰ ਮੈਂ ।

ਸੱਚ ਪੂਛੇਂ ਤੋਂ ਇਕ ਇਨਸਾਨ ਹੂੰ ਮੈਂ ।

# ਪਿਆਰ ਦੀ ਮੰਜ਼ਿਲ

ਪਿਆਰ ਦੀ ਮੰਜ਼ਿਲ ਦੂਰ ਬੜੀ ਹੈ ।
ਕਹਾਵਤ ਇਹ ਮਸ਼ਹੂਰ ਬੜੀ ਹੈ ।

ਸਿਰੋਂ ਪਰਾਂ ਇਸ਼ਕ ਦਾ ਡੇਰਾ ।
ਹੁੰਦਾ ਮਰਿਆਂ ਬਾਦ ਬਸੇਰਾ ।
ਹੱਦ ਬੇਹੱਦ ਲੰਘੇ ਤਾਂ ਪਹੁੰਚੇ ਹੈਂਕੜਬਾਜ਼ ਇਹ ਹੂਰ ਬੜੀ ਹੈ ।
ਪਿਆਰ ਦੀ .............................

ਕੋਈ ਹੈ ਪਹੁੰਚਾ ਤਨ ਚੀਰਾ ਕੇ ।
ਲੋਹਾਂ ਉੱਤੇ ਕੋਈ ਤਾੜੀ ਲਾ ਕੇ ।
ਬੰਦ ਕਟਾ ਕੇ ਕਹਿੰਦਾ ਕੋਈ ਕਰਦੀ ਚਕਨਾਚੂਰ ਬੜੀ ਹੈ ।
ਪਿਆਰ ਦੀ .............................

ਲੱਖਾ ਰਾਹੀ ਹਾਰੇ ਰਹਿ ਗਏ ।
ਮਰਦੇ ਮਰਦੇ ਮਰਦੇ ਕਹਿ ਗਏ ।
ਇਸ ਮੰਜ਼ਿਲ ਦੇ ਰਾਹ ਨਾ ਪੈਣਾ ਦੁਖਾਂ ਵਿੱਚ ਭਰਪੂਰ ਬੜੀ ਹੈ ।
ਪਿਆਰ ਦੀ .............................

ਕੱਚੇ ਘੜੇ ਤੇ ਚੜ੍ਹ ਕੋਈ ਪੁੱਜਾ ।
ਵਿੱਚ ਥਲਾਂ ਦੇ ਸੜ ਕੋਈ ਪੁੱਜਾ ।
ਛਮਕਾਂ ਹੀਰ ਦੀਆਂ ਖਾ ਕੋਈ ਕਹਿੰਦਾ ਇਹ ਮਗਰੂਰ ਬੜੀ ਹੈ ।
ਪਿਆਰ ਦੀ .............................

## ਰੁਬਾਈਆਂ (ਆਗ)

1. ਵੋਹੁ ਭੀ ਆਗ ਹੈ ਜੋ ਹਰ ਸਾਮਾਨ ਜਲਾਤੀ ਹੈ ।
ਵੋਹੁ ਭੀ ਆਗ ਹੈ ਜੋ ਇਨਸਾਨ ਜਲਾਤੀ ਹੈ ।
ਜਲਤੀ ਹੈ ਆਗ ਜਲਾਤੀ ਹੈ ਸਭ ਕੋ
ਵੋਹ ਭੀ ਆਗ ਹੈ ਜੋ ਈਮਾਨ ਜਲਾਤੀ ਹੈ ।

2. ਮਾਚਿਸ ਕੀ ਆਗ ਹਰ ਸਾਮਾਨ ਜਲਾਤੀ ਹੈ
ਹਵਸ ਦੀ ਆਗ ਹਰ ਇਨਸਾਨ ਜਲਾਤੀ ਹੈ ।
ਜਲਤੀ ਹੈ ਆਗ ਜਲਾਤੀ ਹੈ ਸਭ ਕੋ
ਨਫ਼ਸ ਕੀ ਆਗ 'ਬਾਲਮ' ਈਮਾਨ ਜਲਾਤੀ ਹੈ ।

3. ਸ਼ੀਤਲ ਨ ਕਰ ਸਕੇਗੀ ਇਸੇ ਔਸ਼ਧੀ ਲੁਕਮਾਨ ਕੀ ।
ਠੰਢਾ ਨ ਕਰ ਸਕੇਗੀ ਇਸੇ ਠੰਢਤਾ ਬਰਫ਼ਾਨ ਕੀ ।
ਸ਼ਾਂਤੀ ਭੀ ਤਪ ਰਹੀ ਹੈ ਸ਼ਾਂਤੀ ਸੇ ਪੂਛ ਦੇਖੋ
ਜਲਤੀ ਹੀ ਜਾਨ ਰਹੇਗੀ ਬਿਨ ਮੁਰਸ਼ਦੇ ਕੁਫ਼ਰਾਨ ਕੀ ।

## ਦਰ ਸੇ ਦੂਰ ਨ ਕੀਜੀਏ

ਪ੍ਰਭੁ ਆਪ ਕੀ ਹੂੰ ਮੈਂ ਸ਼ਰਨ ਨਿਜ ਚਰਨ ਸੇਵਕ ਕੀਜੀਏ ।
ਮੈਂ ਕੁਛ ਨਹੀਂ ਹੂੰ ਮਾਂਗਤਾ ਜੋ ਆਪ ਚਾਹੇ ਦੀਜੀਏ ।
ਤੇਰੀ ਰਜ਼ਾ ਮੇਂ ਰਹੂੰਗਾ ਸੁੱਖ ਦੀਜੀਏ ਚਾਹੇ ਦੁੱਖ ਦੀਜੀਏ ।
ਜੋ ਹੈ ਇੱਛਾ ਦੀਜੀਏ ਪਰ ਦਰ ਸੇ ਦੂਰ ਨ ਕੀਜੀਏ ।

# ਆਪਣਾ ਆਪ ਮਿਟਾਈਏ

ਪ੍ਰੇਮ ਵੀ ਕਿਆ ਵਸਤੂ ਹੈ । ਇਸ ਸੌਦੇ 'ਚ ਜਿੰਨੇ ਦੁੱਖ ਹਨ । ਉਹ ਸਾਰੇ ਸੁੱਖ ਪ੍ਰਤੀਤ ਹੁੰਦੇ ਹਨ। ਗ਼ਮ, ਬੇਕਰਾਰੀ, ਬਿਰਹਾ, ਪਾਗਲਪਣ, ਬੇਸੁਰਤੀ, ਬੇਪਰਵਾਹੀ, ਬੈਚੈਨੀ, ਮਸਤੀ ਅਤੇ ਮਜ਼ਬੂਰੀ । ਇਹ ਸਾਰੇ ਤੋਹਫ਼ੇ ਪਿਆਰ ਦਾ ਸ਼ਿੰਗਾਰ ਹਨ । ਇਹਨਾਂ ਤੋਹਫ਼ਿਆਂ ਤੋਂ ਬਗੈਰ ਪਿਆਰ ਅਧੂਰਾ ਹੈ । ਪ੍ਰੇਮੀ ਦੀਆਂ ਅੱਖਾਂ ਵਿੱਚ ਅਾਂਸੂ, ਆਂਸੂਆਂ ਵਿੱਚ ਪ੍ਰੀਤਮ ਦੀ ਆਮਦ ਤੇ ਆਮਦ ਵਿੱਚ ਦੀਦਾਰ ਦੀ ਤਾਂਘ ਹੁੰਦੀ ਹੈ । ਆਪੇ ਰੋਣਾ, ਆਪੇ ਹੱਸਣਾ ਇਹ ਪਿਆਰ ਦੇ ਖਾਸ ਅੰਗ ਹਨ। ਪਿਆਰ ਦਾ ਜਾਦੂ ਜਿਸਨੂੰ ਵੀ ਪਿਆ ਹੈ । ਉਹ ਸੁੱਖ-ਦੁੱਖ, ਹੱਸਣਾ-ਰੋਣਾ, ਖੁਸ਼ੀ-ਗ਼ਮੀ, ਮਾਨ-ਅਪਮਾਨ ਇੱਕ ਬਰਾਬਰ ਹੀ ਸਮਝਦਾ ਹੈ । ਐਸੇ ਹੀ ਇੱਕ ਦੀਵਾਨੇ ਦੀ ਅਮਰ ਕਹਾਣੀ ਸੁਣੋ :-

## ਕਾਫ਼ੀ

ਮਾਛੀ ਰੱਖ ਕੁਹਾੜਾ ਮੋਢੇ ਜੰਗਲ ਦੇ ਵਿੱਚ ਆਇਆ ।
ਮੱਥੇ ਤੇ ਹੱਥ ਰੱਖ ਉਸਨੇ ਖੁੰਡ ਸੀ ਇੱਕ ਤਕਾਇਆ ।
ਉਹ ਸੀ ਮੀਆਂ ਮਜਨੂੰ ਸੁੱਕ ਕੇ ਲੱਕੜ ਨਜ਼ਰੀਂ ਆਇਆ ।
ਝਟਪਟ ਮਾਛੀ ਪਕੜ ਕੁਹਾੜਾ ਗੁੱਸੇ ਨਾਲ ਵਰਾਇਆ ।
ਲੱਗੀ ਚੋਟ ਜਦੋਂ ਸਿਰ ਉਸਦੇ ਬੋਲੀ ਅਗੋਂ ਗੋਲੀ ।
ਸਦਕੇ ਜਾਂਵਾਂ ਸੌ ਸੌ ਵਾਰੀ ਜਿਸ ਰਸਤੇ ਆਈਓਂ ਲੇਲੀ ।
ਇਹ ਗੱਲ ਸੁਣਕੇ ਮਾਛੀ ਕੰਬਿਆ ਗਲ ਵਿੱਚ ਪੱਲਾ ਪਾਇਆ ।
ਮੈਂ ਹਾਂ ਪਾਪੀ ਬਖਸ਼ੋ ਮੈਨੂੰ ਰੋ ਰੋ ਹਾਲ ਸੁਣਾਇਆ ।
ਮੋੜ ਜਵਾਬ ਦਿੱਤਾ ਹੈ ਮਜਨੂੰ ਬਿਲਕੁਲ ਨਾ ਘਬਰਾਵੋ ।
ਪਕੜ ਕੁਹਾੜਾ ਚੀਰੋ ਸਾਨੂੰ ਛੌਡੇ ਖੂਬ ਲਹਾਵੋ ।
ਨਿੱਕੇ-ਨਿੱਕੇ ਸੱਕ ਬਣਾ ਕੇ ਲੈਲਾ ਦੇ ਘਰ ਲੈ ਜਾਹ ।
ਹਥੀਂ ਆਪਣੀ ਪਕੜ ਜਲਾਵੇ ਲੇਲੀ ਨੂੰ ਇਹ ਕਹਿ ਜਾਹ ।
ਪਰ ਇਹ ਦੋਵੇਂ ਨੈਣ ਜੋ ਮੇਰੇ ਬੋਝੇ ਦੇ ਵਿੱਚ ਪਾਵੀਂ ।
ਜਾ ਲੇਲੀ ਦੀਆਂ ਤਲੀਆਂ ਉੱਤੇ ਕਰ ਪ੍ਰਣਾਮ ਟਿਕਾਵੀਂ ।
ਜਦ ਤਲੀਆਂ ਤੇ ਨੈਣ ਇਹ ਦੋਵੇਂ ਠੰਢੇ ਹੌਕੇ ਭਰਸਨ ।
ਯਕ ਦਮ ਵੇਖੇਗੀ ਜਦ ਲੇਲੀ ਤਦ ਦੀਦਾਰ ਇਹ ਕਰਸਨ ।
ਜੀਂਵਦਿਆਂ ਕਿਸੇ ਮਿਲਣ ਨਹੀਂ ਦੇਣਾ ਚਾਹੇ ਲੱਖਾਂ ਢੰਗ ਚਲਾਈਏ ।
ਬਾਲਮ ਜੀ ਤਦ ਆਪਣਾ ਮਿਲਦਾ ਜਦ ਆਪਣਾ ਆਪ ਮਿਟਾਈਏ ।

# ਗੀਤ (ਗੋਬਿੰਦ ਦੇ ਗੀਤ)

ਆਓ ਗੀਤ ਗੋਬਿੰਦ ਦੇ ਗਾ ਲਈਏ ।

ਬਿਗੜੀ ਹੋਈ ਬਾਤ ਬਨਾ ਲਈਏ ।

ਰਾਮ ਜਪੋ ਰਘੁ ਰਾਮ ਮਿਲਣਗੇ ।

ਸ਼ਾਮ ਜਪੋ ਘਨ ਸ਼ਾਮ ਮਿਲਣਗੇ ।

ਸਵਰਗਾਂ ਵਿੱਚ ਡੇਰੇ ਲਾ ਲਈਏ ।

ਆਓ ..............................

ਮਿੰਨਤਾਂ ਕਰਕੇ ਤਰਲੇ ਕਰਕੇ ।

ਉਸਦੇ ਚਰਨਾਂ ਤੇ ਸਿਰ ਧਰਕੇ ।

ਜਿਵੇਂ ਮੰਨੇ ਸ਼ਾਮ ਮਨਾ ਲਈਏ ।

ਆਓ ..............................

ਕੁਬਜਾ ਤਰ ਗਈ ਤਰਲੇ ਕਰਕੇ ।

ਮੀਰਾਂ ਤਰ ਗਈ ਹੌਕੇ ਭਰਕੇ ।

ਅਸੀਂ ਖਾਕ ਮੱਥੇ ਤੇ ਲਾ ਲਈਏ ।

ਆਓ ..............................

ਜੈ ਜੈ ਜੈ ਸਭ ਆਲਮ ਕਹਿੰਦਾ ।

ਬਲ ਬਲ ਜਾਵਾਂ 'ਬਾਲਮ' ਕਹਿੰਦਾ ।

ਜਿਵੇਂ ਬੋਲੇ ਸ਼ਾਮ ਬੁਲਾ ਲਈਏ ।

ਆਓ ..............................

# ਅੱਖੀਆਂ

ਕਰਨ ਰੱਬ ਦਾ ਦੀਦਾਰ ਸਮਝਦਾਰ ਅੱਖੀਆਂ ।
ਬਦਬਖ਼ਤ ਰਹਿੰਦੀਆਂ ਬਦਕਾਰ ਅੱਖੀਆਂ ।

ਜਦੋਂ ਭੀਲਣੀ ਦੀ ਅੱਖ ਰਾਮ ਨੂੰ ਤਕਾ ਲਿਆ ।
ਖੱਟੇ ਬੇਰ ਖਾ ਕੇ ਰਾਮ ਨੂੰ ਰੀਝਾ ਲਿਆ ।
ਪੰਪਾਸਰ ਵਿੱਚ ਰੋਈਆਂ ਕਈ ਬੇਜ਼ਾਰ ਅੱਖੀਆਂ । ਕਰਨ .................

ਲਹਿਣੇ ਨਾਨਕ ਦੇ ਨੈਣਾਂ ਵਿੱਚ ਰੱਬ ਪਾ ਲਿਆ ।
ਬਾਹੀ ਖੋਲ੍ਹ ਗੁਰ ਨਾਨਕ ਨੇ ਗਲ ਲਾ ਲਿਆ ।
ਸ਼੍ਰੀ ਚੰਦ ਦੀਆਂ ਰੋਈਆਂ ਬੇਸ਼ੁਮਾਰ ਅੱਖੀਆਂ । ਕਰਨ .................

ਸੱਜਣ ਠੱਗ ਛੱਡ ਠੱਗੀਆਂ ਫਕੀਰ ਹੋ ਗਿਆ ।
ਅੱਖੀਂ ਉਹਦੀਆਂ ਨੇ ਆਖਿਆ ਅਖੀਰ ਹੋ ਗਿਆ ।
ਗੁਰੂ ਨਾਨਕ ਦਾ ਕੀਤਾ ਜਾ ਦੀਦਾਰ ਅੱਖੀਆਂ । ਕਰਨ .................

ਕਲਗੀਧਰ ਜਦੋਂ ਸਬਜੇ ਤੇ ਆਏ ਚੜ੍ਹ ਕੇ ।
ਸੈਦ ਖਾਨ ਸੀ ਚਲਾਉਣ ਲੱਗਾ ਤੀਰ ਫੜ੍ਹ ਕੇ ।
ਸਗੋਂ ਸੈਦ ਖਾਂ ਨੂੰ ਕੀਤਾ ਸੀ ਸ਼ਿਕਾਰ ਅੱਖੀਆਂ । ਕਰਨ .................

ਤੱਤੀ-ਤੱਤੀ ਰੇਤ ਥਲਾਂ ਵਿੱਚ ਰੋਣ ਅੱਖੀਆਂ ।
ਲੱਗੀ ਪੀਆ ਦੀ ਪਿਆਸ ਪਾਣੀ ਚੋਣ ਅੱਖੀਆਂ ।
ਜਦੋਂ ਡਾਚੀ ਉੱਤੇ ਹੋਈਆ ਸੀ ਸਵਾਰ ਅੱਖੀਆਂ । ਕਰਨ .................

ਅੱਖਾਂ ਨਜ਼ਰਾਂ ਦੇ ਨਾਲ ਹੀ ਪਛਾਣ ਸੱਭ ਨੂੰ ।
ਕਰਕੇ ਸੈਨਤਾਂ ਇਹ ਸੈਨਤਾਂ ਸਿਖਾਣ ਸੱਭ ਨੂੰ ।
ਪਈਆਂ ਨਾਚ ਨਚਵਾਣ ਏਹ ਨਚਾਰ ਅੱਖੀਆਂ । ਕਰਨ .................

ਕਈਆਂ ਤਾਈਂ ਇਹਨਾਂ ਅੱਖੀਆਂ ਉਜਾੜ ਛੱਡਿਆ ।
ਕਈਆਂ ਸੋਹਣਿਆਂ ਨੂੰ ਸੂਲੀਆਂ ਤੇ ਚਾੜ੍ਹ ਛੱਡਿਆ ।
ਫੁੱਲਾਂ ਵਿੱਚ ਨੇ ਲੁਕਾਏ ਅੰਗਿਆਰ ਅੱਖੀਆਂ । ਕਰਨ .................

ਸੌਦੇ ਦਿਲਾਂ ਨਾਲ ਦਿਲਾਂ ਦੇ ਕਰਾ ਦਿੰਦੀਆਂ ।
ਜਾਤ-ਪਾਤ ਦਾ ਇਹ ਭੇਦ ਮਿਟਾ ਦਿੰਦੀਆਂ ।
ਲੈਣ ਨਕਦੀ, ਨਾ ਕਰਨ ਉਧਾਰ ਅੱਖੀਆਂ । ਕਰਨ .................

ਇਹ ਸੋਚਿਆਂ ਨੂੰ ਸੱਚਾ ਪਾਤਸ਼ਾਹ ਮਿਲਾਂਦੀਆਂ ।
ਜਮਰਾਜ ਤੋਂ ਛੁਡਾ ਕੇ ਜਨਮ ਮਿਟਾਂਦੀਆਂ ।
ਕਰ ਦੇਂਦੀਆਂ ਨੇ ਖੁਦ ਕਰਤਾਰ ਅੱਖੀਆਂ । ਕਰਨ .................

ਜਦ ਨਜ਼ਰਾਂ ਦੇ ਤੀਰ ਏ ਚਲਾਉਣ ਹੱਸ ਕੇ ।
ਛਾਤੀ ਵਿੱਚ ਦੱਬੇ ਦਿਲ ਨੂੰ ਜਲਾਉਣ ਹੱਸ ਕੇ ।
ਭਰ ਦੇਂਦੀਆਂ ਨੇ ਦਿਲਾਂ 'ਚ ਪਿਆਰ ਅੱਖੀਆਂ । ਕਰਨ .................

ਰਾਂਝਾ ਕੰਨ ਪੜਵਾ ਕੇ ਦੋਵੇਂ ਜੋਗੀ ਹੋ ਗਿਆ ।
ਲੱਗਾ ਇਸ਼ਕੇ ਦਾ ਰੋਗ ਵੱਡਾ ਰੋਗੀ ਹੋ ਗਿਆ ।
ਜਦੋਂ ਡੋਲੀ ਵਿੱਚ ਬੈਠੀਆਂ ਬੀਮਾਰ ਅੱਖੀਆਂ । ਕਰਨ .................

ਅੱਖਾਂ ਨਜ਼ਰਾਂ ਦੇ ਨਾਲ ਨਜ਼ਰਾਨੇ ਦਿੰਦੀਆਂ ।
ਪਿਆਰ ਮਸਤੀ ਦੇ ਭਰ ਕੇ ਪੈਮਾਨੇ ਦਿੰਦੀਆਂ ।
ਕਈਆਂ ਲਈ ਹਨ 'ਬਾਲਮ' ਬਹਾਰ ਅੱਖੀਆਂ । ਕਰਨ .................

## ਗੀਤ (ਸਹੁਰੇ ਤੁਰਦੀ ਧੀ ਨੂੰ ਅਸੀਸ)

ਨਾਜ਼ਾ ਪਾਲੀਏ ਜਾਹ ਘਰ ਆਪਣੇ ਘਰ ਵਿੱਚ ਤੇਰਾ ਨਾਜ਼ ਰਹੇ ।
ਸੱਜੇ ਖੱਬੇ ਅੱਗੇ ਪਿੱਛੇ ਰਾਖਾ ਗੁਰੂ ਮਹਾਰਾਜ ਰਹੇ ।

ਸਦਾ ਸੁਹਾਗਣ ਰਹੁ ਵਡਭਾਗਣ ਭਗਤੀ ਭਾਗ ਕਰਨ ਤੇਰੀ
ਸਤਿਜੁਗ ਤ੍ਰੇਤਾ ਦੁਆਪਰ ਕਲਿਯੁਗ ਤੇਰੇ ਸਿਰ ਦਾ ਤਾਜ ਰਹੇ ।

ਅਰਸ ਫਰਸ਼ ਦੇ ਮਾਲਕ ਹੋਵੋ ਮਾਲਕ ਮਾਲਿਕ ਕਰ ਦੇਵੇ
ਉੱਤਰ ਪੂਰਬ ਪੱਛਮ ਦੱਖਣ ਰਾਜੇ ਤੇਰੇ ਦਾ ਰਾਜ ਰਹੇ ।

ਦਾਜ ਨਹੀਂ ਦੁਆਏ ਲੈ ਜਾ ਦਾਜ ਸਮਝ ਕੇ ਤੂੰ ਧੀਏ
ਸਦਾ ਆਨੰਦ ਰਹੁ ਕਹੇ 'ਬਾਲਮ' ਗੀਤਾਂ ਭਰੀ ਆਵਾਜ਼ ਰਹੇ ।

## ਗੀਤ (ਦਾਤੇ ਅੱਗੇ ਤਰਲਾ)

ਇੱਕ ਪੁੱਤ ਦੇ ਦੇ ਦਾਤਾ ਦੇਨੀ ਆ ਦੁਹਾਈ ।
ਛੱਡ ਕੇ ਤਮਾਮ ਦਰ ਤੇਰੇ ਦਰ ਆਈ ।

ਸੱਸ ਮੂੰਹ ਮਰੋੜਿਆ ਸਹੁਰੇ ਮੂੰਹ ਮਰੋੜਿਆ ।
ਜਿਹਦੇ ਲੜ ਲਗੀ ਉਸ ਰਿਸ਼ਤਾ ਹੀ ਤੋੜਿਆ ।
ਕੰਜਕ ਕੁਆਰੀ ਪੱਤ ਜਿਸ ਤੋਂ ਗਵਾਈ ।
ਇੱਕ ਪੁੱਤ ........................

ਮੌਤ ਬਿਨਾਂ ਮੌਤ ਕੀਤੇ ਖਾਲੀ ਇਹ ਮੁਨਾਰੇ ਆ ।
ਚਿਖਾ ਤੇ ਚੜ੍ਹਾਇਆ ਮੈਨੂੰ ਚੰਦਰੇ ਚੁਬਾਰੇ ਆ ।
ਵੱਢ-ਵੱਢ ਖਾਏ ਮੈਨੂੰ ਵਿਹੜਾ ਕਸਾਈ ।
ਇੱਕ ਪੁੱਤ ........................

ਪੁੱਤਾਂ ਵਾਲੀ ਮਾਂ ਨੂੰ ਲੋਕੀਂ ਕਹਿੰਦੇ ਨੇ ਸੌਂਤਰੀ ।
ਪੁੱਤ ਤੋਂ ਬਗੈਰ ਮੈਨੂੰ ਆਖਦੇ ਨੇ ਔਂਤਰੀ ।
ਜੰਮਣ ਤੋਂ ਪਹਿਲੇ ਭੈੜੀ ਲਿਖਤ ਲਿਖਾਈ ।
ਇੱਕ ਪੁੱਤ ........................

ਪੁੱਤਾ ਵਾਲੀਆਂ ਮਾਂਵਾਂ ਪੁੱਤਾਂ ਨੂੰ ਖਿਡਾਂਦੀਆਂ ।
ਬਾਹਵਾਂ ਦੇ ਝੂਲੇ ਝੂਲ ਲਾਲਾਂ ਨੂੰ ਝੁਲਾਂਦੀਆਂ ।
'ਬਾਲਮ' ਨੇ ਖਾਲੀ ਝੋਲੀ ਦਰ ਤੇ ਫੈਲਾਈ ।
ਇੱਕ ਪੁੱਤ ........................

## ਦੋਵੇਂ ਇਕ ਰੂਪ

ਰਾਮ ਅਤੇ ਰਹੀਮ ਦੋ ਨਾਮ ਬੇਸ਼ਕ
ਹੈ ਦੋਹਾਂ ਦਾ ਇਲਮ ਈਮਾਨ ਇਕੋ ।
ਪੁਰਾਨ ਅਤੇ ਕੁਰਾਨ ਹਨ ਦੋ ਬੇਸ਼ਕ
ਹੈ ਦੋਹਾਂ ਦਾ ਧਰਮ ਈਮਾਨ ਇਕੋ ।
ਮੁਸਲਮਾਨ ਤੇ ਹਿੰਦੂ ਨੇ ਦੋ ਸ਼ਕਲਾਂ
ਹੈ ਦੋਹਾਂ ਦਾ ਜੀਵਨ ਤੇ ਜਾਨ ਇਕੋ ।
ਮੈਂ ਤੂੰ ਨੇ ਬੇਸ਼ੱਕ ਦੋ ਫ਼ਿਕਰੇ
ਹੈ ਦੋਹਾਂ ਦੀ ਅਣਖ ਤੇ ਆਨ ਇਕੋ ।
ਜਿਮੀਂ ਅਤੇ ਅਸਮਾਨ ਨੇ ਦੋ ਬੇਸ਼ਕ
ਹੈ ਦੋਹਾਂ ਦੇ ਵਿੱਚ ਇਨਸਾਨ ਇਕੋ ।
ਮਰਣਾ ਜੰਮਣਾ ਦੋਹਾਂ ਦੀ ਹੈ ਥਿਉਰੀ
'ਬਾਲਮ' ਦੋਹਾਂ ਦਾ ਹੈ ਜਹਾਨ ਇਕੋ ।

## ਦੋਵੇਂ ਇਕ ਰੂਪ

ਸੋਇਨਾ ਸੋਹਣੇ ਦੇ ਕੰਨਾਂ ਨੂੰ ਫੜ੍ਹਨ ਦੇ ਲਈ
ਪਹਿਲੇ ਵਿੱਚ ਕੁਠਾਲੀ ਦੇ ਸੜਦਾ ਏ ।
ਖਾ ਕੇ ਮਾਰ ਹਥੌੜੇ ਦੀ ਅਹਿਰਨਾਂ ਤੇ
ਕੰਨਾਂ ਫੜ੍ਹਨ ਵਾਲਾ ਸਬਕ ਪੜ੍ਹਦਾ ਏ ।
ਯੂਸਫ ਵਾਂਗਰਾਂ ਵਿਕੇ ਬਾਜ਼ਾਰ ਅੰਦਰ
ਫਿਰ ਤਲੀ ਹੁਸੀਨਾਂ ਦੀ ਚੜ੍ਹਦਾ ਏ ।
ਏਨੇ ਕਸ਼ਟ ਉਠਾ ਕੇ ਫਿਰ ਕਾਂਟਾ
ਜਾ ਕੇ ਕੰਨੋਂ ਹੁਸੀਨਾਂ ਨੂੰ ਫੜਦਾ ਏ ।

# ਪੰਜਾਬੀ ਬੋਲੀ

ਜਿਸ ਜ਼ੁਬਾਨ ਜ਼ੁਬਾਨਾਂ ਨੂੰ ਪਿਆਰ ਦਿੱਤਾ ਉਹ ਜ਼ੁਬਾਨ ਪੰਜਾਬੀ ਪੰਜਾਬੀਆਂ ਦੀ ।
ਲਊ ਕਸ਼ ਨੇ ਜਿਸਦੇ ਗੀਤ ਗਾਏ ਆਲੀਸ਼ਾਨ ਪੰਜਾਬੀ ਪੰਜਾਬੀਆਂ ਦੀ ।
ਜਿਸ ਖ਼ਾਨ ਚੋਂ ਪਿਆਰ ਪੈਦਾਇਸ਼ ਹੁੰਦੀ ਓਹ ਖਾਨ ਪੰਜਾਬੀ ਪੰਜਾਬੀਆਂ ਦੀ ।
ਅਣਖ ਆਨ ਜਿਸ ਆਨ ਨੂੰ ਕਰਨ ਸਿਜਦੇ ਓਹ ਆਨ ਪੰਜਾਬੀ ਪੰਜਾਬੀਆਂ ਦੀ ।
ਕਿਹਾ ਰਾਂਝਿਆਂ ਹੀਰਾਂ ਤੇ ਵਾਰਸਾਂ ਨੇ ਜ਼ਿੰਦ ਜਾਨ ਪੰਜਾਬੀ ਪੰਜਾਬੀਆਂ ਦੀ ।
ਅਸੀ ਜਾਏ ਪੰਜਾਬ ਦੀ ਕੁੱਖ ਵਿੱਚੋਂ ਹਾਂ ਸੰਤਾਨ ਪੰਜਾਬੀ ਪੰਜਾਬੀਆਂ ਦੀ ।
ਸਿਰ ਉਹਨਾਂ ਦੇ ਅਸੀਂ ਝੁਕਾ ਦਿਆਂਗੇ ਜੋ ਝੁਕਾਣ ਪੰਜਾਬੀ ਪੰਜਾਬੀਆਂ ਦੀ ।
ਅਸੀਂ ਜ਼ਾਲਮ ਦੇ ਰੱਬ ਰੁਲਾ ਦਿਆਂਗੇ ਜੋ ਰੁਲਾਣ ਪੰਜਾਬੀ ਪੰਜਾਬੀਆਂ ਦੀ ।
ਅਸੀਂ ਉਹਨਾਂ ਦੇ ਤਨ ਤੜਪਾ ਦਿਆਂਗੇ ਜੋ ਤੜਪਾਣ ਪੰਜਾਬੀ ਪੰਜਾਬੀਆਂ ਦੀ ।
ਅਸੀਂ ਉਹਨਾਂ ਦੀ ਉੱਮਤ ਦੁਖਾ ਦਿਆਂਗੇ ਜੋ ਦੁਖਾਣ ਪੰਜਾਬੀ ਪੰਜਾਬੀਆਂ ਦੀ ।
ਭਾਵੇਂ ਸੌਂਕਣਾਂ ਇਸਨੂੰ ਕਹਿਣ ਮੂਰਖ ਪਰ ਭੰਡਾਰ ਗਿਆਨ ਪੰਜਾਬੀ ਪੰਜਾਬੀਆਂ ਦੀ ।
ਬਾਕੀ ਬੋਲੀਆਂ ਗੋਲੀਆਂ ਜਿਸ ਦੀਆਂ ਜ਼ਿੰਦ ਜਾਨ ਪੰਜਾਬੀ ਪੰਜਾਬੀਆਂ ਦੀ ।
ਕਿਸੇ ਕਿਹਾ ਪੰਜਾਬੀ ਤਾਂ ਹੈ ਬੁਲਬੁਲ ਜੋ ਫੁੱਲਾਂ ਦੀ ਸੇਜ ਹੰਢਾਵਦੀ ਏ ।
ਕਿਸੇ ਕਿਹਾ ਪੰਜਾਬੀ ਹੈ ਮਹਾਂਰਾਣੀ ਜੋ ਰਣਜੀਤ ਦੇ ਰਾਜ ਹੰਡਾਂਵਦੀ ਏ ।
ਕਿਸੇ ਕਿਹਾ ਪੰਜਾਬੀ ਹੈ ਮਹਾਂ ਮਾਇਆ ਜੋ ਨਾਨਕ ਨੂੰ ਗੋਦ ਖਿਡਾਂਵਦੀ ਏ ।
ਕਿਸੇ ਕਿਹਾ ਪੰਜਾਬੀ ਹੈ ਆਦਿ ਸ਼ਕਤੀ ਜੋ ਬਾਣੀ ਦੇ ਬਾਣ ਚਲਾਂਵਦੀ ਏ ।
ਉੱਚੀ ਸੁੱਚੀ ਹੈ ਸਾਰੇ ਸੰਸਾਰ ਨਾਲੋਂ 'ਬਾਲਮ' ਜ਼ੁਬਾਨ ਪੰਜਾਬੀ ਪੰਜਾਬੀਆਂ ਦੀ ।
ਮਹਾਂ ਮਾਇਆ ਭਵਾਨੀ ਆਦਿ ਸ਼ਕਤੀ ਸੱਭੇ ਸਲ੍ਹਾਣ ਪੰਜਾਬੀ ਪੰਜਾਬੀਆਂ ਦੀ ।

# ਭਾਰਤ ਮਾਤਾ

ਮਿੱਟੀ ਭਾਰਤ ਦੀ ਕਰਦੀ ਹੈ ਲਾਲ ਪੈਦਾ ਇਸਦੀ ਮਿੱਟੀ ਚੋਂ ਨਿਕਲਿਆ ਲਾਲ ਹਾਂ ਮੈਂ ।
ਮਾਂ ਭਾਰਤ ਪਿਲਾਇਆ ਹੈ ਦੁੱਧ ਮੈਨੂੰ ਇਸਦੀ ਗੋਦ ਵਿੱਚ ਪਲਿਆ ਬਾਲ ਹਾਂ ਮੈਂ ।

ਭਾਰਤ ਆਖਦੀ ਨੌਨਿਹਾਲ ਮੈਨੂੰ ਭਾਰਤ ਮਾਂ ਦਾ ਨੌਨਿਹਾਲ ਹਾਂ ਮੈਂ ।
ਇਸਦੀ ਧੁੱਪ ਸੇਕਾਂ ਨਾਲੇ ਛਾਂ ਮਾਣਾ ਦੁੱਖ ਸੁਖ ਅੰਦਰ ਇਸਦੇ ਨਾਲ ਹਾਂ ਮੈਂ ।
ਮੇਰੇ ਖ਼ੂਨ ਵਿੱਚ ਭਾਰਤ ਦਾ ਖ਼ੂਨ ਚਮਕੇ ਮੈਂ ਭਾਰਤ ਤੋਂ ਖ਼ੂਨ ਵਹਾ ਦਿਆਂਗਾ ।
ਲੋੜ ਪਈ ਤਾਂ ਕਰੇ ਐਲਾਨ 'ਬਾਲਮ' ਸੀਸ ਭਾਰਤ ਦੇ ਲੇਖੇ ਲਗਾ ਦਿਆਂਗਾ ।

ਈਸਾ ਰਾਮ ਰਹੀਮ ਤੇ ਗੁਰੂ ਨਾਨਕ ਫੁੱਲ ਚੌਹਾਂ ਦੇ ਉੱਤੇ ਬਰਸਾਏ ਭਾਰਤ ।
ਗੀਤਾ ਗ੍ਰੰਥ ਅੰਜੀਲ ਕੁਰਾਨ ਸਾਰੇ ਪੜ੍ਹ ਪੜ੍ਹ ਕੇ ਪਈ ਸੁਣਾਏ ਭਾਰਤ ।
ਗਿਰਜਾ ਗੁਰੂਦੁਆਰਾ ਮਸਜਿਦ ਮੰਦਿਰ ਚੌਹਾਂ ਵਿੱਚ ਜਾ ਸੀਸ ਝੁਕਾਏ ਭਾਰਤ ।
ਬ੍ਰਾਮਹਣ ਛੱਤਰੀ ਸ਼ੂਦਰ ਤੇ ਵੈਸ਼ ਚਾਰੇ ਬੱਚੇ ਸਮਝ ਕੇ ਸੀਨੇ ਲਗਾਏ ਭਾਰਤ ।
ਚੌਦਾਂ ਵਿਦਿਆ ਜਾਣਦੀ ਮਾਂ ਮੇਰੀ ਦੋ ਤਿੰਨਾਂ ਦੇ ਵਿੱਚ ਸੁਲਤਾਨ ਹਾਂ ਮੈਂ ।
ਭਾਰਤ ਜਿਹਾ ਨਾ ਦੇਸ਼ ਸੰਸਾਰ ਅੰਦਰ ਸਣੇ ਪ੍ਰਾਣ ਤੇ ਜਾਨ ਕੁਰਬਾਨ ਹਾਂ ਮੈਂ ।

ਭਗਤ ਸਿੰਘ ਨੇ ਸੀਸ ਕਟਵਾ ਕਿਹਾ ਭਾਰਤ ਦੇਸ਼ ਤੋਂ ਸੀਸ ਕਟਵਾ ਕੇ ਹੱਸ ।
ਗੁਰੂ ਰਾਮ ਸਿੰਘ ਘਰ ਲੁਟਾ ਆਪਣਾ ਕਿਹਾ ਭਾਰਤ ਤੋਂ ਘਰ ਲੁਟਾ ਕੇ ਹੱਸ ।
ਲਾਲੇ ਲਾਜਪਤ ਹੱਡ ਤੁੜਾ ਆਪਣੇ ਕਿਹਾ ਭਾਰਤ ਤੋਂ ਹੱਡ ਤੁੜਾ ਕੇ ਹੱਸ ।
ਚੰਦਰ ਸ਼ੇਖਰ ਨੇ ਆਖਿਆ ਸੁਣ ਚੰਨਾ ਜੋਤ ਆਪਣੀ ਆਪ ਬੁਝਾ ਕੇ ਹੱਸ ।

## ਗੀਤ (ਮਿਲੂ ਕਰਤਾਰ ਤੈਨੂੰ ਵੀ)

ਤੂੰ ਸਭ ਨਾਲ ਪਿਆਰ ਕਰਦਾ ਜਾ ਮਿਲੇਗਾ ਪਿਆਰ ਤੈਨੂੰ ਵੀ।
ਸਮਝ ਦਿਲਦਾਰ ਦੁਨੀਆਂ ਨੂੰ ਮਿਲੂ ਦਿਲਦਾਰ ਤੈਨੂੰ ਵੀ।

ਨ਼ਫਰਤ ਦਾ ਹੈ ਫਲ ਨ਼ਫਰਤ ਕਦੀ ਪਿਆਰ ਨਹੀਂ ਲੱਗਦਾ
ਤੂੰ ਬਣ ਬਹਾਰ ਹਰ ਦਿਲ ਦੀ ਮਿਲੂ ਬਹਾਰ ਤੈਨੂੰ ਵੀ।

ਯਾਰ ਦਾ ਯਾਰ ਬਣ ਸੱਚਾ ਯਾਰੀ ਦੀ ਕਸਮ ਨੂੰ ਖਾ ਕੇ
ਯਾਰੀ ਦੀ ਸ਼ਕਲ ਦੇ ਵਿੱਚੋਂ ਮਿਲੂਗਾ ਯਾਰ ਤੈਨੂੰ ਵੀ।

ਮਾੜੇ ਦੀ ਮਦਦ ਕਰ ਬਾਲਮ ਭੁੱਖੇ ਦਾ ਪੇਟ ਭਰ ਬਾਲਮ
ਕਰਮ ਇਹ ਕਰ ਬਾਲਮ ਮਿਲੂ ਕਰਤਾਰ ਤੈਨੂੰ ਵੀ।

## ਰੁਬਾਈ

ਇੱਕ ਲੇਡੀ ਪੱਫ ਜੂੜੇ ਵਾਲੀ ਗੰਜੇ ਨੂੰ ਕਿਹਾ ਗੰਜੇ।
ਜਿੱਥੇ ਮੇਰਾ ਮਾਹੀ ਰਹਿੰਦਾ ਕਿਥੇ ਪਹਾੜ ਗੰਜ ਏ।

ਗੰਜੇ ਗੰਜ ਵਿਖਾ ਕੇ ਅੱਗੋਂ ਹੱਸ ਆਖਿਆ 'ਬਾਲਮ'
ਤੇਰੇ ਸਿਰ ਪਹਾੜ ਏ ਕੁੜੀਏ ਮੇਰੇ ਸਿਰ ਤੇ ਗੰਜ ਏ।

## ਕਵਿਤਾ (ਭਾਵੇਂ ਜਾਂ ਨਾ ਲਾਵੇ)

ਮਾਲੀ ਦਾ ਕੰਮ ਬਾਗ ਲਗਾਣਾ ਮਸ਼ਕਾਂ ਭਰ ਭਰ ਪਾਵੇ ।

ਮਾਲਕ ਦਾ ਕੰਮ ਫਲ ਫੁੱਲ ਲਾਉਣਾ ਲਾਵੇ ਜਾਂ ਨਾ ਲਾਵੇ ।

ਭੁੱਖ ਲਗੇ ਤਾਂ ਬੱਚੇ ਦਾ ਕੰਮ ਰੋ ਰੋ ਸ਼ੋਰ ਮਚਾਵੇ ।

ਦੁੱਧ ਵਾਲੀ ਮਾਤਾ ਦੀ ਮਰਜ਼ੀ ਪਿਲਾਵੇ ਨਾ ਪਿਲਾਵੇ ।

ਅਰਜ਼ ਕਰਨੀ ਆਜ਼ਿਜ਼ ਦਾ ਕੰਮ ਆਜ਼ਿਜ਼ ਬਣ ਤੂੰ ਅਰਜ ਕਰ

ਬਿਗੜੀ ਬਾਤ ਬਨਾਣੇ ਵਾਲਾ ਖੌਰੇ ਕੀ ਕਦਮ ਉਠਾਵੇ ।

ਭਗਤਾਂ ਦਾ ਕੰਮ ਭਗਤੀ ਕਰਨੀ ਭਗਤੀ ਕਰ ਭਗਵਨ ਦੀ

ਪਰ ਭਗਤੀ ਭਗਵਾਨ ਨੂੰ 'ਬਾਲਮ' ਭਾਵੇ ਜਾਂ ਨਾ ਭਾਵੇ ।

## ਗੀਤ (ਕਰ ਥੱਈਆ ਥੱਈਆ)

ਤੇਰੇ ਇਸ਼ਕ ਨਚਾਈ ਕਰ ਥੱਈਆ ਥੱਈਆ ।

ਉਹ ਵੀ ਕਰ ਲੈ ਤੂੰ ਪੂਰੀ ਜਿਹੜੀ ਬਾਕੀ ਰਹਿ ਗਈ ਆ ।

ਮੈਂ ਭੁੱਲ ਭੁੱਲ ਜਾਵਾਂ । ਭਾਲਾਂ ਭੁੱਲੀਆਂ ਰਾਹਵਾਂ ।

ਆ ਮੈਂ ਰਸਤਾ ਵਿਖਾਵਾਂ । ਤੂੰ ਏਨੀ ਵੀ ਨਾ ਕਹੀ ਆ । ਤੇਰੇ ....................

ਮੈਂ ਜੋ ਕੀਤੀ ਗੁਸਤਾਖੀ । ਮੰਗਾਂ ਰੋ ਰੋ ਮੁਆਫੀ ।

ਤੈਨੂੰ ਨੱਚ ਕੇ ਮਨਾਵਾਂ ਮੰਨ ਜਾ ਮੇਰੇ ਮਹੀ ਆ । ਤੇਰੇ ...................

ਬਖ਼ਸ਼ੇ ਆਲਮ ਸਾਰਾ । ਕੀ ਏ ਬਾਲਮ ਵਿਚਾਰਾ ।

ਜਿੰਦ ਜਾਨ ਮੇਰੀ ਜਾਨੀ ਤੇਰੇ ਕਦਮਾਂ ਤੇ ਢੱਹੀਆ । ਤੇਰੇ ...................

## ਗੀਤ (ਬਿਰਹਨ)

ਲੁੱਟ ਲਈ ਜਵਾਨੀ ਮੇਰੀ ਪਹਿਲੇ ਪਿਆਰ ਕਰ ਕੇ ।
ਗੁਨਹਗਾਰ ਆਖੇਂ ਮੈਨੂੰ ਗੁਨਹਗਾਰ ਕਰ ਕੇ ।

ਯਾਦ ਕਰ ਜਦੋਂ ਮੈਨੂੰ ਚੰਨ ਚੰਨ ਕਹਿੰਦਾ ਸੈਂ ।
ਮੈਂ ਨਹੀਂ ਸੀ ਮੰਨਦੀ ਮੰਨ ਮੰਨ ਕਹਿੰਦਾ ਸੈਂ ।
ਦਿਲ ਨਜ਼ਰਾਨਾ ਦਿੱਤਾ ਦੀਦਾਰ ਕਰ ਕੇ ।
ਗੁਨਹਗਾਰ ..................

ਪ੍ਰੀਤ ਪਹਿਲੀ ਨੇ ਕਿਹਾ ਸੀ ਫੁੱਲ ਤੂੰ ਬਹਾਰ ਦਾ ।
ਮੈਂ ਤੈਨੂੰ ਕਹਿੰਦੀ ਹਾਂ ਕਾਤਿਲ ਪਿਆਰ ਦਾ ।
ਹੋਏਂਗਾ ਬੇਜ਼ਾਰ ਤੂੰ ਵੀ ਬੇਜ਼ਾਰ ਕਰ ਕੇ ।
ਗੁਨਹਗਾਰ ..................

ਤੇਰੀਆਂ ਅੱਖਾਂ 'ਚ ਮੇਰੀ ਤਸਵੀਰ ਰਹੇਗੀ ।
ਦਿਲ ਵਿੱਚ ਬਣ ਕੇ ਓਹ ਦਿਲਗੀਰ ਰਹੇਗੀ ।
ਰੋਏਂਗਾ 'ਬਾਲਮ' ਤਕਰਾਰ ਕਰ ਕੇ ।
ਗੁਨਹਗਾਰ ..................

## ਗੀਤ (ਬਾਲਮ ਮਨਾਏਂਗੇ)

ਸਰ ਦੇ ਕੇ ਵਸਲੇ ਸਾਜਨ ਭੀ ਆਏਂਗੇ ।
ਕਦਮੋਂ ਮੇਂ ਪੜਕੇ ਰੂਠੇ ਬਾਲਮ ਮਨਾਏਂਗੇ ।

ਦਿਲ ਕੋ ਦੁਖਾਇਆ ਜਿਸਨੇ ।
ਜਿਗਰ ਜਲਾਇਆ ਜਿਸਨੇ ।
ਜਲੇ ਜਿਗਰ ਸੇ ਉਨਕਾ ਜਿਗਰ ਜਲਾਏਂਗੇ ।
ਸਰ ਦੇ ਕੇ ਵਸਲੇ ...........................

ਜਿਸਨੇ ਮਿਟਾਇਆ ਮੁਝ ਕੋ ।
ਜਿਸਨੇ ਰੁਲਾਇਆ ਮੁਝ ਕੋ ।
ਰੋ ਰੋ ਕੇ ਉਸਕੇ ਦਰ ਪੇ ਉਸੇ ਰੁਲਾਏਂਗੇ ।
ਸਰ ਦੇ ਕੇ ਵਸਲੇ ...........................

ਆਪਣੇ ਹੀ ਖ਼ੂਨ ਸੇ ਨ੍ਹਾ ਕੇ ।
ਕਫ਼ਨ ਕਾ ਬੁਰਕਾ ਪਾ ਕੇ ।
ਕਦਮੋਂ ਸੇ ਚਲ ਨਾ ਸਕੇ ਤੋਂ ਕੰਧੋਂ ਪੇ ਜਾਏਂਗੇ ।
ਸਰ ਦੇ ਕੇ ਵਸਲੇ ...........................

# ਗੀਤ (ਜਿਨ੍ਹਾਂ ਮੰਨਿਆ ਉਹਨੂੰ ਖ਼ੁਦਾ ਕਰਕੇ)

ਉਹ ਨਦਰੀ ਨਦਰ ਨਿਹਾਲ ਹੋਏ ਉਹਨਾਂ ਤੱਕਿਆ ਜਿੱਧਰ ਨਿਗ੍ਹਾ ਕਰਕੇ ।

ਉਹ ਖਾਦਮ ਖ਼ੁਦਾ ਖੁਦ ਹੋ ਗਏ ਜਿਨ੍ਹਾਂ ਮੰਨਿਆ ਉਹਨੂੰ ਖੁਦਾ ਕਰਕੇ ।

ਗੁਨਾਹਗਾਰਾਂ ਜਿਤਨੇ ਗੁਨਾਹ ਕੀਤੇ ।

ਇੱਕ ਦੋ ਨਹੀਂ ਬੇਪਨਾਹ ਕੀਤੇ ।

ਗਏ ਬਖਸ਼ੇ ਗੁਨਾਹ ਗੁਨਾਹਗਾਰਾਂ ਦੇ ਉਹਦੇ ਦਰ ਜੋ ਪਹੁੰਚੇ ਗੁਨਾਹ ਕਰਕੇ ।

ਉਹ ਨਦਰੀ ..............................

ਉਹਦੇ ਨੈਣਾਂ ਵਿੱਚ ਕੋਹਿਤੂਰ ਵੱਸੇ ।

ਸੌਂਹ ਰੱਬ ਦੀ ਰੱਬ ਦਾ ਨੂਰ ਵੱਸੇ ।

ਮੂਸੇ ਵਾਂਗ ਉਹ ਵੀ ਹੋ ਮਸਤ ਜਾਏ ਜਿਨ੍ਹਾਂ ਤੱਕਿਆ ਨਜ਼ਰਾਂ ਮਿਲਾ ਕਰਕੇ ।

ਉਹ ਨਦਰੀ ..............................

ਉਹਨੂੰ ਮੰਨਦਾ ਸਾਰਾ ਆਲਮ ਹੈ ।

ਉਹਦੇ ਚਰਨਾਂ ਦਾ ਸੇਵਕ 'ਬਾਲਮ' ਹੈ ।

ਉਹਨੂੰ ਝੁਕਦਾ ਜ਼ਮਾਨਾ ਆ ਆ ਕੇ ਉਹਨੂੰ ਝੁਕਿਆ ਜੋ ਸੀਸ ਝੁਕਾ ਕਰਕੇ ।

ਉਹ ਨਦਰੀ ..............................

## ਗੀਤ (ਤਕਦੀਰ ਮੇਰੀ)

ਮੇਰਿਆਂ ਹੱਥਾਂ ਵਿੱਚ ਤਸਵੀਰ ਤੇਰੀ ।
ਤੇਰਿਆਂ ਹੱਥਾਂ ਵਿੱਚ ਤਕਦੀਰ ਮੇਰੀ ।

ਗਲੇ ਹਮਾਰੇ ਜੇਵਰੀ ਜਹਿ ਖਿੰਚੇ ਤਹਿ ਜਾਉ
ਤੇਰਿਆਂ ਹੱਥਾਂ ਵਿੱਚ ਜ਼ੰਜੀਰ ਮੇਰੀ । ਮੇਰਿਆਂ ਹੱਥਾਂ .................

ਕ੍ਰਿਪਾ ਕਰਕੇ ਬਖਸ਼ ਲਉ ਹਮ ਪਾਪੀ ਵਡ ਗੁਨਹਗਾਰ
ਤੇਰਿਆਂ ਹੱਥਾਂ ਵਿੱਚ ਜ਼ਮੀਰ ਮੇਰੀ । ਮੇਰਿਆਂ ਹੱਥਾਂ .................

ਜੋ ਤੂੰ ਕਰੇਂ ਕਰਾਵੇ ਸੁਆਮੀ ਸਾ ਮਸਲਤ ਪ੍ਰਵਾਨ
ਤੇਰਿਆਂ ਹੱਥਾ ਵਿੱਚ ਤਦਬੀਰ ਮੇਰੀ । ਮੇਰਿਆਂ ਹੱਥਾਂ .................

ਖਾਵਹੁ ਖਰਚਹੁ ਰਲ ਮਿਲ ਭਾਈ ਤੋਟਿ ਨਾ ਆਵੈ ਵਧਦੋ ਜਾਈ
ਤੇਰਿਆ ਹੱਥਾਂ ਵਿੱਚ ਤਹਿਰੀਰ ਮੇਰੀ । ਮੇਰਿਆਂ ਹੱਥਾਂ .................

## ਨੀ ਅੱਖੀਓ

ਨੀ ਅਖੀਓ ਸੌ ਵਾਰੀ ਆਖਿਓ ਮੰਨਾਂਗੀ ਜੋ ਆਖੋ ।
ਪਾਣੀ ਬਣ ਕੇ ਪਿਆਰ ਟਪਕਦਾ ਪਲਕਾਂ ਦੇ ਵਿੱਚ ਰਾਖੋ ।
ਅੜੀਓ ਨਾ ਬਦਨਾਮੀ ਆਵੇ ਲੋਕੀਂ ਮਿਹਣੇ ਦੇਸਨ
ਛਡ ਕੇ 'ਬਾਲਮ' ਦਿਲ ਦਾ ਜਾਨੀ ਗੈਰਾਂ ਵੱਲ ਨਾ ਤੱਕੋ ।

ਪਿਸ ਜਾਓ ਪਿਆਰ ਪੁੜਾਂ ਦੇ ਅੰਦਰ ਜਿਉਂ ਪਿਸੀਂਦਾ ਵੇਸਣ ।
ਰੱਜ ਰੱਜ ਤੱਕਿਓ ਤੱਕ ਤੱਕ ਥੱਕਿਓ ਜਦ ਆ ਯਾਰ ਮਿਲੇਸਣ ।
ਫੁੱਟ ਜਾਇਓ ਪਰ ਗੈਰ ਨਾ ਤੱਕਿਓ ਪਾਵਾਂ ਸੌਂਹ ਨਜ਼ਰ ਦੀ
ਗਲਤੀ ਨਾ ਕਰਿਆ ਜੇ ਅੜੀਓ ਲੋਕੀਂ ਮਿਹਣੇ ਦੇਸਣ ।

# ਕਵਾਲੀ

ਮੌਲਾ ਤਾਂ ਮਨਾਇਆ ਮੰਨ ਜਾਂਦਾ ਮੁਰਸ਼ਿਦ ਨੂੰ ਮਨੌਣਾ ਔਖਾ ਏ ।
ਪਲਕਾਂ ਵਿੱਚ ਪਰਬਤ ਛੁਪ ਜਾਂਦੇ ਪਰ ਪਿਆਰ ਛੁਪੌਣਾ ਔਖਾ ਏ ।

ਹਰ ਕੋਈ ਇਹ ਗੱਲ ਚਾਹੁੰਦਾ ਏ ਹਰ ਵੇਲੇ ਹੱਸਦਾ ਯਾਰ ਮਿਲੇ
ਗਮ ਲੈਕ ਕੇ ਖੁਸ਼ੀਆਂ ਦੇ ਉਸਨੂੰ ਇਉਂ ਯਾਰ ਹਸੌਣਾ ਔਖਾ ਏ ।

ਇਸ ਪਿਆਰ ਦੀ ਪਿਆਰੀ ਦੁਨੀਆਂ ਵਿੱਚ ਕਈ ਪਿਆਰ ਦੇ ਪ੍ਰੇਮੀ ਕਹਿੰਦੇ ਨੇ
ਸਿਰ ਧੜ ਵਟਾਇਆਂ ਵੱਟ ਜਾਂਦੇ ਪਰ ਦਿਲ ਦਾ ਵਟੌਣਾ ਔਖਾ ਏ ।

ਲੱਖਾਂ ਰਾਮ ਰਹੀਮ ਕਹਾ ਗਏ ਹਜ਼ਰਤ ਤੇ ਰਸੂਲ ਕਈ
ਰੱਬ ਕਹੌਣਾ ਸੌਖਾ ਏ ਪਰ ਯਾਰ ਕਹੌਣਾ ਔਖਾ ਏ ।

ਅਣਹੋਣੀਆਂ ਗੱਲਾਂ ਹੋ ਜਾਵਣ ਕੁਝ ਹੁੰਦੀਆਂ ਨੂੰ ਨਾ ਦੇਰ ਲੱਗੇ
ਕਬਰਾਂ ਵਿੱਚ ਮੁਰਦੇ ਨੱਚ ਪੈਂਦੇ ਦਿਲਦਾਰ ਨਚੌਣਾ ਔਖਾ ਏ ।

ਚੁਲ੍ਹੀਆਂ ਨਾਲ ਸਾਗਰ ਸੁੱਕ ਜਾਂਦੇ, ਕਈਆਂ ਨੇ ਸੁਕਾ ਕੇ ਵੇਖੇ ਨੇ
ਅਰਸ਼ਾਂ ਤੇ ਉੱਡਣਾ ਗੱਲ ਕੁਝ ਨਹੀਂ ਪਰ ਨਿੰਹੁ ਨਿਭੌਣਾ ਔਖਾ ਏ ।

ਭੇਡਾਂ ਨੂੰ ਜ਼ਿਬ੍ਹਾ ਕਰ ਕਰ ਕੇ ਬਕਰੀਦ ਮਨੌਂਦੀ ਸਭ ਦੁਨੀਆਂ
'ਬਾਲਮ' ਉਸ ਯਾਰ ਦੇ ਦਰ ਉੱਤੇ ਸਿਰ ਭੇਟ ਚੜ੍ਹੌਣਾ ਔਖਾ ਏ ।

# ਕਿਸੀ ਨੇ ਦਮ ਨਾ ਮਾਰਾ ਹੈ

ਤੇਰੀ ਦਰਗਾਹ ਮੇਰੇ ਮੌਲਾ ਕਿਸੀ ਨੇ ਦਮ ਨ ਮਾਰਾ ਹੈ ।

ਜੀਤਾ ਜਿਸਨੇ ਦੁਨੀਆਂ ਕੋ ਜੋ ਦੁਨੀਆਂ ਸੇ ਬਲੀ ਹੂਆ
ਉਫ ਨਾ ਕਰ ਸਕਾ ਆ ਕੇ ਤੇਰੇ ਵੁਹ ਦਰ ਪੇ ਹਾਰਾ ਹੈ ।
ਤੇਰੀ ਦਰਗਾਹ ਮੇਰੇ ਮੌਲਾ .....................

ਤਖਤੋ ਤਾਜ ਵਾਲੇ ਭੀ ਤੇਰੇ ਦਰ ਕੇ ਭਿਖਾਰੀ ਹੈ
ਸ਼ਾਹੀ ਭੀ ਗਦਾਈ ਭੀ ਤੇਰੀ ਆਖ ਦਾ ਈਸ਼ਾਰਾ ਹੈ ।
ਤੇਰੀ ਦਰਗਾਹ ਮੇਰੇ ਮੌਲਾ .....................

ਕਦੀ ਬੈਠਾ ਹਰਿਮੰਦਰ ਲੱਗਾ ਸੋਨਾ ਜਿਸ ਦੇ ਅੰਦਰ
ਅੱਜ ਤੱਤੀ ਤਵੀ ਤੇ ਬੈਠਾ ਸਮੇ ਨੇ ਗੇੜ ਮਾਰਾ ਹੈ ।
ਤੇਰੀ ਦਰਗਾਹ ਮੇਰੇ ਮੌਲਾ .....................

## ਕਬਿੱਤ

ਜੋਰ ਜੋਰ ਮਾਹਿ ਹਾਏ ਜਰ ਪੀੜਾ ਜੋਰ ਜੋਰ
ਜੋਰ ਬਿਨ ਜੋਰ ਜਰ ਭਾਹਿ ਮੇ ਜਰਾਏ ਜਰ ।

ਪਗ ਪਗ ਭਿਰੇ ਜਬ ਪਗ ਪਗ ਗਿਰੇ ਤਬ
ਗਜ ਗਜ ਗਿਰੇ ਗਿਰ ਗਿਰ ਪੇ ਗਿਰਾਏ ਜਰ ।

ਸਾਗ ਬਿਨ ਰੋਟੀ ਰੂਖੀ ਲਟੀ ਲਟਕਾਈ ਲੜ
ਸਾਥਨ ਹੈ ਸੋਟੀਐਂ ਲੰਗੋਟੀ ਫਟੀ ਪਾਏ ਜਰ ।

ਬਾਰ-ਬਾਰ ਫਿਰੇ ਨਿਤ ਬਾਰ ਬਾਰ ਕਈ ਬਾਰ
ਬਾਰ ਬਾਰ ਦੁਖੀ ਬਾਰ ਬਾਲਮ ਬਿਤਾਏ ਜਰ ।

ਮਿਲੇ ਸਪ ਜ਼ਹਿਰੀਲੇ ਜੇ ਇੱਕ ਕਿਧਰੇ ਉਸ ਇੱਕ ਕੋਲੋਂ ਬਚ ਕੇ ਰਹੋ ਬਾਲਮ ।
ਤਪਦਿਕ ਬੀਮਾਰੀ ਹੈ ਕਾਲ ਸਦਾ ਤਪਦਿਕ ਕੋਲੋਂ ਬਚ ਕੇ ਰਹੋ ਬਾਲਮ ।
ਦੁਸ਼ਮਣ ਮਿਲਣ ਦੀ ਸਿਕ ਵੀ ਕਰੇ ਬੇਸ਼ੱਕ ਉਸ ਸਿੱਕ ਕੋਲੋਂ ਬਚ ਕੇ ਰਹੋ ਬਾਲਮ ।
ਗੁਰੂ ਨਿੰਦਕ ਤੇ ਕੌਮੀ ਗੱਦਾਰ ਪਾਪੀ ਐਸੇ ਸਿੱਖ ਕੋਲੋਂ ਬਚ ਕੇ ਰਹੋ ਬਾਲਮ ।

ਦੱਸੋ ਉਸ ਵੀਚਾਰ ਵੀਚਾਰਨਾ ਕੀ ਮੈਂ ਤੂੰ ਦੀ ਜਿੱਥੇ ਵੀਚਾਰ ਹੋਵੇ ।
ਉਹ ਪਿਆਰ ਪਿਆਰ ਨਹੀਂ ਰਹਿ ਸਕਦਾ ਜਿਸ ਪਿਆਰ ਦੇ ਵਿੱਚ ਵਿਹਾਰ ਹੋਵੇ ।
ਉਹ ਦਿਲ ਨਹੀਂ ਦਿਲਾਂ ਦੇ ਦਿਲ ਬਣਦੇ ਜਿਨ੍ਹਾਂ ਦਿਲਾਂ ਅੰਦਰ ਵੱਸਦੀ ਖ਼ਾਰ ਹੋਵੇ ।
ਮਿੱਠੇ ਬਚਨ ਉਹ ਮਿੱਠੇ ਨਹੀਂ ਰਹਿ ਸਕਦੇ ਜਿਨ੍ਹਾਂ ਬਚਨਾਂ ਵਿੱਚ ਤਕਰਾਰ ਹੋਵੇ ।
ਉਨ੍ਹਾਂ ਯਾਰਾਂ ਦੀ ਯਾਰੀ ਨਹੀਂ ਨਿਭ ਸਕਦੀ ਜਿਨ੍ਹਾਂ ਯਾਰਾਂ ਵਿੱਚ ਯਾਰ ਬਦਕਾਰ ਹੋਵੇ ।
'ਬਾਲਮ' ਉਨ੍ਹਾਂ ਬਹਾਦਰਾਂ ਬੁੱਕਣਾ ਕੀ ਪਈ ਜਿਨ੍ਹਾਂ ਨੂੰ ਫੁੱਟ ਦੀ ਮਾਰ ਹੋਵੇ ।

ਮੈਂ ਬੇਜ਼ਾਰ ਹਾਂ ਜਿਉਣ ਤੋਂ ਮੌਤ ਚੰਗੀ ਮਰਨ ਵਾਸਤੇ ਪਤੀ ਜੀ ਚੱਲੀ ਹਾਂ ਮੈਂ ।
ਡੁੱਬਣ ਚੱਲੀਆਂ ਗੰਗਾ ਦੀ ਧਾਰ ਅੰਦਰ ਦੁੱਖਾਂ ਦਰਦਾਂ ਦੀ ਚੱਕੀ 'ਚ ਦਲੀ ਹਾਂ ਮੈਂ ।
ਅੰਗ ਅੰਗ ਪੀੜਾ ਪੀੜਨ ਤਿਲਾਂ ਵਾਂਗੂੰ ਸੱਲਾਂ ਸਾੜਿਆਂ ਦੀ ਸੁਆਮੀ ਸੱਲੀਆਂ ਮੈਂ ।
ਮੈਥੋਂ ਸੁਆਮੀ ਜੋ ਭੁੱਲਾਂ ਗੁਨਾਹ ਹੋਏ ਬਖ਼ਸ਼ ਛੱਡਿਓ ਚਰਨਾਂ 'ਚ ਖਲੀ ਆਂ ਮੈਂ ।
ਮੱਥਾ ਆਖਰੀ ਟੇਕ ਕੇ ਚਰਨਾਂ ਤੇ ਮਾਰੀ ਦੁੱਖਾਂ ਦੀ ਮਰਨ ਲਈ ਤੁਰ ਚੱਲੀ ।
'ਬਾਲਮ' ਆਪਣੇਆਪ ਦਾ ਆਪ ਹੱਥੀਂ ਆਤਮਘਾਤ ਦੇ ਕਰਨ ਲਈ ਤੁਰ ਚੱਲੀ ।

# ਕਵਿਤਾ

ਬੰਦੇ ਨੂੰ ਬੰਦਾ ਖਾਵੇ । ਕੋਈ ਨਾ ਦਰਦ ਵੰਡਾਵੇ।

ਰਾਮ ਰਹੀਮ ਦੇ ਝਗੜੇ ਅੰਦਰ ।

ਜ਼ੁਲਮ ਸ਼ਰ੍ਹਾ ਦੇ ਰਗੜੇ ਅੰਦਰ ।

ਬੰਦਾ ਪੀਸਿਆ ਜਾਵੇ । ਬੰਦੇ ਨੂੰ .......................

ਰਾਜੇ ਸ਼ੀਂਹ ਮੁਕੱਦਮ ਕੁੱਤੇ ।

ਹਰ ਦਮ ਜ਼ੁਲਮ ਕਰਨ ਹਰ ਰੁੱਤੇ ।

ਬੰਦਾ ਪਿਆ ਗਸ਼ਾਂ ਖਾਵੇ । ਬੰਦੇ ਨੂੰ .......................

ਜ਼ੁਲਮ ਹੱਸੇ ਤੇ ਪੁੰਨ ਕੁਰਲਾਏ ।

ਬਦੀ ਹੱਸੇ ਤੇ ਨੇਕੀ ਕੁਰਲਾਏ ।

ਧਰਮ ਪਿਆ ਸ਼ਰਮਾਵੇ । ਬੰਦੇ ਨੂੰ .......................

ਝੂਠ ਹੈ ਫਿਰਦਾ ਦੁਆਰੇ ਚੁਆਰੇ ।

ਸੱਚ ਛੁਪ ਬੈਠਾ ਕੋਨੇ ਕਿਨਾਰੇ ।

ਅਕਲ ਪਿਆ ਗਸ਼ ਖਾਵੇ । ਬੰਦੇ ਨੂੰ .......................

ਕੋਈ ਕਿਸੇ ਦਾ ਨਾ ਰਿਹਾ ਬਾਲਮ ।

ਹਰ ਥਾਂ ਜ਼ੁਲਮ ਕਰਦੇ ਜ਼ਾਲਮ ।

ਆਪ ਜਾ ਹੋਵੇ ਸਹਾਏ । ਬੰਦੇ ਨੂੰ .......................

# ਕਵਿਤਾ

ਤੇਰੀ ਪਹਿਲੀ ਮੁਲਾਕਾਤ ਨੇ ਕਮਾਲ ਕੀਤੀ ਏ ।
ਦਿਨ ਲੁੱਛਕੇ ਲੰਘਾਇਆ ਰੋ ਰੋ ਰਾਤ ਬੀਤੀ ਏ ।

ਕੀਤੇ ਦਿਲ ਦੇ ਲੰਗਾਰੇ । ਤੇਰੀ ਅੱਖ ਦੇ ਈਸ਼ਾਰੇ ।
ਤੇਰੀ ਨਾਗਨੀ ਜ਼ੁਲਫ ਮੇਰੀ ਰੱਤ ਪੀਤੀ ਏ ।
ਤੇਰੀ ਪਹਿਲੀ ............................

ਮੇਰੇ ਨੈਣਾਂ ਦਾ ਖਜ਼ਾਨਾ ਜ਼ਾਪੇ ਗਿਆ ਲੁੱਟਿਆ ।
ਮੇਰੀ ਖੁਸ਼ੀ ਦਾ ਬਗੀਚਾ ਗਿਆ ਜੜ੍ਹੋਂ ਪੁੱਟਿਆ ।
ਮੇਰੀ ਖੁਸ਼ੀ ਵਾਲੀ ਜਗ੍ਹਾ ਗ਼ਮਾਂ ਮੱਲ ਲੀਤੀ ਏ ।
ਤੇਰੀ ਪਹਿਲੀ ............................

ਤੱਕ ਚੋਰ ਨਿਗਾਹ ਨੂੰ ਦਿਲ ਚੂਰ ਹੋ ਗਿਆ ।
ਤੇਰਾ ਬਨਣ ਦੇ ਲਈ ਮਜ਼ਬੂਰ ਹੋ ਗਿਆ ।
ਤੇਰੇ ਪਿਆਰ ਦੀ ਨਿਮਾਜ਼ ਦਿਲ ਵਿੱਚ ਕੀਤੀ ਏ ।
ਤੇਰੀ ਪਹਿਲੀ ............................

# ਗੀਤ

ਕਾਹਨੂੰ ਬਣਿਆ ਏਂ ਆਸ਼ਕਾਂ ਦਾ ਵੈਰੀ ਓਏ ਰੱਬਾ ।
ਛੱਡ ਆਉਂਦਾ ਨਹੀਂ ਅਕਲ ਤਾਂ ਕਚਹਿਰੀ ਓਏ ਰੱਬਾ ।

ਪਹਿਲੇ ਦੋਹਾਂ ਦੇ ਦਿਲਾਂ ਨੂੰ ਮੇਲ ਇੱਕ ਕਰਦਾ ।
ਫਿਰ ਵੇਖ ਪਿਆਰ ਕਰਦੇ ਹੌਕੇ ਭਰਦਾ ।
ਲਿਖੇ ਪਾਪ ਤੇ ਗੁਨਾਹ ਦੀ ਫਿਰ ਡੈਰੀ ਓਏ ਰੱਬਾ ।
ਕਾਹਨੂੰ ਬਣਿਆ ..................................

ਕਿਸੇ ਆਸ਼ਕ ਨੂੰ ਸੂਲੀ ਉੱਤੇ ਚਾੜ੍ਹ ਕੇ ਹੱਸੇਂ ।
ਪੁੱਠੀ ਖੱਲ ਲਾਹ ਕੇ ਕਿਸੇ ਤਾਈਂ ਸਾੜ ਕੇ ਹੱਸੇਂ ।
ਛਾਲੇ ਪਾਉਨਾ ਏ ਪਿਆਰਾਂ ਦੇ ਪੈਰੀਂ ਓਏ ਰੱਬਾ ।
ਕਾਹਨੂੰ ਬਣਿਆ ..................................

ਸੱਚੇ ਆਸ਼ਕਾਂ ਨੂੰ ਪੈਰੀਂ ਕੁੱਤਿਆਂ ਦੀ ਪਾਂਵਦਾ ।
ਸੋਹਲ ਕਲੀ ਤਾਈਂ ਵਿੱਚ ਨਦੀ ਦੇ ਡੁਬਾਂਵਦਾ ।
ਲੁੱਟੇ ਆਸ਼ਕਾਂ ਨੂੰ ਸਿਖਰ ਦੁਪਹਿਰੀ ਓਏ ਰੱਬਾ ।
ਕਾਹਨੂੰ ਬਣਿਆ ..................................

## ਰੁਬਾਈਆਂ

ਕਾਮਿਲ ਸ਼ੌਕ ਮਾਹੀ ਦਾ ਜਿਸਨੂੰ ਉਹ ਕੈਦ ਇਸ਼ਕ ਦੀ ਕੱਟਦੇ ।
ਹੌਕੇ ਫਿਕਰ ਫਲਾਂ ਸਮ ਖਾ ਕੇ ਦਿਲ ਦੀ ਚਰਬੀ ਚੱਟਦੇ ।
ਦਰਦ ਮੁਸੀਬਤ ਬਿਸਤਰ ਉੱਤੇ ਪੀੜਾਂ ਓੜ ਕੇ ਸੌਂਦੇ
ਪਿਆਰ ਵਪਾਰੀ ਬਣ ਕੇ 'ਬਾਲਮ' ਆਸ਼ਕ ਨਫਾ ਇਹ ਖੱਟਦੇ ।

ਸੁਖ ਦੇ ਕੇ ਦੁੱਖ ਪੱਲੇ ਪਾਉਣੇ ਹਾਸਾ ਦੇ ਕੇ ਰੋਣਾ ।
ਆਸਾ ਦੇ ਨਿਰਾਸਤਾ ਲੈਣੀ ਗ਼ਮ ਵਿੱਚ ਜੀ ਡੁਬੋਣਾ ।
ਤਾਹਨੇਂ ਮਿਹਣੇ ਝੱਲ ਕੇ ਜੱਗ ਦੇ ਗਲ ਉਦਾਸੀ ਪਾਉਣੀ
ਏਨੇ ਪਰਚੇ ਪੜ੍ਹ ਕੇ 'ਬਾਲਮ' ਫਿਰ ਜਾ ਆਸ਼ਕ ਹੋਣਾ ।

## ਕਵਿਤਾ

ਯਾਰ ਦੇ ਦਰ ਤੇ ਜਾਣ ਤੋਂ ਪਹਿਲੇ ਜਾਨ ਤਲੀ ਤੇ ਰੱਖ ਓਏ ਯਾਰ ।
ਸਿਰ ਧੜ ਦੋਵੇਂ ਰਹਿਣ ਨਾ ਕੱਠੇ ਜਾਈਂ ਕਰਕੇ ਵੱਖ ਓਏ ਯਾਰ ।
ਮਹਿਬੂਬਾਂ ਨੂੰ ਮਿਲਣ ਜੇ ਜਾਣਾ ਮੌਤ ਦਾ ਪੱਲਾ ਫੜ੍ਹਕੇ ਜਾ
ਮਰਨੋਂ ਬਾਦ ਮਹਿਬੂਬ ਨੂੰ ਮਿਲਦੇ ਜਾਨੀ ਏ ਪਰਪੱਕ ਓਏ ਯਾਰ ।
ਰਿਹਾ ਮਨਸੂਰ ਦਸਤੂਰ ਇਸ਼ਕ ਦਾ ਦਿਲ ਦਿੱਤਿਆਂ ਦਿਲਦਾਰ ਮਿਲੇ
ਸੂਲੀ ਉੱਤੇ ਚੜ੍ਹਕੇ ਲਾਈਏ ਨਾਹਰਾ ਐਨਲਹੱਕ ਓਏ ਯਾਰ ।
ਤਾਜ਼ ਤਖਤ ਮਾਰ ਕੇ ਠੁੱਡੇ ਆਸ਼ਕ ਹੈ ਤਾਂ ਧੂਣੀ ਲਾ
'ਬਾਲਮ' ਉਸਦੇ ਦਰ ਦੇ ਉੱਤੇ ਰੁਲ ਜਾ ਬਣਕੇ ਕੱਖ ਓਏ ਯਾਰ ।

## ਰੁਬਾਈਆਂ

ਯਿਹ ਦਿਲ ਨਹੀਂ ਹੈ ਨਾਦਾਂ ਮੇਰਾ ਆਸ਼ੀਆਨਾ ।
ਯੇ ਮੇਰੀ ਹੈ ਮੰਜ਼ਿਲ ਮੇਰਾ ਹੈ ਠਿਕਾਨਾ ।
ਮੈਂ ਰਹਿਤਾ ਹੂੰ ਹਰ ਵਕਤ ਤੋਹਿ ਦਿਲ ਦੇ ਅੰਦਰ
ਤੂੰ ਛੋੜ ਦੇ ਬੰਦੇ ਦੇ ਦਿਲ ਕੋ ਦੁਖਾਨਾ ।

ਮੈਂ ਤੇਰੀ ਨਿਮਾਜ਼ੋ ਪੇ ਖੁਸ਼ ਨਹੀਂ ਹੂੰ ।
ਮੈਂ ਤੇਰੀ ਆਵਾਜ਼ੋਂ ਪੇ ਖੁਸ਼ ਨਹੀਂ ਹੂੰ ।
ਮੈਂ ਖੁਸ਼ ਹੂੰ ਕਿ ਜੀ ਕਾ ਦਿਲ ਨਾ ਦੁਖਾ
ਮੈਂ ਰੋਜ਼ੇ ਨਿਆਜ਼ੋਂ ਪੇ ਖੁਸ਼ ਨਹੀਂ ਹੂੰ ।

ਯਾਰ ਕੋ ਦੇਖਨੇ ਵਾਲੀ ਤੋਂ ਆਂਖੇ ਔਰ ਹੋਤੀ ਹੈ ।
ਯਿਹ ਆਂਖੇਂ ਦੇਖ ਨਹੀਂ ਸ਼ਕਤੀ ਬਹੁਤ ਕਮਜ਼ੋਰ ਹੋਤੀ ਹੈ ।
ਉਨ ਆਂਖੋਂ ਕਾ ਕਿਆ ਕਹਿਨਾ ਵੋ ਬੇਮਿਸਾਲ ਹੈ 'ਬਾਲਮ'
ਹੁਸਨ ਕੋ ਦੇਖਨੇ ਵਾਲੀ ਆਂਖੇਂ ਹੋਰ ਹੋਤੀ ਹੈ ।

## ਕਵਿਤਾ

ਦੇਖ ਲੇ ਦਿਲ ਕੇ ਆਇਨੇ ਮੇਂ ਤੇਰਾ ਦਿਲਦਾਰ ਬੈਠਾ ਹੈ ।
ਕਾਬਾ ਮੇਂ ਜਿਸੇ ਢੂੰਡੇਂ ਵੁਹੀ ਗ਼ਮਖ਼ਾਰ ਬੈਠਾ ਹੈ ।

ਰੋਜ਼ੇ ਪੇ ਨਾ ਰਾਜ਼ੀ ਹੈ ਨਾ ਸ਼ਰ੍ਹਾ ਕੀ ਸ਼ਰਾਰਤ ਪੇ
ਐਨਲਹੱਕ ਕੀ ਮਸਤੀ ਮੇਂ ਮੌਲਾ ਮੁਖ਼ਤਾਰ ਬੈਠਾ ਹੈ ।

ਹਮੇਸ਼ਾ ਯੱਕ ਨਿਗਾਹੀ ਕੀ ਨਜ਼ਰ ਹੀ ਦੇਖ ਸਕਤੀ ਹੈ
ਭੰਵਰ ਕੀ ਨਜ਼ਰ ਸੇ ਦੇਖੋ ਮੰਜ਼ਲੇ ਬਹਾਰ ਬੈਠਾ ਹੈ ।

ਨਾ ਜਾ ਕਾਬੇ ਨਾ ਬਨ ਹਾਜ਼ੀ ਤੂੰ ਮੁਰਸ਼ਦ ਢੂੰਡ ਲੇ ਕਾਮਿਲ
ਛੁਪਾ ਅਗਿਆਨ ਕੇ ਪਰਦੇ ਕੇ ਪੀਛੇ ਯਾਰ ਬੈਠਾ ਹੈ ।

## ਕਵਾਲੀ (ਬੱਚਾ)

ਬੱਚੇ ਬਾਝੋਂ ਮਹਿਲ ਮੁਨਾਰੇ ਉੱਜੜ ਗਏ ।

ਸੋਫੇ ਸੈੱਟਾ ਨਾਲ ਸ਼ਿੰਗਾਰੇ ਉੱਜੜ ਗਏ ।

ਸੁੰਦਰ ਮਹਿਲ ਮੁਨਾਰੇ ਪਾਏ

ਬੈਠਕਾਂ ਨਾਲ ਚੁਬਾਰੇ ਪਾਏ ।

ਬਸ ਇੱਕ ਬੱਚੇ ਬਾਝ ਚੁਬਾਰੇ ਉੱਜੜ ਗਏ ।

ਬੱਚੇ ...............................

ਸੋਨੇ ਦਾ ਚਾਹੇ ਹੋਵੇ ਮੰਦਰ ।

ਬਾਲ ਨਾ ਖੇਡੇ ਜਿਸਦੇ ਅੰਦਰ ।

ਦੌਲਤ ਦੇਂਦੀ ਦੁੱਖ ਦੁਆਰੇ ਉੱਜੜ ਗਏ ।

ਬੱਚੇ ...............................

ਸੁੰਦਰ ਬਾਗ ਬਗੀਚੇ ਲਾਏ ।

ਫੁੱਲਾਂ ਨਾਲ ਫੁਹਾਰੇ ਛਾਏ ।

ਬੱਚੇ ਬਾਝੋਂ ਫਲ ਫੁਹਾਰੇ ਉੱਜੜ ਗਏ ।

ਬੱਚੇ ...............................

ਬੱਚਿਆਂ ਨੂੰ ਤੱਕ ਮਾਪੇ ਹੱਸਦੇ ।

ਮਾਪੇ ਇਸਦੇ ਵਸਾਇਆਂ ਵੱਸਦੇ ।

'ਬਾਲਮ' ਬੱਚਿਆਂ ਬਾਝ ਵਿਚਾਰੇ ਉੱਜੜ ਗਏ ।

ਬੱਚੇ ...............................

## ਗੀਤ

ਅੱਜ ਉਹਨੇ ਆਉਣਾ ਜਿਹਦਾ ਨਾਂ ਲਿਆ ਸੰਗ ਦੀ ।
ਗਲ ਵਿੱਚ ਕੈਂਠਾ ਸੋਹਣਾ ਪੱਗ ਗੂੜ੍ਹੇ ਰੰਗ ਦੀ ।

ਔਂਸੀ ਰਾਹ ਦੇਂਦੀ ਬੰਨੇ ਕਾਂ ਬੋਲ ਦਾ ।
ਦੇਂਦਾ ਏ ਸੁਨੇਹਾ ਮੈਨੂੰ ਬਾਂਕੇ ਢੋਲ ਦਾ ।
ਚਮਕ ਅਨੋਖੀ ਅੱਜ ਮੇਰੀ ਵੰਗ ਵੰਗ ਦੀ ।
ਅੱਜ ...............................

ਅੱਜ ਮੇਰੇ ਸਿਰ ਚੁੰਨੀ ਨਹੀਂ ਠਹਿਰ ਦੀ ।
ਆਉਣਗੇ ਜ਼ਰੂਰ ਉਹ ਉਡੀਕ ਹੈ ਦੁਪਹਿਰ ਦੀ ।
ਫਰਕਦੀ ਏ ਅੱਖ ਅੱਜ ਮੇਰੇ ਅੰਗ ਅੰਗ ਦੀ ।
ਅੱਜ ...............................

ਆਟਾ ਗੁੰਨ੍ਹਦੀ ਦਾ ਆਟਾ ਭੜਕਦਾ ਏ ਅੱਜ ਨੀ ।
'ਬਾਲਮ' ਬੁਲਾਊ ਮੈਨੂੰ ਲਾ ਕੇ ਕੋਈ ਪੱਜ ਨੀ ।
ਮਿਲੇਗਾ ਜ਼ਰੂਰ ਜੋ ਮੈਂ ਰੱਬ ਕੋਲੋਂ ਮੰਗ ਦੀ ।
ਅੱਜ ...............................

## ਗੀਤ

ਗਲੀ ਯਾਰ ਦੀ ਨਾ ਜਾਈਂ ਇਨ੍ਹਾਂ ਸੋਹਣਿਆਂ ਤੋਂ ਡਰ ।
ਹੱਥੀ ਜ਼ਹਿਰ ਦਾ ਪਿਆਲਾ ਪੀਣ ਵਾਸਤੇ ਨਾ ਭਰ ।

ਤੈਨੂੰ ਮਿੱਠਾ ਮਿੱਠਾ ਬੋਲ ਕੇ ਉਹ ਜ਼ਹਿਰ ਦੇਣਗੇ ।
ਪਲਕਾਂ ਨਾਲ ਬੁਲਾ ਕੇ ਕਰ ਕਹਿਰ ਦੇਣਗੇ ।
ਕੰਨੀਂ ਹੱਥ ਲਾ ਕੇ ਦੋਵੇਂ ਤੋਬਾ ਤੋਬਾ ਕਰ ।
ਗਲੀ ਯਾਰ ..............................

ਹੈ ਉਮਰਾਂ ਦਾ ਰੋਣਾ ਇਨ੍ਹਾਂ ਹਾਸਿਆਂ ਦੇ ਵਿੱਚ ।
ਬਚ ਜਾਈਂ ਨਾ ਤੂੰ ਫਸੀਂ ਇਨ੍ਹਾਂ ਝਾਸਿਆਂ ਦੇ ਵਿੱਚ ।
ਸੋਹਣੀ ਵਾਂਗ ਕੱਚੇ ਘੜੇ ਉੱਤੇ ਮੂਰਖਾ ਨਾ ਤਰ ।
ਗਲੀ ਯਾਰ ..............................

ਤੇਰੀ ਜ਼ਿੰਦਗੀ ਨੂੰ ਹੱਸ ਕੇ ਮਿਟਾ ਦੇਣਗੇ ।
ਤੇਰੀ ਖ਼ਾਕ ਵਿੱਚ ਖਾਕ ਦੇ ਮਿਲਾ ਦੇਣਗੇ ।
ਇਨ੍ਹਾਂ ਸੋਹਣਿਆਂ ਆਸ਼ਕ ਰੁਲਾਏ ਦਰ ਦਰ ।
ਗਲੀ ਯਾਰ ..............................

ਇਹ ਜੁਲਫਾਂ ਨਾ ਦੇਖ ਖੰਜਰਾਂ ਨੇ ਤਿੱਖੀਆਂ ।
ਮੱਤਾਂ ਮਿਰਜ਼ੇ ਫਰਿਹਾਦ ਕੋਲੋਂ ਅਸਾਂ ਸਿੱਖੀਆਂ ।
ਨਦੀ ਆਪਣੇ ਹੀ ਖ਼ੂਨ ਦੀ 'ਚ ਬਾਲਮਾ ਨਾ ਤਰ ।
ਗਲੀ ਯਾਰ ..............................

# ਗੀਤ

ਸਾਨੂੰ ਰੋਂਦਿਆਂ ਨੂੰ ਛੱਡ ਕੇ ਨਾ ਜਾ ਅੜਿਆ ।
ਤੇਰੇ ਬਿਨਾਂ ਸਾਡੀ ਦੁਨੀਆਂ ਤਬਾਹ ਅੜਿਆ ।

ਰੋਂਦੀ ਡੁਸਕਦੀ ਨੂੰ ਕੌਣ ਮਨਾਊ ਮਾਹੀ ਵੇ ।
ਖਾਣ ਵੇਲੇ ਕੌਣ ਬੁਰਕੀ ਵਟਾਊ ਮਾਹੀ ਵੇ
ਮੰਨ ਵਾਸਤਾ ਈ ਮੋਈ ਦੀ ਸਲਾਹ ਅੜਿਆ । ਸਾਨੂੰ ਰੋਂਦਿਆਂ ...............

ਐਵੇਂ ਰੁੱਸ ਰੁੱਸ ਸਾਡਾ ਦਿਲ ਸਾੜਿਆ ਨਾ ਕਰ ।
ਸਾਨੂੰ ਫਿਕਰਾਂ ਦੀ ਸੂਲੀ ਉੱਤੇ ਚਾੜ੍ਹਿਆ ਨਾ ਕਰ ।
ਸਾਡੀ ਤੋਬਾ ਸਾਡੇ ਮੂੰਹ ਵਿੱਚ ਪਾ ਅੜਿਆ । ਸਾਨੂੰ ਰੋਂਦਿਆਂ ...............

ਜੇ ਤੂੰ ਜਾਣਾ ਹੈ ਜਰੂਰ ਹੱਥੀਂ ਮਾਰ ਸਾਨੂੰ ਜਾਈਂ ।
ਮੇਰੇ ਖੂਨ ਵਿੱਚ ਲਾਸ਼ ਮੇਰੀ ਤਾਰ ਕੇ ਤੂੰ ਜਾਈਂ ।
ਜ਼ਿੰਦ ਤੇਰੇ ਲੇਖੇ ਲੱਗੇ ਹੈ ਸਲਾਹ ਅੜਿਆ । ਸਾਨੂੰ ਰੋਂਦਿਆਂ ...............

ਸਾਨੂੰ ਰੋਂਦਿਆਂ ਨੂੰ ਨਾ ਕਿਸੇ ਨੇ ਹਸਾਣਾ ਏ ।
ਤੇਰੇ ਬਿਨਾਂ ਮੈਨੂੰ ਵੱਢ ਵੱਢ ਵਿਹੜੇ ਖਾਣਾ ਏ ।
ਕੁਝ ਕਰ ਵੀ ਤੂੰ ਮੂੰਹੋਂ ਹਾਂ ਨਾਂਹ ਅੜਿਆ । ਸਾਨੂੰ ਰੋਂਦਿਆਂ ...............

ਤੇਰੇ ਬਿਨਾਂ ਕੌਣ 'ਬਾਲਮਾ' ਬਲਾਊ ਹੱਸ ਕੇ ।
ਅੱਖਾਂ ਰੋਂਦੀਆਂ ਨੂੰ ਕੌਣ ਹਸਾਊ ਹੱਸ ਕੇ ।
ਰੁਲ ਜਾਊ ਜ਼ਿੰਦ ਤੱਕ ਤੱਕ ਰਾਹ ਅੜਿਆ । ਸਾਨੂੰ ਰੋਂਦਿਆਂ ...............

## ਰੁਬਾਈ

ਖ਼ੁਦਾਇਆ ਕੈਦ ਨਾ ਕਰਨਾ ਗੁਲਾਮੀ ਵਾ ਗਰੀਬੀ ਕਾ ।।
ਨੁਸਖ਼ਾ ਕਾਮ ਨਹੀਂ ਆਤਾ, ਫਿਰ ਅਕਲ ਕੀ ਤਬੀਬੀ ਕਾ ।।
ਆਂਖੇਂ ਫੇਰ ਲੇਤੇ ਹੈਂ ਰਿਸਤੇਦਾਰ ਸਭ 'ਬਾਲਮ'
ਜਬ ਵਕਤ ਆਤਾ ਹੈ ਬੰਦੋਂ ਪੇ ਬਦਨਸੀਬੀ ਕਾ ।।

## ਤੂੰ ਬੇ-ਖ਼ਬਰ ਮੈਂ ਬਾ-ਖਬਰ

ਤੂੰ ਬਾਂਈਂ ਆਂਖ ਮੈਂ ਦਾਂਈਂ ਆਂਖ, ਹੈ ਨਜ਼ਰ ਏਕ ਨਜ਼ਾਰੇ ਦੋ ।।
ਤੂੰ ਹਸਰਤ ਹੈਂ ਮੈਂ ਹਰਕਤ ਹੂੰ, ਹੈ ਲਹਿਰ ਏਕ ਕਿਨਾਰੇ ਦੋ ।।
ਤੂੰ ਆਸ਼ਕ ਮੈਂ ਮਹਿਬੂਬ ਤੇਰਾ, ਹੈ ਪਿਆਰ ਏਕ ਪਿਆਰੇ ਦੋ ।।
ਤੂੰ ਕਿਰਨ ਹੂਆ ਮੈਂ ਚਮਕ ਸਹੀ, ਹੈ ਚਾਂਦ ਏਕ ਚਮਕਾਰੇ ਦੋ
ਤੂੰ ਉਲਫ਼ਤ ਮੈਂ ਮੁਹੱਬਤ ਹੂੰ, ਹੈ ਆਗ ਏਕ ਅੰਗਾਰੇ ਦੋ ।।
ਤੂੰ ਪ੍ਰਤਾਪ ਮੇਰਾ ਮੈਂ 'ਬਾਲਮ' ਤੇਰਾ ਜਲਦੀ ਸੇ ਪ੍ਰੇਮ ਪਿਆਲੇ ਦੋ ।।

## ਰੁਬਾਈ

ਬੁੜ੍ਹਾਪੇ ਸੇ ਡਰ ਕਰ ਜੁਆਨੀ ਕਾ ਤੂਫ਼ਾਨ ਚਲਾ ਗਿਆ ।
ਚੁਸਤੀ ਔਰ ਤੰਦਰੁਸਤੀ ਕਾ ਘਮਸਾਨ ਚਲਾ ਗਿਆ ।
ਆਂਖ ਕਾਨ ਦਾਂਤ ਦਾਮਨ ਛੁੜਾ ਗਏ 'ਬਾਲਮ'
ਹਮ ਭੀ ਤਿਆਰ ਹੈ ਸਾਮਾਨ ਚਲਾ ਗਿਆ ।

## ਰੁਬਾਈ

ਕੀ ਦਿੱਤਾ ਦਾਤਾਰ ਤੂੰ ਮੈਨੂੰ ਪੇੜਾਂ ਥੱਲੇ ਰਹਿਣਾ ।।
ਖਾਣ ਨੂੰ ਗਮ ਪੀਣ ਲਈ ਹੰਝੂ ਰੱਕੜਾਂ ਉੱਤੇ ਸੈਣਾ ।।
ਹੱਸ ਦਾਤਾਰ ਕਿਹਾ ਸੁਣ 'ਬਾਲਮ' ਮੇਰਾ ਦੋਸ਼ ਨਾ ਕੋਈ,
ਦੁਨੀਆਂ ਦੇ ਬਾਜ਼ਾਰ ਦੇ ਅੰਦਰ, ਜੋ ਦੇਣਾ ਸੋ ਲੈਣਾ ।

## ਰੁਬਾਈ

ਤਖ਼ਤ ਤਾਜ ਕਈਆਂ ਨੂੰ ਦਿੱਤੇ, ਕਈ ਮੰਗਤੇ ਮੰਗਣ ਦਰ ਦਰ ।।
ਕਈ ਕਲੀਨ ਦੁਸ਼ਾਲੇ ਓੜਨ, ਕਈ ਹੰਢਾਵਣ ਖੱਦਰ ।।
ਰੱਬ ਨਿਰਦੋਸ਼ ਦੋਸ਼ ਨਾ ਕੋਈ, ਦੋਸ਼ ਕਰੰਮਾ ਆਪਣਿਆਂ
ਜੈਸਾ ਕਰਮ ਕਮਾਵੇਂ 'ਬਾਲਮ' ਤੈਸਾ ਬਣੇ ਮੁਕੱਦਰ ।।

# ਪ੍ਰਸੰਗ ਰੁਕਮਣੀ ਦਾ ਵਿਆਹ

## 1. ਰੁਕਮਣੀ ਦੇ ਜਨਮ ਤੇ ਜੋਤਸ਼ੀਆਂ ਦਾ ਕਹਿਣਾ

ਜਨਮ ਲੀਤਾ ਹੈ ਲੱਛਮੀ ਨੇ ਘਰ ਤੇਰੇ ਸਮਝ ਮਾਤਾ ਇਹ ਸਾਰੇ ਸੰਸਾਰ ਦੀਏ ।
ਕੰਵਲ ਫੁੱਲ ਦੀ ਸਮਝ ਖੁਸ਼ਬੂ ਇਸਨੂੰ ਇਹ ਕਲੀ ਬੈਕੁੰਠ ਬਹਾਰ ਦੀ ਏ ।
ਪਤੀ ਇਸਦਾ ਵਿਸ਼ਨੂੰ ਸਰੂਪ ਹੈ ਸੀ ਮਹਾਂਰਾਣੀ ਇਹ ਵਿਸ਼ਨੂੰ ਦਰਬਾਰ ਦੀ ਏ ।
ਦੁਨੀਆਂ ਦਾਰ ਨਹੀਂ ਇਸ ਨੂੰ ਵਰ ਸਕਦਾ ਏਹੋ ਮਰਜ਼ੀ ਉਸ ਕਰਤਾਰ ਦੀ ਏ ।

## 2. ਨਾਰਦ ਵੱਲੋਂ ਰੁਕਮਣੀ ਅੱਗੇ ਕ੍ਰਿਸ਼ਨ ਜੀ ਦੀ ਉਪਮਾ

ਸੁਣ ਲੈ ਸੁਣਾਵਾਂ ਹਾਲ ਮੈਂ ਕ੍ਰਿਸ਼ਨ ਮੁਰਾਰ ਦਾ ।
ਸਾਰਾ ਜ਼ਮਾਨਾ ਆਸ਼ਕ ਉਸਦੇ ਦੀਦਾਰ ਦਾ ।

ਦੇਵਤੇ ਸਿਰ ਝੁਕਾਂਦੇ ਫੁੱਲਾਂ ਦੀ ਵਰਖਾ ਲਾਂਦੇ
ਸ਼ੇਸ਼ ਹੈ ਨਿੱਤ ਉਸਦੀ ਉਪਮਾ ਉਚਾਰਦਾ ।

ਦੁਨੀਆਂ ਦੇ ਵਿੱਚ ਉਜਾਗਰ ਵਿੱਦਿਆ ਦਾ ਹੈ ਉਹ ਸਾਗਰ
ਹੋਇਆ ਹੈ ਬ੍ਰਹਮਾ ਆਸ਼ਕ ਉਸਦੇ ਵਿਚਾਰ ਦਾ ।

ਭੂਪਾਂ ਦਾ ਭੂਪ ਹੈ ਉਹ ਵਿਸ਼ਨੂੰ ਸਰੂਪ ਹੈ ਉਹ
ਇੰਦਰ ਦੀਵਾਨਾ ਹੋਇਆ ਉਸਦੇ ਦੁਆਰ ਦਾ ।

ਉੱਚੇ ਦੁਆਰ ਉਸਦੇ ਭਰੇ ਭੰਡਾਰ ਉਸਦੇ
'ਬਾਲਮ' ਭਿਖਾਰੀ ਬਣਿਆ ਓਸੇ ਸੰਸਾਰ ਦਾ ।

### 3. ਨਾਰਦ ਮੁਨੀ ਦਾ ਭਗਵਾਨ ਵਿਸ਼ਨੂੰ ਨੂੰ ਰੁਕਮਣੀ ਬਾਰੇ ਦੱਸਣਾ

ਨਾਰਦ ਮੁਨੀ ਭਗਵਾਨ ਨੂੰ ਕਹਿਣ ਲੱਗਾ
ਚਮਕ ਚੰਨ ਦੀ ਬਣ ਕੇ ਹੂਰ ਆਈ ।
ਜਿਸ ਨੂਰ ਨੇ ਜੋਬਨ ਨੂੰ ਜਨਮ ਦਿੱਤਾ
ਓਸੇ ਨੂਰ ਤੋਂ ਲੈ ਕੇ ਨੂਰ ਆਈ ।
ਕੱਪੜੇ ਕਿਰਨਾਂ ਦੇ ਬਿਜਲੀ ਦੀ ਓੜ੍ਹ ਚੁੰਨੀ
ਬਿਜਲੀ ਵਾਂਗਰਾਂ ਪਾਉਂਦੀ ਫਤੂਰ ਆਈ ।
ਜਦੋਂ ਹੱਸਦੀ ਡਿੱਗਦੇ ਨੇ ਫੁੱਲ ਮੂੰਹੋਂ
ਹਾਸੇ ਹੱਸਦੀ ਹੱਸਦੀ ਹੂਰ ਆਈ ।
ਮਾਨੋਂ ਰੁੱਤ ਬਸੰਤ ਦੀ ਮਹਾਂਰਾਣੀ
ਨੱਚਦੀ ਫੁੱਲਾਂ ਤੇ ਤਿੱਤਲੀ ਹਜ਼ੂਰ ਆਈ ।
ਉਸਦੇ ਜੋਬਨ ਤੋਂ ਜੋਬਨ ਪਏ ਜਾਣ ਸਦਕੇ
ਹੁਸਨ ਆਖਦਾ ਹੁਸਨੇ ਗਰੂਰ ਆਈ ।
ਉਹਨੂੰ ਵੇਖਿਆਂ ਮਸਤੀਆਂ ਚੜ੍ਹਦੀਆਂ ਨੇ
ਮਸਤੀ ਵਿੱਚ ਮਸਤੀ ਹੋ ਕੇ ਚੂਰ ਆਈ ।
ਮੱਖਣ ਵਾਂਗ ਸਰੀਰ ਮਿਠਾਸ ਭਰਿਆ
'ਬਾਲਮ' ਬਣ ਕੇ ਸ਼ਕਲ ਅੰਗੂਰ ਆਈ ।

### 4. ਰੁਕਮਣੀ ਦਾ ਕਹਿਣਾ

ਕ੍ਰਿਸ਼ਨ ਕ੍ਰਿਸ਼ਨ ਕਰਦੀ ਕ੍ਰਿਸ਼ਨ ਰੂਪ ਹੋਈ ਕਹਿੰਦੀ ਕ੍ਰਿਸ਼ਨ ਦੀ ਕਿਰਨ ਕਹਾਵਾਂਗੀ ਮੈਂ ।
ਕ੍ਰਿਸ਼ਨ ਜ਼ਿੰਦ ਮੇਰੀ ਕ੍ਰਿਸ਼ਨ ਜਾਨ ਮੇਰੀ ਜਾਨ ਕ੍ਰਿਸ਼ਨ ਦੇ ਲੇਖੇ ਲਗਾਵਾਂਗੀ ਮੈਂ ।
ਕ੍ਰਿਸ਼ਨ ਦਿਲ ਤੇ ਕ੍ਰਿਸ਼ਨ ਦਲੀਲ ਮੇਰੀ ਹੱਥ ਕ੍ਰਿਸ਼ਨ ਦੇ ਹੱਥ ਫੜਾਵਾਂਗੀ ਮੈਂ ।
ਕ੍ਰਿਸ਼ਨ ਤਾਜ ਮੇਰਾ ਕ੍ਰਿਸ਼ਨ ਨਾਜ਼ ਮੇਰਾ ਸ਼ਾਦੀ ਕ੍ਰਿਸ਼ਨ ਦੇ ਨਾਲ ਕਰਾਵਾਂਗੀ ਮੈਂ ।

### 5. ਰੁਕਮਣੀ ਨੇ ਚੰਡੀ ਪੂਜਾ ਕਰਨੀ ਤੇ ਵਰ ਕ੍ਰਿਸ਼ਨ ਮੰਗਣਾ

ਮਾਤਾ ਚੰਡਕਾ ਮਾਤਾ ਤੋਂ ਵੱਧ ਹੈ ਤੂੰ ਮਾਤਾ ਵਾਲਾ ਹੁਣ ਫਰਜ਼ ਨਿਭਾਅ ਨੀ ਮਾਂ ।
ਤੂੰ ਸੰਯੋਗ ਵਿਯੋਗ ਹੈ ਕਰਨ ਵਾਲੀ ਦੋ ਵਿਛੜੇ ਦਿਲ ਮਿਲਾਅ ਨੀ ਮਾਂ ।
ਤੇਰੇ ਚਰਨ ਮੈਂ ਕੇਸਾਂ ਦੇ ਨਾਲ ਪੂੰਝਾਂ ਧੋਵਾਂ ਹੰਝੂਆਂ ਦਾ ਪਾਣੀ ਪਾਅ ਨੀ ਮਾਂ ।
ਧੀ ਜਾਣ ਕੇ ਮੰਨ ਅਰਜੋਈ ਮੇਰੀ ਹੱਥ ਕ੍ਰਿਸ਼ਨ ਦੇ ਹੱਥ ਫੜਾਅ ਨੀ ਮਾਂ ।

### 6. ਰੁਕਮਣੀ ਦੇ ਭਰਾ ਰੁਕਮੀ ਦਾ ਸਭਾ ਵਿੱਚ ਕਹਿਣਾ

ਸਿਹਰੇ ਬੰਨ੍ਹ ਕੇ ਏਥੇ ਨਹੀਂ ਆ ਸਕਦਾ
ਵੱਛੇ ਚਾਰ ਕੇ ਟੁੱਕੜੇ ਖਾਣ ਵਾਲਾ ।
ਜਿਸਦੇ ਮਾਂ ਤੇ ਬਾਪ ਦਾ ਪਤਾ ਕੋਈ ਨਾ
ਹੈ ਅਹੀਰਾਂ ਦਾ ਪੁੱਤ ਕਹਾਣ ਵਾਲਾ ।
ਘਰੋਂ ਕੱਢਿਆ ਮਾਪਿਆਂ ਜੰਮਦੇ ਨੂੰ
ਰੁਲ ਫਿਰ ਕੇ ਡੰਗ ਲੰਘਾਣ ਵਾਲਾ ।
ਐਸਾ ਬੇਸ਼ਗਨਾ ਜਿਹੜਾ ਜੰਮਦਿਆਂ ਹੀ
ਮਾਂ ਬਾਪ ਨੂੰ ਕੈਦ ਕਰਾਣ ਵਾਲਾ ।
ਜ਼ਿਮੀਂ ਉੱਪਰ ਆਕਾਸ਼ ਆ ਜਾਏ ਥੱਲੇ
ਕੁੰਦਨਪੁਰੀ ਵਿੱਚ ਕ੍ਰਿਸ਼ਨ ਨਹੀਂ ਆ ਸਕਦਾ ।
ਸਿਹਰੇ ਬੰਨ੍ਹ ਕੇ ਆਊ ਸ਼ਿਸ਼ੂਪਾਲ 'ਬਾਲਮ'
ਡੋਲਾ ਕ੍ਰਿਸ਼ਨ ਨਹੀਂ ਕਦੀ ਲਿਜਾ ਸਕਦਾ ।

# ਗੀਤ

ਪ੍ਰੇਮ ਕਾ ਰਿਸ਼ਤਾ ਟੂਟ ਸਕਾ ਨ ਘਰ ਵਾਲੋਂ ਸੇ ਤੋੜ ਦੀਆ ।
ਤੇਰਾ ਦਾਮਨ ਥਾਮ ਲੀਆ ਮੈਂ ਸਭ ਦੁਨੀਆਂ ਕੋ ਛੋੜ ਦੀਆ ।

ਕੱਲ ਕੀ ਸ਼ਾਮ ਬਰਾਤ ਹੈ ਆਨੀ ਸ਼ਾਮ ਸੇ ਪਹਿਲੇ ਆ ਸ਼ਾਮਾ ।
ਬਿਨ ਆਈ ਮੈਂ ਮਰ ਜਾਊਂਗੀ ਜੇ ਤੂੰ ਮੁਖੱੜਾ ਮੋੜ ਦੀਆ ।

ਮੇਰਾ ਜੀਵਨ ਤੇਰਾ ਜੀਵਨ ਤੇਰੇ ਜੀਵਨ ਕੇ ਲੀਏ
ਤੇਰਾ ਜੀਵਨ ਮੇਰੇ ਲੀਏ ਗ਼ਮ ਫਿਕਰੋਂ ਮੇਂ ਬੋੜ ਦੀਆ ।

ਦੁਨੀਆਂ ਦੁਸ਼ਮਣ ਜ਼ਾਲਮ ਮਾਪੇ ਪਿਆਰ ਕਾ ਰਿਸ਼ਤਾ ਕੈਸਾ ਹੈ
ਮੇਰੀ ਦੁਨੀਆਂ ਮਿਟ ਜਾਏਗੀ ਜੇ ਤੂੰ ਮੁਖੜਾ ਮੋੜ ਦੀਅ ।

## ਗੀਤ (ਰੁਕਮਣੀ ਕ੍ਰਿਸ਼ਨ ਜੀ ਨੂੰ)

ਮੈਨੂੰ ਮਿਲ ਗਿਆ ਕ੍ਰਿਸ਼ਨ ਮੁਰਾਰੀ ਸਹਾਰਾ ਮੇਰੀ ਜ਼ਿੰਦਗੀ ਦਾ ।

ਤੇਰੇ ਨੈਣਾਂ ਵਿੱਚ ਨਜ਼ਰੀ ਆਵੇ ਨਜ਼ਾਰਾ ਮੇਰੀ ਜ਼ਿੰਦਗੀ ਦਾ ।

ਤੂੰ ਹੈ ਚੰਦ ਮੈਂ ਤੇਰੀ ਚਾਂਦਨੀ

ਤੂੰ ਘਨਸ਼ਾਮ ਮੈਂ ਤੇਰੀ ਦਾਮਨੀ ।

ਤੇਰੇ ਹੋਠਾਂ ਦੇ ਉੱਤੇ ਹੱਸਦਾ ਫੁਹਾਰਾ ਮੇਰੀ ਜ਼ਿੰਦਗੀ ਦਾ ।

ਮੈਨੂੰ ਮਿਲ ਗਿਆ .........................................

ਤੂੰ ਜੋਬਨ ਮੈਂ ਤੇਰੀ ਜਵਾਨੀ ।

ਤੂੰ ਦੀਵਾਨਾ ਮੈਂ ਤੇਰੀ ਦੀਵਾਨੀ ।

ਤੇਰੀ ਉਂਗਲੀ ਦਾ ਇੱਕ ਹੀ ਇਸ਼ਾਰਾ ਸਹਾਰਾ ਮੇਰੀ ਜ਼ਿੰਦਗੀ ਦਾ ।

ਮੈਨੂੰ ਮਿਲ ਗਿਆ .........................................

ਫਰਸ਼ ਤੇ ਕਹੋਗੇ ਤਾਂ ਫਰਸ਼ ਤੇ ਰਹਾਂਗੀ ।

ਅਰਸ਼ ਤੇ ਕਹੋਗੇ ਤਾਂ ਅਰਸ਼ਾਂ ਤੇ ਜਾਂਗੀ ।

ਤੇਰੀ ਮੁੱਠੀ 'ਚ ਬੰਦ ਪਿਆ ਦਿਸਦਾ ਭੰਡਾਰਾ ਮੇਰੀ ਜ਼ਿੰਦਗੀ ਦਾ ।

ਮੈਨੂੰ ਮਿਲ ਗਿਆ .........................................

ਮੈਨੂੰ ਮੇਰਾ ਸੁਹਾਗ ਹੈ ਮਿਲਿਆ ।

ਭਾਗਾਂ ਵਾਲੀ ਸਾਂ ਭਾਗ ਹੈ ਮਿਲਿਆ ।

ਮੇਰਾ 'ਬਾਲਮ' ਪ੍ਰਾਣ ਪਿਆਰਾ ਸਹਾਰਾ ਮੇਰੀ ਜ਼ਿੰਦਗੀ ਦਾ ।

ਮੈਨੂੰ ਮਿਲ ਗਿਆ .........................................

# ਵਿਯੋਗਣ

ਆਈ ਯਾਦ ਬੇਦਰਦ ਨਿਰਦਈ ਦਿਲ ਦੀ ਹੌਕਾ ਨਿਕਲੇ ਡਿੱਗ ਪਏ ਨਾਲ ਹੰਝੂ ।
ਛਾਤੀ ਧੜਕੀ ਅਰਮਾਨਾਂ ਨੂੰ ਅੱਗ ਲੱਗੀ ਅੱਖਾਂ ਡੁੱਲ੍ਹੀਆਂ ਹੋਏ ਬੇਹਾਲ ਹੰਝੂ ।
ਐਸਾ ਬ੍ਰਿਹੋਂ ਦੇ ਹੜ੍ਹ ਨੇ ਜ਼ੋਰ ਪਾਇਆ ਨਾਲੇ ਚੱਲ ਪਏ ਬਣ ਕੇ ਤਾਲ ਹੰਝੂ ।
ਛਾਲੇ ਧਰਤੀ ਦੀ ਛਾਤੀ ਤੇ ਪੈਣ ਲੱਗ ਪਏ ਜਿੱਥੇ ਬਿਰਹਨ ਦੇ ਡਿੱਗੇ ਬੇਚਾਲ ਹੰਝੂ ।
ਕਿਸੇ ਤੱਤੀ ਦੇ ਪਿਆਰ ਵਿੱਚ ਖੁੱਭ ਕੇ ਤੇ ਤੱਤੀ ਤਵੀ ਤੇ ਤੱਤੀ ਨੂੰ ਤਾ ਰਹੇ ਓ ।
ਤਾ ਤਾ ਕੇ ਤਰਸੂਲਾਂ ਤੱਤੀਆਂ ਨੂੰ ਮੇਰੀ ਛਾਤੀ ਦੇ ਵਿੱਚ ਰੜਕਾ ਰਹੇ ਓ ।
ਹੋਇਆ ਕੀ ਜੇ ਅੱਖੀਆਂ ਫੇਰ ਲਈਆਂ ਫਿਰਦੇ ਤੁਰਦੇ ਸੰਸਾਰ ਦੇ ਫੇਰ ਅੰਦਰ ।
ਗਮ ਫਿਕਰਾਂ ਦੇ ਘੇਰੇ ਵਿੱਚ ਘੇਰ ਮੈਨੂੰ ਆਪ ਘਿਰ ਗਏ ਓ ਕਿਸੇ ਦੇ ਘੇਰ ਅੰਦਰ ।
ਤੁਸੀਂ ਕਿਸੇ ਦੇ ਪਿਆਰ ਦਾ ਬਣ ਸੂਰਜ ਮੇਰਾ ਪਿਆਰ ਹੈ ਬ੍ਰਿਹੋਂ ਹਨ੍ਹੇਰ ਅੰਦਰ ।
ਮੇਰੀ ਮੇਰ ਤਾਂ ਰਹੀ ਨਹੀਂ ਵਿੱਚ ਤੇਰੇ ਤੇਰੀ ਮੇਰ ਮੈਂ ਰੱਖੀ ਹੈ ਮੇਰ ਅੰਦਰ ।
ਪੀਓ ਖ਼ੂਨ ਮੇਰਾ ਜੀਓ ਜੀ ਸਦਕੇ ਦੂਰ ਰਹਿ ਕੇ ਨਹੀਂ ਰਹਿ ਕੇ ਕੋਲ ਮੇਰੇ ।
ਕਾਹਨੂੰ ਅੱਗ ਜੁਦਾਈ ਵਿੱਚ ਸਾੜਦੇ ਓ ਸਾੜੋ ਜੀ ਸਦਕੇ ਬਹਿ ਕੇ ਕੋਲ ਮੇਰੇ ।
ਰੱਖ ਕੇ ਪਿਆਰ ਤਰਾਜ਼ੂ ਤੇ ਦਿਲ ਦੋਵੇਂ ਜਦੋਂ ਆਪਾਂ ਵਟਾਏ ਸੀ ਯਾਦ ਕਰ ਖਾਂ ।
ਧੜ ਧੜਕਦੇ ਸੀ ਦਿਲ ਫੜਕਦੇ ਸਨ ਜਦੋਂ ਨੈਣ ਮਿਲਾਏ ਸੀ ਯਾਦ ਕਰ ਖਾਂ ।
ਜਦੋਂ ਅਲ੍ਹੜ ਜਵਾਨੀ ਦੀ ਸੇਜ ਉੱਤੇ ਗੀਤ ਪਿਆਰ ਦੇ ਗਾਏ ਸੀ ਯਾਦ ਕਰ ਖਾਂ ।
ਸੌਂਹਾਂ ਚੁੱਕ ਕੇ ਇਸ਼ਕ ਦੀ ਜਾਨ ਦੀਆਂ ਜਦੋਂ ਹੋਠ ਮੁਸਕਾਏ ਸੀ ਯਾਦ ਕਰ ਖਾਂ

# ਰਾਖਾ-ਏ-ਜੰਞੂ ਤਿਲਕ

ਜਦ ਗੁਰੂ ਤੇਗ ਬਹਾਦਰ ਜੀ ਦਿੱਲੀ ਸੀਸ ਦੇਣ ਵਾਸਤੇ
ਅਨੰਦ ਪੁਰੋਂ ਤਿਆਰ ਹੋਏ ਤਾਂ ਸੰਗਤਾਂ ਨੈਣ
ਭਰ ਕੇ ਬਿਰਹਨ ਹੋ ਕੇ ਸਾਹਿਬਾਂ ਦੇ ਚਰਨ
ਫੜ ਕੇ ਕਹਿਣ ਲੱਗੀਆਂ - ਸਾਹਿਬ ਜੀ,
ਦਿੱਲੀ ਨਾ ਜਾਓ, ਵਿਛੋੜੇ ਨਾ
ਪਾਓ ਤਾਂ ਸਾਹਿਬਾਂ
ਹੱਸ ਕੇ ਕਿਹਾ-

-----

ਰੋਵੋ ਨਾ ਬੇਟੋ ਹੱਸੋ ਦੇਖ ਮੁਝ ਕੋ,
ਮੈਂ ਸੀਸ ਕੀ ਭੇਟਾ ਚੜ੍ਹਾਨੇ ਚਲਾ ਹੂੰ।
ਲਗੀ ਆਗ ਪਾਪੋਂ ਕੀ ਜਲ ਰਹੀ ਹੈ ਦੁਨੀਆਂ,
ਮੈਂ ਖ਼ੂਨ ਪਾ ਕੇ ਅਪਨਾ ਬੁਝਾਨੇ ਚਲਾ ਹੂੰ।
ਜੋ ਜੰਞੂ ਕੋ ਤੋੜੇ ਔ ਚੋਟੀ ਕੋ ਕਾਟੇ,
ਵਹੀ ਤੇਜ ਖੰਜ਼ਰ ਮੈਂ ਖਾਨੇ ਚਲਾ ਹੂੰ।
ਮੇਰੀ ਬਸੀ ਦੁਨੀਆਂ ਉਜੜ ਜਾਏ ਬੇਸ਼ਕ,
ਮੈਂ ਹਿੰਦੂਓਂ ਕੀ ਦੁਨੀਆਂ ਬਸਾਨੇ ਚਲਾ ਹੂੰ।
ਜੋ ਗਿਰ ਗਏ ਹੈਂ ਮੰਦਰ ਗਿਰਾਏ ਔਰੰਗੇ,
ਮੈਂ ਫਿਰ ਸੇ ਉਨ ਕੋ ਬਨਾਨੇ ਚਲਾ ਹੂੰ।
ਮੇਰੇ ਬੱਚੇ ਰੋਤੇ ਰਹੇਂ ਤੋ ਮੈਂ ਖੁਸ਼ ਹੂੰ,
ਮੈਂ ਹਿੰਦੂਓਂ ਕੇ ਰੋਤੇ ਹੰਸਾਨੇ ਚਲਾ ਹੂੰ।
ਕਰੋ ਸਬਰ ਬੇਟਾ, ਜਾਓ ਲੌਟ ਪੀਛੇ,
ਮੈਂ ਧਰਮ ਕਾ ਝੰਡਾ ਝੁਲਾਨੇ ਚਲਾ ਹੂੰ।
ਨਾ ਆਸੂੰ ਬਹਾਨਾ ਮੇਰੀ ਲਾਸ਼ ਉਪਰ,
ਮੈਂ ਆਂਸੂੰ ਕੋ 'ਬਾਲਮ' ਸੁਕਾਨੇ ਚਲਾ ਹੂੰ।

# ਲੈਲਾਂ ਮੁਲਾਂ ਨੂੰ

ਜਿਸ ਮੀਮ ਦਾ ਮਜਨੂੰ ਬਣਿਆ,
ਉਸ ਮੀਮ ਦਾ ਮੌਲਾ।
ਉਸ ਮੀਮ ਤੋਂ ਮੱਕਾ ਬਣਿਆ,
ਵਿਚ ਮਜਨੂੰ ਦਾ ਝੌਲਾ।

ਉਹੀ ਮੀਮ ਮੁਹੰਮਦ ਮੁਸਤਫਾ,
ਮੋਮਨ ਲੈ ਕੇ ਆਏ।
ਮਜਨੂੰ ਮੌਲਾ ਇਕ ਬਰਾਬਰ,
ਮੁੱਲਾਂ ਪਾਉਂਦੇ ਰੌਲਾ।

ਰੋਜ਼ੇ ਨਿਤ ਗੁਨਾਹਾ ਵੱਲੋਂ,
ਇਸ਼ਕ ਨਮਾਜ਼ਾਂ ਪੜ੍ਹਦੀ ਹਾਂ।
ਕਰਦੀ ਨਿਤ ਪਿਆਰ ਦਾ ਵੁਜ਼ੂ,
ਭੋਰੇ ਵਿਚ ਜਦ ਵੜਦੀ ਹਾਂ।

ਦੋਜ਼ਕ ਦੇ ਵਿੱਚ ਸੜਦੇ ਵੇਖੋ,
ਜੋ ਪੁਤਲੇ ਤੁਅੱਸਬ ਦੇ।
ਦੇਖ, ਇਸ਼ਕ ਦੀ ਲਾ ਕੇ ਪੌੜੀ,
ਮੈਂ ਜੰਨਤ ਨੂੰ ਚੜ੍ਹਦੀ ਹਾਂ।

ਵੇ ਮੁਲਾਂ ! ਮੈਨੂੰ ਮਜਨੂੰ ਮਿਲਿਆ,
ਹੁਣ ਮੌਲਾ ਦੀ ਲੋੜ ਨਹੀਂ।
ਮਜਨੂੰ ਕਹਿ ਕੇ ਜਾਂ ਬਹਿਸ਼ਤੀਂ,
ਕਲਮੇ ਦੇ ਵਿਚ ਥੋੜ ਨਹੀਂ।

ਮੇਰਾ ਕਲਮਾਂ ਪਾਕ ਹੈ ਮਜਨੂੰ,
ਤੇ ਇਸ਼ਕ ਨਿਮਾਜ਼ਾਂ ਰੋਜ਼ੇ।
ਆਸ਼ਕ ਅਤੇ ਸ਼ਰ੍ਹਾਂ ਦਾ 'ਬਾਲਮ',
ਹੁੰਦਾ ਹਰਗਿਜ਼ ਜੋੜ ਨਹੀਂ।

## ਬਿਰਹੋਂ ਸੜਿਆ

ਇਕ ਦਿਨ ਲੱਕੜ ਦੇ ਕੋਲੇ ਨੂੰ ਪਕੜ ਕੇ ਮੈਂ,
ਪਾਣੀ ਵਿੱਚ ਉਸਨੂੰ ਕਈ ਵਾਰ ਧੋਤਾ।
ਲਾਈਫ ਬੁਆਏ ਸਨਲਾਈਟ ਹਿਮਾਮ ਕਾਂਤੀ,
ਸਾਬਣ ਮਲ ਮਲ ਕੇ ਘੰਟੇ ਚਾਰ ਧੋਤਾ।
ਲੇ ਕੇ ਰੇਠੜੇ ਸੋਡਾ ਉਬਾਲਿਆ ਮੈਂ,
ਪਾ ਕੇ ਪਾਊਡਰ ਅੰਗਰੇਜ਼ੀ ਸਵਾਰ ਧੋਤਾ।
ਦੁਧ ਦਹੀਂ ਮਲਾਈਆਂ ਦੇ ਵਿਚ ਮਲ ਮਲ,
ਇਕ ਵਾਰ ਹੀ ਨਹੀਂ, ਸੌ ਸੌ ਵਾਰ ਧੋਤਾ।

ਰਿਹਾ ਕਾਲੇ ਦਾ ਕਾਲਾ ਸਿਆਹ ਕਾਲਾ,
ਆਖਰ ਭਰ ਅਖਾਂ ਦੋਵੇਂ ਰੋਣ ਲਗਾ।
'ਬਾਲਮ' ਕਾਸਨੂੰ ਇਤਨਾ ਖਪ ਰਿਹਾ ਏਂ।
ਰਹਾਂਗਾ ਕਾਲਾ ਸੁਫੈਦ ਨਹੀਂ ਹੋਣ ਲਗਾ।

ਲੂੰ ਲੂੰ ਦੇ ਵਿਚ ਸਿਆਹੀ ਮੇਰੇ,
ਇਸਨੂੰ ਤੇਜ਼ ਤਿਜ਼ਾਬ ਨਹੀਂ ਧੋ ਸਕਦਾ।

ਸੋਡਾ ਕਾਸਟਕ ਨਾ ਸਕੇ ਉਡਾ ਕਾਲਖ,
ਇਸਨੂੰ ਸ਼ੱਬਨਮ ਸ਼ਬਾਬ ਨਹੀਂ ਧੋ ਸਕਦਾ ।
ਕੌਸਰ ਜ਼ਮ ਜ਼ਮ ਤੇ ਆਬੇਹਯਾਤ ਲੈ ਆ,
ਜੜੀ ਜੰਨਤ ਦਾ ਆਬ ਨਹੀਂ ਧੋ ਸਕਦਾ ।
ਸਾਇੰਸਦਾਨ ਭਾਵੇਂ ਸੌ ਸੌ ਸੋਚ ਸੋਚਾਂ,
ਲੱਖਾਂ ਕਰੇ ਹਿਸਾਬ ਨਹੀਂ ਧੋ ਸਕਦਾ ।

ਇਸ ਉਹ ਦਰਦ ਹੈ ਜਿਸਦੀ ਦਵਾ ਸ਼ਾਇਰਾ,
ਕਿਸੇ ਦੂਸਰੇ ਦੇ ਪਾਸੋਂ ਲੱਭਦੀ ਨਹੀਂ ।
ਤੂੰ ਕੀ ਲਾਉਣੀ ਏ ਆਪਣੀ ਵਾਹ 'ਬਾਲਮ',
ਪੇਸ਼ ਜਾਂਵਦੀ ਏਸ ਥਾਂ ਰੱਬ ਦੀ ਨਹੀਂ ।

ਸਾਨੂੰ ਬ੍ਰਿਹੋਂ ਨੇ ਸਾੜ ਸਿਆਹ ਕੀਤਾ,
ਲਾਲੀ ਗਈ ਤੇ ਜਾਨ ਪਈ ਜਾਂਵਦੀ ਏ ।
ਦਰਦ ਬ੍ਰਿਹੋਂ ਦਾ ਪੁੱਛ ਖਾਂ ਰਾਧਕਾਂ ਨੂੰ,
ਜਿਹੜੀ ਕਾਨ੍ਹ ਦੇ ਕਾਗ ਉਡਾਂਵਦੀ ਏ ।
ਕੁਠੀ ਬ੍ਰਿਹੋਂ ਦੀ ਭੀਲਨੀ ਤੱਕ ਜਾ ਕੇ,
ਜਿਹੜੀ ਰਾਹਾਂ ਤੇ ਨੈਣ ਵਿਛਾਂਵਦੀ ਏ ।

ਜਿਸ ਦਿਨ ਦੇ ਵਿਛੜੇ ਯਾਰ ਕੋਲੋਂ,
ਰੰਗ ਕਾਲੇ ਤੇ ਅੰਦਰਾਂ ਸੜਦੀਆਂ ਨੇ ।
'ਬਾਲਮ' ਅੱਗ ਵਿੱਚ ਫੜ ਕੇ ਸੱਟ ਮੈਨੂੰ,
ਵੇਖੀਂ ਕਿਸ ਤਰ੍ਹਾਂ ਲਾਲੀਆਂ ਚੜ੍ਹਦੀਆਂ ਨੇ ।

# ਮਿਟੀ ਦਾ ਘੜਾ

ਇਕ ਦਿਨ ਮਿਟੀ ਦੇ ਘੜੇ ਨੂੰ ਪੁਛਿਆਂ ਮੈਂ,
ਕਿਵੇਂ ਸੋਹਣੇ ਨੂੰ ਤੂੰ ਮਿਹਰਵਾਨ ਕੀਤਾ ।
ਹੀਰੇ ਲਾਲ ਜਵਾਹਰ ਤੂੰ ਭੇਟ ਚਾਹੜੇ,
ਯਾ ਕੋਈ ਜ਼ਿਮੀਂ ਤੇ ਜ਼ੇਵਰ ਨੁਕਸਾਨ ਕੀਤਾ ।
ਡਾਰ ਹਾਥੀਆਂ ਦੀ ਉਹਦੇ ਲੜ ਲਾਈ,
ਯਾ ਕੋਈ ਤਖ਼ਤ ਤੇ ਤਾਜ ਹਈ ਦਾਨ ਕੀਤਾ ।
ਯਾ ਤੂੰ ਰੱਬ ਦਾ ਵਾਸਤਾ ਪਾਇਆ ਏ,
ਯਾ ਫਿਰ ਆਪਣਾ ਆਪ ਕੁਰਬਾਨ ਕੀਤਾ ।
ਚੜ੍ਹ ਕੇ ਸੋਹਣੇ ਦੀ ਢਾਕ ਤੇ ਕਰੇ ਐਸ਼ਾਂ,
ਬਾਂਹ ਚੂੜੇ ਵਾਲੀ ਗਲ ਪਾਈ ਹੋਈ ਊ ।
ਜਿਸ ਬਦਨ ਤੇ ਮੱਖੀ ਨਹੀਂ ਬਹਿ ਸਕਦੀ,
ਉਥੇ ਦੋਸਤਾ ਚੌਂਕੜੀ ਲਾਈ ਹੋਈ ਊ ।
ਘੜਾ-ਕਿਹਾ ਘੜੇ ਨੇ 'ਬਾਲਮਾ ਸੁਣ ਮੈਥੋਂ,
ਗੱਲਾਂ ਨਾਲ ਨਹੀਂ ਢਾਕ ਤੇ ਚੜ੍ਹਿਆ ਮੈਂ।
ਮਾਰ ਕਹੀਆਂ ਦੀ ਖਾ ਖਾ ਚੂਰ ਹੋਇਆ,
ਸਬਕ ਇਸ਼ਕ ਘੁਮਿਆਰ ਤੋਂ ਪੜ੍ਹਿਆ ਮੈਂ।
ਚੱਕ ਉਤੇ ਕਟਾ ਕੇ ਸੀਸ ਆਪਣਾ,
ਕਈ ਦਿਨ ਵਿਚ ਅੱਗ ਦੇ ਸੜਿਆ ਮੈਂ।
ਲਾਂਬੂ ਨਿਕਲੇ ਮੈਂ ਨਾ ਸੀ ਕੀਤੀ,
ਕਸਮ ਏ! ਵਾਂਗ ਕਬਾਬ ਦੇ ਰੜ੍ਹਿਆ ਮੈਂ।

ਹੋ ਕੇ ਪਾਸ ਮੈਂ ਇਸ ਸਕੂਲ ਵਿੱਚੋਂ,

ਚੋਲਾ ਭਗਵਾਂ ਰੰਗ ਕੇ ਗਲ ਪਾਇਆ।

ਜਦੋਂ ਮਰ ਕੇ ਹੋਇਆ ਮੁਰੀਦ 'ਬਾਲਮ',

ਫੇਰ ਸੋਹਣੇ ਨੇ ਘੁਟ ਕੇ ਗਲ ਲਾਇਆ।

## ਲੈਲਾ ਮਜਨੂੰ

(ਲੈਲਾ ਮਜਨੂੰ ਆਸ਼ਕੀ ਚਹੁੰ ਚੱਕੀ ਜਾਤੀ)

ਕਿਹਾ ਕਿਸੇ ਨੇ ਮਜਨੂੰ ਤਾਂਈ,

ਸੁਣ ਓ ਪਿਆਰ ਸਵਾਲੀ।

ਜਿਸ ਲੈਲਾ ਦਾ ਆਸ਼ਕ ਹੈਂ ਤੂੰ,

ਉਹ ਹੈ ਰੰਗ ਦੀ ਕਾਲੀ।

ਹੁਸਨ ਇਸ਼ਕ ਪਿਆਰ ਤਿੰਨਾਂ ਤੋਂ,

ਹੈ ਉਹ ਸੱਖਣੀ 'ਬਾਲਮ'।

ਏਸ ਲੈਲਾ ਦੇ ਪਿਆਰ ਦੇ ਨਾਲੋਂ,

ਮਰ ਪੀ ਜ਼ਹਿਰ ਪਿਆਲੀ।

# ਮਜਨੂੰ

ਜਾ ਕੁਰਬਾਨ ਲੈਲਾ ਤੋਂ ਸਦਕੇ,

ਰੰਗ ਜਿਸ ਦਾ ਹੈ ਕਾਲਾ।

ਜੰਨਤ ਦੀਆਂ ਹੂਰਾਂ ਨਾਲੋਂ,

ਮੈਨੂੰ ਜਾਪੇ ਆਹਲਾ।

ਕਾਲਾ ਰੰਗ ਕਲਮੇਂ ਦਾ 'ਬਾਲਮ',

ਕਾਲੀ ਸਿਆਹੀ ਕੁਰਾਨ ਦੀ ਏ।

ਮੰਗੀ ਸਿਆਹੀ ਕੁਰਾਨ ਲੈਲਾ ਤੋਂ,

ਹੋਇਆ ਫੇਰ ਉਜਾਲਾ।

ਉਸੀ ਲਾਮ ਦਾ ਲਾ-ਏ-ਲਾ ਬਣਿਆਂ,

ਉਸੀ ਲਾਮ ਦੀ ਲੈਲੀ।

ਉਹੀ ਲਾਮ ਰਸੂਲ ਨੂੰ ਲੱਗਾ,

ਜੋ ਮੌਲਾ ਦਾ ਮੇਲੀ।

ਮੌਲਾ ਅੱਲਾ ਅਲੀ ਤੇ ਆਲਮ,

ਬਣੇ ਨੇ ਲਾਮ ਲੈਲਾ ਤੋਂ ਲੈ ਕੇ।

ਪਾਕ ਰਸੂਲੋਂ ਲੈਲਾ ਮੇਰੀ,

ਵਿਚ ਇਸ਼ਕ ਦੇ ਖੇਲੀ।

## ਰਾਏ ਬੁਲਾਰ ਦੀ ਕੁਰਬਾਨੀ

ਗਲ ਮਾਲਾ ਅੱਧ-ਮੀਟੇ ਨੇ ਨੈਣ ਤੇਰੇ,
ਜਾਪੇ ਰਬ ਦੀ ਪਿਆ ਤਸਵੀਰ ਨਾਨਕ।
ਲੰਮਾ ਚੋਲਾ ਤੇ ਡਾਢੀ ਜ਼ਬਾਨ ਮਿੱਠੀ,
ਜਾਪੇ ਅੱਲਾ ਜਾਂ ਉਸਦਾ ਵਜ਼ੀਰ ਨਾਨਕ।
ਜਾਂ ਤੂੰ ਅਰਸ਼ ਤੋਂ ਫਰਸ਼ ਤੇ ਮੇਹਰ ਕਰ ਕੇ,
ਬਣ ਕੇ ਆਇਆ ਏਂ ਮੇਰੀ ਤਕਦੀਰ ਨਾਨਕ।
ਪਾਤਸ਼ਾਹਾਂ ਦਾ ਪਾਤਸ਼ਾਹ ਦਿਸਦਾ ਏ,
ਵਲੀ ਵਲੀਆਂ ਦਾ ਪੀਰਾਂ ਦਾ ਪੀਰ ਨਾਨਕ।
ਤੇਰੇ ਹੱਥ ਵਿਚ ਹੱਥ ਖੁਦਾ ਦਾ ਏ,
ਤੇਰੇ ਨੈਣਾਂ ਵਿਚ ਮਸਤੀ ਰਸੂਲ ਦੀ ਏ।
ਤੇਰੇ ਦਿਲ ਵਿਚ ਅੱਲਾ ਦਾ ਦਿਲ ਵੱਸੇ,
ਤੇਰੀ ਹਸਤੀ ਵਿਚ ਹਸਤੀ ਰਸੂਲ ਦੀ ਏ।
ਸਾਰੀ ਦੁਨੀਆਂ ਦੇ ਆਲਮਾਂ ਫਾਜ਼ਲਾਂ ਨੇ,
ਕਿਹਾ ਆਲਮਾਂ ਦਾ ਆਲਮਗੀਰ ਨਾਨਕ।
ਤਿੰਨਾਂ ਲੋਕਾਂ ਦੇ ਆਸ਼ਕਾਂ ਸਾਦਕਾਂ ਨੇ,
ਕਿਹਾ ਪਿਆਰ ਦੀ ਪਿਆਰੀ ਜ਼ੰਜ਼ੀਰ ਨਾਨਕ।
ਬਾਵਾ ਆਦਮ ਮੁਹੰਮਦ ਰਸੂਲ ਨਬੀ,
ਬਦਲ ਬਦਲ ਕੇ ਆਇਉਂ ਸਰੀਰ ਨਾਨਕ।
ਕੀਤੇ ਕੁੰਨ ਤੋਂ ਕੋਨੋਂ ਮਕਾਂ ਪੈਦਾ,
ਚੰਦ ਭਾਨ ਹਵਾ ਆਤਸ਼ ਨੀਰ ਨਾਨਕ।
ਅੱਲਾ ਦਿਸਦਾ ਏ ਤੇਰੀ ਅੱਖ ਅੰਦਰ,
ਤੇਰੀ ਨਜ਼ਰ ਦੇ ਵਿਚ ਖੁਦਾਈ ਨਾਨਕ।

ਦੌਲਤ ਸਦਾ ਹੀ ਚੁੰਮਦੀ ਚਰਨ ਤੇਰੇ,
ਤੂੰ ਹੈਂ ਖ਼ੁਦ ਖ਼ੁਦਾ ਇਲਾਹੀ ਨਾਨਕ।
ਤੇਰੀ ਇਕ ਅਦਾ ਤੋਂ ਜਾਨ ਵਾਰਾਂ,
ਤੇਰੀ ਖਾਕ ਤੋਂ ਵਾਰਾਂ ਜਹਾਨ ਨਾਨਕ।
ਤੇਰੇ ਹਾਸੇ ਤੋਂ ਹਸਤੀ ਖ਼ੁਦਾ ਵਾਰਾਂ,
ਤੇਰੇ ਕਲਮੇਂ ਤੋਂ ਵਾਰਾਂ ਕੁਰਾਨ ਨਾਨਕ।
ਤੇਰੀ ਰਜ਼ਾ ਤੋਂ ਰੋਜ਼ੇ ਨਿਮਾਜ਼, ਵਾਰਾਂ,
ਤੇਰੇ ਪਿਆਰ ਤੋਂ ਵਾਰਾਂ ਈਮਾਨ ਨਾਨਕ।
ਤੇਰੀ ਸਤਿ ਕਰਤਾਰ ਦੀ ਸਦਾ ਉਤੋਂ,
ਕਰਾਂ ਮੱਕਾ ਮਦੀਨਾ ਕੁਰਬਾਨ ਨਾਨਕ।
ਸਿਜਦਾ ਮੱਕੇ ਨੂੰ ਕਰਾਂ ਜਾਂ ਤੇਰੇ ਵੱਲੇ,
ਤੇਰੇ ਨੂਰ ਤੋਂ ਮੱਕਾ ਜੁਦਾ ਹੀ ਨਹੀਂ।
ਤੂੰ ਹੈ ਖ਼ੁਦ ਖ਼ੁਦਾ, ਖ਼ੁਦਾ ਦੀ ਸਹੁੰ,
ਤੇਰੇ ਬਿਨਾਂ ਕੋਈ ਹੋਰ ਖ਼ੁਦਾ ਹੀ ਨਹੀਂ।
ਤੇਰੇ ਨੈਣਾਂ ਦੇ ਤੀਰ ਨੇ ਘਾਇਲ ਕੀਤਾ,
ਹੋਵੇ ਦਰਦ ਤੇ ਸਗੋਂ ਮਜ਼ਾ ਆਵੇ।
ਤੇਰੀ ਜ਼ੁਲਫ ਦੀ ਕੁੰਡਲ ਵਿਚ ਕੈਦ ਹੋਇਆ,
ਹੋਵਾਂ ਬਰੀ ਨਾ ਭਾਵੇਂ ਕਜ਼ਾ ਆਵੇ।
ਤੇਰੇ ਚਰਨ ਨਾ ਛੱਡਾਂਗਾ ਉਮਰ ਸਾਰੀ,
ਭਾਵੇਂ ਭਾਰੀ ਤੋਂ ਭਾਰੀ ਸਜ਼ਾ ਆਵੇ।

ਤੇਰੇ ਬਾਗ ਦਾ ਬਣ ਕੇ ਰਹੂੰ ਬੂਟਾ,

ਭਾਵੇਂ ਬਹਾਰ ਤੇ ਭਾਵੇਂ ਖਿਜ਼ਾਂ ਆਵੇ।

ਮੈਨੂੰ ਹੂਰ ਬਹਿਸ਼ਤ ਦੀ ਲੋੜ ਨਾਂਹੀਂ,

ਸ਼ੁਕਰ ਕਰਾਂ ਜੇ ਪ੍ਰੀਤਮ ਦੀ ਪਲਕ ਹੋਵਾਂ।

ਮੇਰੇ ਜਿਹਾ ਜਹਾਨ ਤੇ ਕੌਣ 'ਬਾਲਮ'

ਜੇ ਮੈਂ ਨਾਨਕ ਦੇ ਨੈਣਾਂ ਦੀ ਝਲਕ ਹੋਵਾਂ।

## ਨਾਨਕ

ਹਿਰਦੇ ਵਿਚ ਹੈ ਹਰਿਆ ਹਰ ਵੇਲੇ,

ਨੈਣਾਂ ਵਿਚ ਹੈ ਕੀਤਾ ਨਿਵਾਸ ਨਾਨਕ।

ਲੂੰ ਲੂੰ ਅੰਦਰ ਲਹਿਰਾਂ ਮਾਰਦਾ ਏ,

ਮੈਂ ਹਾਂ ਬੁਤ ਦੇ ਵਿਚ ਸਵਾਸ ਨਾਨਕ।

ਸੀਨੇ ਵਿਚ ਨਾਨਕ ਸਦਾ ਸੌਂ ਰਹਿੰਦਾ,

ਅੱਗੇ ਪਿੱਛੇ ਮੇਰੇ ਆਸ ਪਾਸ ਨਾਨਕ।

ਮੇਰੇ ਖ਼ੂਨ ਵਿਚ ਖ਼ੂਨ ਹੋ ਮਿਲ ਗਿਆ ਏ,

ਮੇਰੇ ਮਾਸ ਵਿਚ ਹੈ ਨਿਰਾ ਮਾਸ ਨਾਨਕ।

ਜਿਥੋਂ ਤਾਈਂ ਹੈ ਜਾਂਵਦੀ ਨਿਗਾਹ ਮੇਰੀ,

ਹਰ ਜਗ੍ਹਾ ਤੇ ਨਾਨਕ ਹੀ ਵੱਸਦਾ ਏ।

ਤੂੰ 'ਬਾਲਮਾ' ਮੰਨ ਨਾ ਮੰਨ ਭਾਵੇਂ,

ਮੇਰਾ ਦਿਲ ਤਾਂ ਅੰਦਰੋਂ ਦੱਸਦਾ ਏ।

## ਤਵੀ ਤੇ ਤੱਪ

ਲਾਲ ਲੋਹ ਸੀ ਅੰਗਿਆਰ ਹੋਈ,
ਭੜਕ ਭੜਕ ਕੇ ਭੱਠੀ ਭੜਕਦੀ ਸੀ।
ਲਾ ਕੇ ਚੌਂਕੜਾ ਭਾਨੀ ਦਾ ਚੰਨ ਬੈਠਾ,
ਚਿਰੜ ਚਿਰੜ ਕਰਕੇ ਚਰਬੀ ਚੜਕਦੀ ਸੀ।
ਕੜਛੇ ਰੇਤ ਦੇ ਪੈਂਦੇ ਸੀ ਸੀਸ ਉਤੇ,
ਤਿਰੜ ਤਿਰੜ ਕਰ ਕੇ ਰੇਤ ਤੜਕਦੀ ਸੀ।
ਦੋਜ਼ਕ ਵਾਂਗ ਸੀ ਉਸ ਦਿਨ ਲਾਹੌਰ ਬਣਿਆਂ,
ਚੱਪੇ ਚੱਪੇ ਉਤੇ ਹੋਣੀ ਕੜਕਦੀ ਸੀ।

ਕਿਸੇ ਆਖਿਆ ਜਾ ਕੇ ਪੀਰ ਤਾਈਂ,
ਪਿਆਰੇ ਗੁਰੂ ਜੀ ਕਸ਼ਟ ਉਠਾ ਰਹੇ ਨੇ।
ਸਿਰ ਤੇ ਰੇਤ ਤੱਤੀ, ਥੱਲੇ ਲੋਹ ਤੱਤੀ,
ਵਿਚ ਬੈਠ ਕੇ ਤਾੜੀ ਲਗਾ ਰਹੇ ਨੇ।

ਦਰਸ਼ਨ ਕਰ ਕੇ ਲੋਹ ਤੇ ਸਤਿਗੁਰਾਂ ਦੇ,
ਮੀਆਂ ਮੀਰ ਜੀ ਰੋ ਰੋ ਸੁਨਾਣ ਲਗੇ।
ਤੱਤੀ ਤਵੀ ਤੇ ਤਨ ਤਪਾ ਆਪਣਾ,
ਠੰਢ ਕਿਸੇ ਦੇ ਕਲੇਜੇ ਨੂੰ ਪਾਣ ਲਗੇ।

ਚਰਬੀ ਸਾੜ ਕੇ ਸੋਹਲ ਸਰੀਰ ਵਿਚੋਂ,
ਜੋਤ ਕਿਸੇ ਦੇ ਮੰਦਰ ਜਗਾਣ ਲਗੇ।
ਛਾਲੇ ਛਾਲੇ ਕਰ ਸੁੰਦਰ ਸਰੀਰ ਆਪਣਾ,
ਸਿਰ ਤੇ ਰੇਤ ਦੇ ਕੜਛੇ ਪਵਾਣ ਲਗੇ।

ਜੜ੍ਹ ਪੁੱਟ ਦੇ ਮੁਗਲ ਦੇ ਰਾਜ ਵਾਲੀ,
ਤੂੰ ਹੈਂ ਖ਼ੁਦ ਖ਼ੁਦਾ ਖ਼ੁਦਾਈ ਤੇਰੀ।
ਖ਼ਿਦਮਤਗਾਰ ਨੂੰ ਯਾ ਫਿਰ ਕਰੋ ਹੁਕਮ,
ਚਰਨ ਧੂੜ ਮੈਂ ਵੀ ਮਸਤਕ ਲਾਈ ਤੇਰੀ।

ਤੜਪ ਤੜਪ ਕੇ ਪੀਰ ਜੀ ਕਹਿਣ ਲਗੇ,
ਨਜ਼ਰ ਕਰੋ ਤਾਂ ਰੰਗ ਵਿਖਾ ਦੇਵਾਂ।
ਚੰਦ ਸੂਰਜ ਨੂੰ ਪਕੜ ਕੇ ਖਾ ਜਾਵਾਂ,
ਦਿੱਲੀ ਨਾਲ ਲਾਹੌਰ ਭਿੜਾ ਦੇਵਾਂ।

ਪੀ ਕੇ ਸਤੇ ਸਮੁੰਦਰ ਦਰਿਆ ਨਾਲੇ,
ਧਰਤੀ ਅਤੇ ਅਕਾਸ਼ ਉਲਟਾ ਦੇਵਾਂ।
ਦੇਵਾਂ ਫੂਕ ਦੇ ਨਾਲ ਉਡਾ ਪਰਬਤ,
ਅੱਗ ਅੱਗ ਦੇ ਘਰ ਨੂੰ ਲਾ ਦੇਵਾਂ।

ਕਿਹਾ ਹੱਸ ਕੇ ਸਚਿਆਂ ਸਤਿਗੁਰਾਂ ਨੇ,

ਹੁਕਮ ਪਿਆਰੇ ਦਾ ਪੀਰ ਪ੍ਰਤਾਈਦਾ ਨਹੀਂ।

ਰਹੀਏ ਸਦਾ ਪਿਆਰੇ ਦੀ ਖੁਸ਼ੀ ਅੰਦਰ,

ਵਿਚ ਭਾਣੇ ਦੇ ਮੀਆਂ ਘਬਰਾਈਦਾ ਨਹੀਂ।

ਇਹ ਲੋਹ ਨਹੀਂ ਤਖ਼ਤ ਤੇ ਬੈਠ ਉਤੇ,

ਭਾਣਾ ਮੰਨਣ ਦਾ ਵਲ ਸਿਖਾ ਰਿਹਾ ਮੈਂ।

ਤੱਤੀ ਰੇਤ ਨਹੀਂ ਪੈ ਰਹੀ ਬਦਨ ਉਤੇ,

ਸਿਰ 'ਤੇ ਚੌਰ ਅਨੋਖਾ ਝੁਲਾ ਰਿਹਾ ਮੈਂ।

ਛਾਲੇ ਚਮਕਦੇ ਨਹੀਂ ਸਰੀਰ ਉਤੇ

ਗਲ ਵਿੱਚ ਮੋਤੀਆਂ ਦਾ ਚੋਲਾ ਪਾ ਰਿਹਾ ਮੈਂ।

ਲਾਟਾਂ ਅੱਗ ਦੀਆਂ ਨਹੀਂ ਇਹ ਨਿਕਲ ਰਹੀਆਂ,

ਅੰਧ-ਘੋਰ ਲਈ ਗੈਸ ਜਗਾ ਰਿਹਾ ਮੈਂ।

ਔਹ ਵੇਖ ਜੋ ਉਬਲਦੀ ਦੇਗ ਸਾਹਵੇਂ,

ਪਾਣੀ ਨਹਾਣ ਲਈ ਗਰਮ ਕਰਾ ਰਿਹਾ ਮੈਂ।

ਲੋਕੀਂ ਵੇਖਣ ਦੇ ਵਾਸਤੇ ਤਾਂ ਆਏ,

ਤਖ਼ਤ ਬਹਿਣ ਦਾ ਤਿਲਕ ਲਗਵਾ ਰਿਹਾ ਮੈਂ।

ਮੀਆਂ ਮੀਰ, ਕਿਉਂ ਰੋਨਾ ਏਂ ਮਾਰ ਭੁੱਬਾਂ,

ਹੁਕਮ ਪਿਆਰੇ ਦਾ ਸਿਰ ਤੇ ਟਿਕਾ ਰਿਹਾ ਮੈਂ।

ਇਸ ਸੜਦੇ ਭੁੱਜਦੇ ਜਗ ਅੰਦਰ,

'ਬਾਲਮ' ਸ਼ਾਂਤੀ ਦਾ ਝੰਡਾ ਝੁਲਾ ਰਿਹਾ ਮੈਂ।

## ਗੁਰੂ ਤੇਗ਼ ਬਹਾਦੁਰ

ਦਿੱਲੀ ਵਿਚ ਨਾ ਜੇ ਦੇਂਦੇ ਸੀਸ ਜਾ ਕੇ,

ਹਿੰਦ ਵਿਚ ਨਾ ਹਿੰਦੂ ਦਾ ਨਾਮ ਹੁੰਦਾ।

ਮੰਦਰ ਅਤੇ ਸ਼ਿਵਾਲੇ ਨਾ ਨਜ਼ਰ ਆਂਦੇ,

ਨਾ ਕੋਈ ਪੂਜਦਾ ਸੀਤਾ ਤੇ ਰਾਮ ਹੁੰਦਾ।

ਤੁਲਸੀ ਪੂਜਾ ਸ਼ਿਵਲਿੰਗ ਤੇ ਠਰੇ ਠਾਕੁਰ

ਨਾ ਕੋਈ ਮੰਨਦਾ ਰਾਧੇ ਤੇ ਸ਼ਾਮ ਹੁੰਦਾ।

ਜੰਞੂ ਤਿਲਕ ਤੇ ਬੋਦੀ ਨਾ ਨਜ਼ਰ ਆਂਦੀ,

ਵਿਚ ਸ਼ਰ੍ਹਾਂ ਦੇ ਹਮਨ ਹਰਾਮ ਹੁੰਦਾ।

ਰੋਜ਼ੇ ਰੱਖ ਕੇ ਪੜ੍ਹਦੇ ਨਿਮਾਜ਼ ਸਾਰੇ,

ਘਰ ਘਰ ਦੇ ਵਿਚ ਕੁਰਾਨ ਹੁੰਦਾ।

ਸਭ ਸੁੰਨਤ ਕਰਾਂਵਦੇ ਹਿੰਦ ਵਾਸੀ,

ਗੀਤਾ ਵੇਦ ਨਾ ਸ਼ਾਸਤਰ ਪੁਰਾਨ ਹੁੰਦਾ।

ਇਹ ਸਭ ਤੇਰੀ ਸ਼ਹਾਦਤ ਦਾ ਸਦਕਾ ਏ,

ਹਿੰਦੂ ਵੇਦ ਸ਼ਾਸਤ੍ਰ ਪੜ੍ਹ ਪੜ੍ਹ ਗਾਂਵਦੇ ਨੇ।

ਜੰਞੂ ਪਹਿਨ ਕੇ ਤਿਲਕ ਲਗਾ ਸੌ ਸੌ,

ਵਿਚ ਮੰਦਰਾਂ ਟੱਲ ਖੜਕਾਂਵਦੇ ਨੇ।

ਹਵਨ, ਯੱਗ ਕਰ ਕੇ ਕਰਦੇ ਸ਼ਿਵ ਪੂਜਾ,

ਕਾਂਸ਼ੀ, ਗਯਾ ਜਾ ਪਿੰਡ ਭਰਾਂਵਦੇ ਨੇ।

ਸੀਤਾ ਰਾਮ ਕਹਿ ਕੇ ਰਾਧੇ ਸ਼ਾਮ ਕਹਿੰਦੇ,

ਜਾ ਕੇ ਜਮਨਾ ਗੰਗਾ ਵਿਚ ਨਹਾਂਵਦੇ ਨੇ।

ਹਿੰਦੂ ਤੀਰਥਾਂ ਦੇ ਨਾਮ ਉੱਡ ਜਾਂਦੇ,

ਜਾ ਕੇ ਦਿੱਲੀ ਜੇ ਸੀਸ ਕਟਾਂਵਦੇ ਨਾ।

ਹਿੰਦ ਸਾਰਾ ਹੀ ਤੁਰਕਿਸਤਾਨ ਹੁੰਦਾ,

ਜੇਕਰ ਆਪ ਸ਼ਹਾਦਤ ਨੂੰ ਪਾਂਵਦੇ ਨਾ।

ਕਦੀ ਸਮਾਂ ਸੀ ਹਿੰਦ ਦੇ ਹਿੰਦੂਆਂ ਨੇ,

ਰੋ ਰੋ ਆਖਿਆ ਸੀ ਸਾਡਾ ਸ਼ਾਮ ਹੈਂ ਤੂੰ।

ਤੂੰ ਹੀ ਵਿਸ਼ਨੂੰ ਰੂਪ ਹੈਂ ਸ਼ਿਵ ਤੂੰ ਹੀ,

ਤੂੰ ਹੀ ਬ੍ਰਹਮਾ ਗੋਬਿੰਦ ਤੇ ਰਾਮ ਹੈਂ ਤੂੰ।

ਤੂੰ ਹੀ ਦੁਰਗਾ, ਕਾਲਕਾ, ਗੌਰਜਾਂ ਹੈਂ,

ਓਅੰ ਨਮੋ ਹਰੇ ਹਰ ਨਾਮ ਹੈਂ ਤੂੰ।

ਤੂੰ ਹੀ ਤਿਲਕ ਰਾਖਾ ਜੰਞੂ ਰਖ ਤੂੰ ਹੀ,

ਸਤਿਗੁਰ, ਹਿੰਦੂਆਂ ਦਾ ਧਰਮ ਧਾਮ ਹੈਂ ਤੂੰ।

ਜੇ ਤੁਸਾਂ ਕੀਤੀ ਕਰਨੀ ਕਿਸੇ ਨਹੀਂ,

ਨਾ ਕੋਈ ਜੰਮਿਆ ਕਰ ਕੇ ਵਿਖਾਣ ਵਾਲਾ।

ਆਪਣੇ ਵਾਸਤੇ ਮਰਦੇ ਸਭ 'ਬਾਲਮ'

ਹਿੰਦ ਲਈ ਤੂੰ ਸੀਸ ਕਟਾਣ ਵਾਲਾ।

# ਦਿਲ ਤੇਰਾ

ਜਦੋਂ ਪਿਤਾ ਜੀ ਸੁਣੇ ਸ਼ਹੀਦ ਹੋਏ,

ਹੱਸਦਾ ਰਿਹੋਂ ਮੁਰਝਾਇਆ ਨਾ ਦਿਲ ਤੇਰਾ।

ਵੱਡੇ ਪੁਤਰ ਚਮਕੌਰ ਕਟਵਾ ਕੇ ਵੀ,

ਜ਼ਰਾ ਜਿੰਨਾ ਪਛਤਾਇਆ ਨਾ ਦਿਲ ਤੇਰਾ।

ਜਦੋਂ ਨਿੱਕੇ ਗਏ ਚਿਣੇ ਦੀਵਾਰ ਦੇ ਵਿਚ,

ਫਿਰ ਭੀ ਜ਼ਰਾ ਘਬਰਾਇਆ ਨਾ ਦਿਲ ਤੇਰਾ।

ਕਿਲ੍ਹਾ ਛਡਿਆ ਤੇ ਤਖ਼ਤ ਤਾਜ ਛਡੇ,

ਤਾਂ ਵੀ ਜ਼ਰਾ ਸੁਸਤਾਇਆ ਨਾ ਦਿਲ ਤੇਰਾ।

ਤੇਰਾ ਦਿਲ ਹਿਮਾਲਾ ਦੀ ਹੈ ਚੋਟੀ,

ਸੱਟਾਂ ਖਾ ਖਾ ਕੇ ਫਿਰ ਵੀ ਡੋਲਿਆ ਨਾ।

ਮਾਤਾ ਪਿਤਾ ਸਰਬੰਸ ਕੁਰਬਾਨ ਕਰ ਕੇ,

ਇੱਕ ਵਾਰ ਵੀ ਹਾਏ ਤੂੰ ਬੋਲਿਆ ਨਾ।

## (ਗੁਰੂ ਜੀ ਦਾ ਫੁਰਮਾਨ)

ਜੇ ਮੈਂ ਪਿਤਾ ਦਾ ਸੀਸ ਕੁਰਬਾਨ ਕੀਤਾ,
ਹੋਇਆ ਇਸ ਵਿਚ ਮੇਰਾ ਵੈਰਾਨ ਕੀ ਏ?
ਵੱਡੇ ਪੁਤ ਚਮਕੌਰ ਚਿਰਾਏ ਬੇਸ਼ਕ,
ਤਾਂ ਫਿਰ ਇਸ ਵਿਚ ਹੋਣਾ ਹੈਰਾਨ ਕੀ ਏ?

ਛੋਟੇ ਦੋ ਚਿਣਵਾਏ ਜੇ ਨੀਹਾਂ ਅੰਦਰ,
ਸਿੰਘੋ ਤੁਸਾਂ ਦੇ ਸਿਰ ਅਹਿਸਾਨ ਕੀ ਏ?
ਭਾਵੇਂ ਮਾਤਾ ਜੀ ਵੀ ਲਗੇ ਇਸ ਲੇਖੇ,
ਹੋਇਆ ਇਸ ਵਿਚ ਮੇਰਾ ਵੈਰਾਨ ਕੀ ਏ?

ਇਹ ਸੀ ਕਰਜ਼ ਕਰਤਾਰ ਦਾ ਸਿਰ ਮੇਰੇ,
ਸ਼ੁਕਰ ਹੋਇਆ ਕਿ ਅੱਜ ਉਤਾਰਿਆ ਮੈਂ।
ਚਾਰ ਕਤਲ ਕਰਵਾ ਕੇ ਪੁੱਤ 'ਬਾਲਮ'
ਪੰਥ ਖਾਲਸਾ ਝੋਲੀ ਪਵਾ ਲਿਆ ਮੈਂ।

# ਮਾਤਾ ਸੁੰਦਰੀ

(ਤਰਜ਼ - ਮੇਰੇ ਗਮ ਕੇ ਸਹਾਰੇ ਆ ਜਾ) (ਨਾਗਨ)

ਕਿੱਥੇ ਗਏ ਮੇਰੇ ਲਾਲ ਪਿਆਰੇ,
ਛਡ ਆਏ ਕਿੱਥੇ ਰਾਜ ਦੁਲਾਰੇ।
ਬੋਲੋ ਬੋਲੋ ਜੀ ਪੀਆ,
ਭੇਦ ਖੋਲ੍ਹੋ ਜੀ ਪੀਆ । ਕਿਥੇ -----------

ਮੇਰੇ ਅਜੀਤ ਤੇ ਜੁਝਾਰ,
ਕਿਤੇ ਦਿਸਦੇ ਨਹੀਂ ਕਿਥੇ ਗਏ।
ਜ਼ੋਰਾਵਰ ਤੇ ਫਤਹ ਕਿਥੇ ਗਏ,
ਕਿਥੇ ਗਏ ਕਿਥੇ ਗਏ ।

ਰੋ ਰੋ ਕਹਿੰਦੀ ਹੈ ਪਲੱਕ,
ਹੁਣ ਪੈਣੀ ਨਹੀਂ ਝਲਕ।
ਉਹ ਚਾਂਦ ਉਹ ਚਾਂਦ,
ਤੂੰ ਕਿਸ ਥਾਂ ਵਿਸਾਰ, ਬੋਲੋ -------------

ਮੇਰੇ ਦਿਲ ਦੀ ਸੀ ਆਸ,
ਲਾਲਾਂ ਨੂੰ ਵਿਆਹੂੰਗੀ ਵਿਆਹੂੰਗੀ,
ਡੋਲੇ ਨੌਹਾਂ ਦੇ ਮਨਾ ਕੇ ਸ਼ਗਨ,
ਲਿਆਊਂਗੀ ਲਿਆਊਂਗੀ।

ਪੂਰੀ ਹੋਈ ਨਾ ਮੁਰਾਦ,
ਸਗੋਂ ਹੋਈ ਬਰਬਾਦ।
ਓਹ ਲਾਲ ਓਹ ਲਾਲ,
ਤੂੰ ਕਿੱਧਰ ਖਿਲਾਰੇ, ਬੋਲੋ -----------

ਮੈਂ ਉਡਾਂਵਦੀ ਸਾਂ ਕਾਗ,

ਲਾਲ ਘਰ ਆਉਣਗੇ ਆਉਣਗੇ।

ਸੀਨੇ ਲੱਗ ਕੇ ਚੰਨ,

ਠੰਡ ਪਾਉਣਗੇ ਪਾਉਣਗੇ।

ਐਵੇਂ ਝੂਠੀ ਸੀ ਇਹ ਆਸਾ,

ਜਿਹੜੀ ਪਰਤ ਗਈ ਪਾਸਾ।

ਉਹ ਯਾਦ ਉਹ ਯਾਦ,

ਕਰ 'ਬਾਲਮ' ਪੁਕਾਰੇ, ਬੋਲੋ ---------

## ਗੁਰੂ ਜੀ ਦਾ ਕਹਿਣਾ

(ਤਰਜ਼ - ਟੁੱਟੀ ਅੱਧ ਵਿੱਚੋਂ ............)

ਚਾਰ ਪੁੱਤਰ ਦੇ ਕੇ ਤੂੰ,

ਕੀ ਕਰਨੀਆਂ ਵੀਚਾਰਾਂ ਨੇ।

ਤੇਰੀ ਗੋਦ ਵਿਚ ਬੈਠੇ,

ਪੁੱਤਰ ਹਜ਼ਾਰਾਂ ਨੇ।

ਇਹਨਾਂ ਪੁੱਤਰਾਂ ਤੋਂ ਪੁੱਤ ਵਾਰ,

ਆਇਆ ਚਾਰੇ ਮੈਂ।

ਇਹਨਾਂ ਦੀ ਬਚਾਈ ਜਿੰਦ,

ਕੀਤੇ ਉਹ ਲੰਗਾਰੇ ਮੈਂ।

ਤੇਰੇ ਬੱਚਿਆਂ ਦੀਆਂ ਤਾਂ,

ਬਣੀਆਂ ਦੀਵਾਰਾਂ ਨੇ।

ਚਾਰ ਪੁੱਤ .............

ਅਜੀਤ ਤੇ ਜੁਝਾਰ,

ਇਹਨਾਂ ਸਿੰਘਾਂ ਨੂੰ ਬਣਾਈਂ ਤੂੰ।

ਗੋਦ 'ਚ ਬਿਠਾ ਕੇ,

ਇਹਨਾਂ ਲਾਲਾਂ ਨੂੰ ਖਿਡਾਈਂ ਤੂੰ।

ਵਿਚ ਚਮਕੌਰ ਉਹ ਤਾਂ,

ਵਰੇ ਤਲਵਾਰਾਂ ਨੇ।

ਚਾਰ ਪੁੱਤ ............

ਪੰਥ ਦਾ ਬਣਾਇਆ ਮਹਿਲ,

ਪੁੱਤ ਤੇਰੇ ਚਿਣ ਚਿਣ।

ਤਾਰੀਆਂ ਅਕਾਲ ਦੀਆਂ,

ਕਿਸ਼ਤਾਂ ਮੈਂ ਗਿਣ ਗਿਣ।

ਸਿਖ ਪੰਥ ਤਾਈਂ ਸਦਾ,

'ਬਾਲਮ' ਬਹਾਰਾਂ ਨੇ।

ਚਾਰ ਪੁੱਤ ............

## ਬੰਦਾ ਸਿੰਘ ਜੀ ਵਜ਼ੀਦੇ ਨੂੰ

(ਤਰਜ਼ - ਉਹ ਵੇਲਾ ਯਾਦ ਕਰ)

ਜਦ ਬੰਦਾ ਸਿੰਘ ਜੀ ਹੁਰਾਂ ਵਜ਼ੀਦੇ ਨੂੰ ਪਕੜ ਕੇ ਸਖ਼ਤ ਸਜਾ ਦਿਤੀ ਤਾਂ ਵਜ਼ੀਦੇ ਕਿਹਾ, ਮੇਰੇ ਤੇ ਤਰਸ ਕਰੋ ਤਾਂ ਬੰਦਾ ਸਿੰਘ ਜੀ ਨੇ ਵਜ਼ੀਦੇ ਨੂੰ ਕਿਹਾ ਵਜ਼ੀਦੇ ਉਹ ਵੇਲੇ ਯਾਦ ਕਰ।

ਉਹ ਵੇਲਾ ਯਾਦ ਕਰ,
ਜਦ ਨੀਹਾਂ 'ਚ ਲਾਲ ਖਿਲ੍ਹਾਰ ਕੇ,
ਦੋਵੇਂ ਮਾਰ ਕੇ ਖ਼ੂਨ ਚਿਤਾਰ ਕੇ,
ਖੁਸ਼ੀ ਮਨਾਦਾਂ ਸੈਂ, ਉਹ............

ਜਦ ਛੋਟੀਆਂ ਛੋਟੀਆਂ,
ਸੋਹਣੀਆਂ ਜਿੰਦਾਂ ਆਈਆਂ ਸੀ।
ਜਦ ਸ਼ਰ੍ਹਾ ਦੀਆਂ ਤੂੰ,
ਛੁਰੀਆਂ ਤੇਜ਼ ਕਰਾਈਆਂ ਸੀ।
ਜਦ ਠੰਡੇ ਬੁਰਜ 'ਚ ਠਾਰ ਕੇ,
ਦੋਵੇਂ ਵੀਰ ਤੂੰ ਭੁਖਿਆਂ ਮਾਰ ਕੇ।
ਪਿਆ ਤੜਪਾਂਦਾ ਸੈਂ,
ਉਹ ਵੇਲਾ ......................

ਜਦ ਝੂਠੀਆਂ ਕਸਮਾਂ ਖਾ ਕੇ,

ਕਿਲ੍ਹਾ ਛੁਡਾਇਆ ਸਈ।

ਜਦ ਦੱਸ ਲੱਖ ਫੌਜ਼ ਦਾ,

ਹਮਲਾ ਗੜ੍ਹੀ ਕਰਾਇਆ ਸਈ।

ਜਦ ਅਜੀਤ ਅਤੇ ਜੁਝਾਰ ਨੂੰ,

ਬਰਛੇ ਮਾਰ ਕੇ ਖ਼ੂਨ ਚਿਤਾਰ ਕੇ,

ਹੱਸ ਵਖਾਂਦਾ ਸੈਂ,

ਉਹ ਵੇਲਾ ............

ਹੁਣ ਦੱਸ ਮੈਂ ਤੈਨੂੰ,

ਕਿਹੜੀ ਮੌਤੇ ਮਾਰਾਂ ਓਏ।

ਮੈਂ ਸਾੜ ਕੇ ਕਰਾਂ ਸਵਾਹ,

ਜਾਂ ਸੂਲੀ ਚਾਹੜਾਂ ਓਏ।

ਤੇਰੇ ਖ਼ੂਨ ਦੀ ਮਹਿੰਦੀ ਲਾਉਣੀ,

'ਬਾਲਮ' ਈਦ ਹੈ ਅੱਜ ਮਨਾਉਣੀ।

ਜਿਵੇਂ ਮਨਾਂਦਾ ਸੈਂ,

ਉਹ ਵੇਲਾ ......................

# ਮਹਾਂ ਰਿਸ਼ੀ ਪੰਡਤ ਸ਼ਿਵਦੱਤ ਜੀ

ਇਕ ਦਿਨ ਪੰਡਤ ਸ਼ਿਵਦੱਤ ਜੀ ਜੋ ਬੜੇ ਮਹਾਨ ਵਿਦਵਾਨ ਤੇ ਉੱਚੀ ਮੰਜ਼ਿਲ ਦੇ ਰਿਸ਼ੀ ਵੀ ਸਨ, ਪਟਨੇ ਸ਼ਹਿਰ ਦੇ ਕੋਲ ਵਗ ਰਹੀ ਨਦੀ ਦੇ ਕਿਨਾਰੇ ਆਪਣਾ ਆਸਣ ਜਮਾ ਕੇ ਬੈਠ ਗਏ ਤੇ ਲੱਡੂਆਂ ਦਾ ਥਾਲ ਭਰ ਕੇ ਅੱਗੇ ਰਖਿਆ। ਰੋਜ਼ਾਨਾ ਏਸ ਤਰ੍ਹਾਂ ਬੈਠ ਕੇ ਤਾੜੀ ਲਾਉਣ ਤੇ ਨਾਲੇ ਕਹਿਣ, ''ਹੇ ਮੇਰੇ ਰਾਮ ਜੀ, ਆਓ ਲੱਡੂਆਂ ਦਾ ਭੋਗ ਲਾਓ ਤੇ ਮੈਨੂੰ ਦਰਸ਼ਨ ਦਿਓ। ਜਦ ਤਕ ਦਰਸ਼ਨ ਨਾ ਦਿਓਗੇ ਤਦ ਤਕ ਮੈਂ ਪਟਨੇ ਦੀਆਂ ਗਲੀਆਂ ਵਿੱਚ ਪੈਰ ਨਹੀਂ ਪਾਵਾਂਗਾ। ਇਸ ਪੋਹ ਮਹੀਨੇ ਦੀ ਬਰਫ਼ ਤੇ ਸਰਦੀ ਨਾਲ ਏਥੇ ਹੀ ਪ੍ਰਾਨ ਦੇ ਦੇਵਾਂਗਾ।'' ਆਪ ਹਠੀ ਪੂਰੇ ਸਨ।

ਪੰਡਿਤ ਜੀ ਦੀ ਅਰਦਾਸ ਸੁਣ ਕੇ ਗੋਬਿੰਦ ਰਾਏ ਸਾਥੀਆਂ ਸਮੇਤ ਰੋਜ਼ਾਨਾ ਂਡਤ ਹੁਰਾਂ ਦੇ ਲੱਡੂ ਖਾ ਜਾਣ। ਪੰਡਤ ਜੀ ਅੱਖਾਂ ਖੋਹਲ ਕੇ ਰੋਜ਼ ਖਾਲੀ ਥਾਲੀ ਵੇਖ ਕੇ ਹੈਰਾਨ ਹੋਵਣ।

ਇਕ ਦਿਨ ਕਿਸੇ ਸ਼ਖ਼ਸ ਨੇ ਕਿਹਾ, ''ਪੰਡਤ ਜੀ, ਤੁਹਾਡੇ ਲੱਡੂ ਗੁਰੂ ਤੇਗ਼ ਬਹਾਦਰ ਦੇ ਸਪੁੱਤਰ ਗੋਬਿੰਦ ਰਾਏ ਰੋਜ਼ ਖਾ ਜਾਂਦੇ ਹਨ ਤੇ ਹੁਣ ਵੀ ਆਉਣ ਵਾਲੇ ਹਨ। ਇਹ ਸੁਣ ਕੇ ਪੰਡਤ ਜੀ ਨੂੰ ਬੜਾ ਗੁੱਸਾ ਆਇਆ ਤੇ ਨੇਤਰ ਲਾਲ ਕਰਕੇ ਬੜੇ ਕਹਿਰ ਨਾਲ ਕਹਿਣ ਲੱਗੇ।

ਤੋੜ ਡਾਰੂੰ ਟੰਗਰੀ ਮੈਂ ਲੰਗੜੀ ਬਨਾਊਂ ਆਜ,

ਛੋਟਾ ਸਾ ਯੇਹ ਛੋਕਰਾ ਸਤਾਏ ਮੋਹਿ ਰੋਜ਼ ਰੋਜ਼।

ਲਗੇ ਜਾਂ ਸਮਾਧੀ ਆ ਕੇ ਊਂਚੀ ਊਂਚੀ ਕਰੇ ਸ਼ੋਰ,

ਕਾਮ ਕਾਜ ਬਿਨ ਯੇਹ ਬੁਲਾਏ ਮੋਹਿ ਰੋਜ਼ ਰੋਜ਼।

ਚੋਰੀ ਚੋਰੀ ਖਾਏ ਲਡੂ ਰਾਮ ਜੀ ਕੇ ਚੋਟਾ ਨਿਤ,

ਲਕੜੀ ਬਗੈਰ ਯੇਹ ਜਲਾਏ ਮੋਹਿ ਰੋਜ਼ ਰੋਜ਼।

ਜ਼ਿੰਦਾ ਨਹੀਂ ਜਾਣ ਦੂੰਗਾ ਚੋਟੇ ਕੋ ਜੇ ਆਇਆ ਆਜ,

ਧਰਤ ਲਿਟਾਊਂ ਮੇਰੀ ਜਾਨ ਖਾਏ ਰੋਜ਼ ਰੋਜ਼।

ਆਈ ਥੀ ਆਵਾਜ਼ ਰਾਜ਼ ਭਰੀ ਕਾਲੇ ਬਾਦਲੋਂ ਸੇ,

ਹੋਇਕੇ ਹੈਰਾਨ ਲੋਗ ਸੁਨਤ ਤਮਾਮ ਹੈਂ।

ਕਰੇਂ ਪਾਠ ਪੂਜਾ ਰੋਜ਼ ਜਿਸ ਕੇ ਨਮਿਤ ਬਿਪ,

ਜਿਸਕਾ ਧਿਆਨ ਧਰੇਂ ਤੂੰ ਸੁਬ੍ਹਾ ਸ਼ਾਮ ਹੈਂ।

ਭਰ ਥਾਲ ਲਡੂਓਂ ਕਾ ਜਿਸੇ ਤੂੰ ਪੁਕਾਰ ਕਰੇਂ,

ਦੀਦ ਕੇ ਨਮਿਤ ਨਿਤ ਜਪੇਂ ਜਾਂਕਾ ਨਾਮ ਹੈਂ।

ਵੋਹੀ ਨਿਤ ਆਏ ਲਡੂ ਖਾਏ ਤੇਰੇ ਚੋਰੀ ਚੋਰੀ,

ਜਿਸੇ ਕਹੇਂ ਛੋਕਰਾ ਵੋਹੀ ਤੋ ਤੇਰਾ ਰਾਮ ਹੈਂ।

ਪਕਰ ਕਰ ਖਾਨੇ ਲਡੂ ਕੋ ਲਗੇ ਜਬੇ ਨਾਥ,

ਬਿਪ ਨੇ ਪਕੜ ਲੀਨੋ ਬਲ ਸਾਰੇ ਧਾਰ ਜੀ।

ਚੋਰੀ ਖਾਓ ਲੱਡੂ ਨਿਤ ਦਿਓ ਨਾ ਦੀਦਾਰ ਨਾਥ,

ਆਛੀ ਆਪ ਪਕੜੀ ਲੁਟੇਰੋਂ ਜੈਸੀ ਕਾਰ ਜੀ।

ਬਣ ਕੇ ਕੁਮਾਰ ਫਿਰੇਂ ਪਟਨੇ ਕੀ ਗਲੀਓਂ ਮੇਂ,

ਜਾਨ ਲੀਤਾ ਮੈਂ ਨੇ ਤੂੰ ਹੈ ਰਾਮ ਅਵਤਾਰ ਜੀ।

ਆਜ ਤੋ ਨਾ ਜਾਨੇ ਦੂੰਗਾ ਨਾ ਹੀ ਲੱਡੂ ਖਾਨੇ ਦੂੰਗਾ,

ਰਾਮ ਬਨ ਜਬ ਤਕ ਦੋਗੇ ਨਾ ਦੀਦਾਰ ਜੀ।

ਕਹਿਣੇ ਲਗੇ ਬਿਪ ਕੋ ਦੀਦਾਰ ਕਰੋ ਪੰਡਤ ਜੀ,

ਰਾਮ ਬਣ ਖੜੇ ਦੇਖਾ ਤੇਜ ਛਬਿ ਬੜੀ ਥੀ।

ਤੀਰਨ ਚਾ ਭੱਥਾ ਕੰਧੇ ਲਟਕੇ ਕਮਾਨ ਸਾਥ,

ਸੁੰਦਰ ਪੁਸ਼ਾਕ ਹੀਰੇ ਲਾਲ ਮੇਂ ਜੜੀ ਥੀ।

ਲਖਣ ਭਰਾਤਾ ਦਾਹਿਣੀ ਤਰਫ ਦਿਖਾਈ ਦੀਏ,

ਰਾਮ ਜੀ ਕੋ ਕੰਧੇ ਹਾਥ ਰਾਖੇ ਸੀਤਾ ਖੜੀ ਥੀ।

ਹਨੂੰਮਾਨ ਖੜਾ ਹਾਥ ਜੋੜ ਕੇ ਦਿਖਾਈ ਦੀਆ,

ਕਹਿਣ ਲਗੇ ਬਿਪ, ਨਾਥ ਆਏ ਸ਼ੁਭ ਘੜੀ ਥੀ।

ਵਿਸ਼ਨੂੰ ਕਹੂੰ ਤੋਂ ਸ਼ੇਸ਼ ਸ਼ੇਜਾ ਪੇ ਦਿਖਾਈ ਦੇਤ,

ਸ਼ੰਕਰ ਕਹੂੰ ਤੋਂ ਗੰਗ ਜਟਾ ਸੇ ਬਹਾਤ ਹੋ।

ਬਿਧਨਾ ਕਹੂੰ ਤੋਂ ਚਾਰੋਂ ਮੁਖ ਸੇ ਆਵਾਜ਼ ਦੇਤ,

ਵਾਚ ਵਾਚ ਕਥਾ ਬੈਠ ਵੇਦੋਂ ਕੀ ਸੁਨਾਤ ਹੋ।

ਰਾਮ ਜੀ ਕਹੂੰ ਤੋਂ ਰਾਮ ਬਨ ਕੇ ਨਿਹਾਰਤ ਹੋ,

ਕ੍ਰਿਸ਼ਨ ਕਹੂੰ ਤੋਂ ਬੈਠ ਬੰਸਰੀ ਬਜਾਤ ਹੋ।

'ਬਾਲਮ' ਕੇ ਈਸ ਗੋਬਿੰਦ ਮ੍ਰਿਗਿੰਦ ਗੁਰੂ,

ਜੋਈ ਜੋਈ ਕਹੂੰ ਸੋਈ ਬਨ ਕੇ ਦਿਖਾਤ ਹੋ।

# ਦਰਬਾਰੇ ਗੁਰੂ ਗੋਬਿੰਦ ਸਿੰਘ

ਸ਼ਾਹੀ ਭੀ ਫਕੀਰੀ ਥੀ,
ਉਸ ਦਰਬਾਰ ਕੀ ਬਾਂਦੀ।
ਅਨਖ ਭੀ ਆਨ ਭੀ ਦੇਖੀ,
ਮੈਂ ਕਲਗੀ ਧਾਰ ਕੀ ਬਾਂਦੀ।

ਖੁਦ ਤਰਸੀ ਵਤਨ ਖਿਦਮਤ,
ਸਦਾ ਹੀ ਨਾਚ ਕਰਤੀ ਹੈਂ।
ਭਗਤੀ ਬੀਰਤਾ ਦੌਲਤ,
ਗੁਰੂ ਕਾ ਆਬ ਭਰਤੀ ਹੈਂ।

ਧੀਰਜ ਸ਼ਾਂਤ ਸਬ ਸ਼ਕਤੀ,
ਗੁਰੂ ਕੇ ਖੜੀਂ ਥੀਂ ਹਾਜ਼ਰ।
ਰਹਿਮਤ ਮੌਲਾ ਕੇ ਘਰ ਕੀ,
ਗੁਰੂ ਕੇ ਪੜੀ ਥੀਂ ਹਾਜ਼ਰ।

ਅਜ਼ਲ ਮੈਂ ਕਾਂਪਤੀ ਦੇਖੀ,
ਵਾ ਅਜ਼ਰਾਈਲ ਆਂਖੋਂ ਸੇ।
ਵਹੀ ਆਂਖੋਂ ਸੇ ਮੈਂ ਦੇਖਾ।
ਵਾ ਜਬਰਾਈਲ ਆਂਖੋਂ ਸੇ।

ਕਾਂਪ ਕਰ ਕਹ ਰਹੇ ਦੇਖੇ
ਵੁਹ ਮੈਂ ਦਰਬਾਰ ਸਤਿਗੁਰ ਕੇ।
ਹੈਂ ਖਿਦਮਤਗਾਰ ਸਤਿਗੁਰ ਕੇ,
ਹੈਂ ਸੇਵਾਦਾਰ ਸਤਿਗੁਰ ਕੇ।

ਖ਼ੁਦਾ ਕੀ ਕਸਮ ਹੈ 'ਬਾਲਮ'

ਜੋ ਹੈ ਦਰਬਾਰ ਸਤਿਗੁਰੂ ਕਾ।

ਅੱਲਾ ਕਾ ਘਰ ਜਿਸੇ ਕਹਿਤੇ,

ਹੈ ਵੁਹ ਘਰ ਬਾਰ ਸਤਿਗੁਰ ਕਾ।

## ਸਿੱਖ ਸੂਬੇ ਨੂੰ

ਮੈਂ ਸਿੱਖ ਹਾਂ ਸਿੱਖਿਆ ਸਿੱਖ ਆਇਆ,

ਸਿੱਖੇ ਹੋਏ ਨੂੰ ਫੇਰ ਸਿਖਾਵਣਾ ਕੀ।

ਖੰਡੇ ਧਾਰ ਦੇ ਭੱਠੇ 'ਚ ਪੱਕ ਆਇਆ,

ਪੱਕੇ ਹੋਏ ਨੂੰ ਫੇਰ ਪਕਾਵਣਾ ਕੀ।

ਅੰਗ ਅੰਗ ਕਟੌਣਾ ਮੈਂ ਮੰਨ ਆਇਆ,

ਮੰਨੇ ਹੋਏ ਨੂੰ ਫੇਰ ਮਨਾਵਣਾ ਕੀ।

ਜੇਕਰ ਮੌਤ ਹੈ ਆਈ ਮਹਿਬੂਬ ਬਣ ਕੇ,

ਉਰ੍ਹਾਂ ਔਣ ਦੇ ਪਰ੍ਹਾਂ ਪਰਤਾਵਣਾ ਕੀ।

ਦੁੱਖ ਦਰਦ ਮੁਸੀਬਤਾਂ ਮੌਤ ਤੱਕ ਕੇ,

ਕਦੀ ਸੁਖ ਸਵਾਦ ਨਾ ਲੋੜੀਏ ਜੀ।

ਨਾਵੇਂ ਪਾਤਸ਼ਾਹ ਦਾ ਸਾਨੂੰ ਹੁਕਮ ਸੂਬੇ,

ਧਰ ਪਈਏ ਧਰਮ ਨਾ ਛੋੜੀਏ ਜੀ।

ਚੜ੍ਹਨ ਆਇਆ ਨਹੀਂ ਮੈਂ ਤੇਰੇ ਤਖ਼ਤ ਉਤੇ,
ਮੇਰਾ ਸੂਲੀ ਤੇ ਚੜ੍ਹਨ ਨੂੰ ਜੀ ਕਰਦਾ।
ਪੜ੍ਹਨ ਆਇਆ ਨਹੀਂ ਕਲਮਾਂ ਕੁਰਾਨ ਤੇਰਾ,
ਪਰਚਾ ਮੌਤ ਦਾ ਪੜ੍ਹਨ ਨੂੰ ਜੀ ਕਰਦਾ।
ਸੜਨ ਆਇਆ ਨਹੀਂ ਸ਼ਰ੍ਹਾ ਦੀ ਅੱਗ ਅੰਦਰ,
ਮੇਰਾ ਭੱਠੀ ਵਿਚ ਸੜਨ ਨੂੰ ਜੀ ਕਰਦਾ।
ਵੜਨ ਆਇਆ ਨਹੀਂ ਤੇਰੇ ਬਹਿਸ਼ਤ ਅੰਦਰ,
ਮੇਰਾ ਦੋਜ਼ਖ਼ ਵਿਚ ਵੜਨ ਨੂੰ ਜੀ ਕਰਦਾ।
ਕੌਸਰ ਆਬੇ-ਹਯਾਤ ਤੇ ਮੈ ਜ਼ਮ ਜ਼ਮ,
ਇਸਦੇ ਵਿਚ ਕਿਉਂ ਧਰਮ ਨੂੰ ਬੋੜੀਏ ਜੀ।
ਨਾਵੇਂ ਪਾਤਸ਼ਾਹ ਦਾ ਸਾਨੂੰ ਹੁਕਮ ਸੂਬੇ,
ਧਰ ਪਈਏ ਧਰਮ ਨ ਛੋੜੀਏ ਜੀ।
ਖਾਣ ਆਇਆ ਨਹੀਂ ਕੀਮੇ ਕਬਾਬ ਤੇਰੇ,
ਵਾਰ ਤੇਗ਼ ਦਾ ਖਾਣ ਨੂੰ ਜੀ ਕਰਦਾ।
ਜਾਣ ਆਇਆ ਨਹੀਂ ਤੇਰੀ ਮਸੀਤ ਅੰਦਰ,
ਮੇਰਾ ਕਤਲਗਾਹ ਜਾਣ ਨੂੰ ਜੀ ਕਰਦਾ।
ਗਾਉਣ ਆਇਆ ਨਹੀਂ ਬਾਂਗ ਮੁਸੀਤ ਚੜ੍ਹ ਕੇ,
ਮਾਰੂ ਮੌਤ ਦਾ ਗਾਣ ਨੂੰ ਜੀ ਕਰਦਾ।
ਲਾਉਣ ਆਇਆ ਨਹੀਂ ਡੇਰਾ ਮਹੱਲ ਅੰਦਰ,
ਡੇਰਾ ਕਤਲਗਾਹ ਲਾਉਣ ਨੂੰ ਜੀ ਕਰਦਾ।

ਧਰਮ ਦੇ ਕੇ ਕੁੱਕੜ ਕਬਾਬ ਕੀਮੇ,

ਅਸੀਂ ਖਾਣ ਦੇ ਲਈ ਨਾ ਲੋੜੀਏ ਜੀ।

ਨਾਵੇਂ ਪਾਤਸ਼ਾਹ ਦਾ ਸਾਨੂੰ ਹੁਕਮ ਸੂਬੇ,

ਧਰ ਪਈਏ ਧਰਮ ਨਾ ਛੋੜੀਏ ਜੀ।

ਲੁਹਾਉਣ ਆਇਆ ਨਹੀਂ ਸੀਸ ਤੋਂ ਕੇਸ ਇਕ ਵੀ,

ਮੇਰਾ ਖੋਪਰ ਲਹੌਣ ਨੂੰ ਜੀ ਕਰਦਾ।

ਕਟਾਉਣ ਆਇਆ ਨਹੀਂ ਮੁੱਛ ਦਾ ਵਾਲ ਸੂਬੇ,

ਬੰਦ ਬੰਦ ਕਟਾਉਣ ਨੂੰ ਜੀ ਕਰਦਾ।

ਚਿਰਾਉਣ ਆਇਆ ਨਹੀਂ ਅਣਖ ਤੇ ਆਨ ਦਾ ਦਿਲ,

ਮੇਰਾ ਤਨ ਚਿਰੌਣ ਨੂੰ ਜੀ ਕਰਦਾ।

ਵਿਆਹੁਣ ਆਇਆ ਨਹੀਂ ਡੋਲੇ ਕਵਾਰੀਆਂ ਦੇ,

ਮੇਰਾ ਮੌਤ ਵਿਆਹੁਣ ਨੂੰ ਜੀ ਕਰਦਾ।

ਜਿਸ ਦੇ ਮਿਲਿਆਂ ਧਰਮ ਦੀ ਸ਼ਾਨ ਵਧੇ,

ਐਸੀ ਮੌਤ ਨੂੰ ਮੂਲ ਨਾ ਮੋੜੀਏ ਜੀ।

ਨਾਵੇਂ ਪਾਤਸ਼ਾਹ ਦਾ ਸਾਨੂੰ ਹੁਕਮ ਸੂਬੇ,

ਧਰ ਪਈਏ ਧਰਮ ਨ ਛੋਡੀਏ ਜੀ।

ਉਨ੍ਹਾਂ ਤਖ਼ਤ ਤੇ ਚੜ੍ਹ ਕੇ ਕੀ ਲੈਣਾ,

ਸੂਲੀ ਅਣਖ ਦੀ ਤੇ ਜਿਹੜੇ ਚੜ੍ਹੇ ਹੋਵਣ।

ਉਨ੍ਹਾਂ ਤਾਈਂ ਕੀ ਕੀਲਣਾ ਸ਼ਰ੍ਹਾ ਤੇਰੀ,

ਨਾਗ ਜਿਨ੍ਹਾਂ ਨੂੰ ਅਣਖ ਦੇ ਲੜੇ ਹੋਵਣ।

ਉਨ੍ਹਾਂ ਸੜਨਾ ਕੀ ਸ਼ਰ੍ਹਾਂ ਦੀ ਅੱਗ ਅੰਦਰ,
ਜਿਹੜੇ ਪ੍ਰੇਮ ਦੀ ਚਿਖਾ ਵਿਚ ਸੜੇ ਹੋਵਣ।
ਉਨ੍ਹਾਂ ਪੜ੍ਹਨਾ ਕੀ ਸ਼ਰ੍ਹਾ ਸਪਾਰਿਆਂ ਨੂੰ,
ਜਿਹੜੇ ਗੁਰੂ ਗਰੰਥ ਨੂੰ ਪੜ੍ਹੇ ਹੋਵਣ।
ਤਖ਼ਤ ਤਾਜ ਤੇ ਜੰਨਤ ਨੂੰ ਮਾਰ ਠੁੱਡੇ,
ਕਤਲਗਾਹ ਦੇ ਵੱਲ ਨੂੰ ਦੌੜੀਏ ਜੀ।
ਨਾਵੇਂ ਪਾਤਸ਼ਾਹ ਦਾ ਸਾਨੂੰ ਹੁਕਮ ਸੂਬੇ,
ਧਰ ਪਈਏ ਧਰਮ ਨਾ ਛੋੜੀਏ ਜੀ।
ਝੁਕ ਗਿਆ ਜੋ ਸਿਰ ਦਸਮੇਸ਼ ਅੱਗੇ,
ਕਿਸੇ ਗੈਰ ਦੇ ਸਾਹਮਣੇ ਝੁਕਦਾ ਨਹੀਂ।
ਪੱਲੇ ਪਈ ਦਸਮੇਸ਼ ਦੀ ਖਾਕ ਜਿਸਦੇ,
ਤਾਜ ਤਖ਼ਤ ਉਤੇ ਫਿਰ ਉਹ ਥੁੱਕਦਾ ਨਹੀਂ।
ਜਿਸਦੇ ਸਿਰ ਤੇ ਸਿੱਖੀ ਦਾ ਤਾਜ ਹੋਵੇ,
ਫਿਰ ਉਹ ਸ਼ਰ੍ਹਾਂ ਦੀ ਗੱਠੜੀ ਚੁੱਕਦਾ ਨਹੀਂ।
ਤੂੰ ਕੀ ਰੋਕਣਾ ਏਂ ਮੈਨੂੰ ਸਿੱਖੀ ਵੱਲੋਂ,
ਮੈਂ ਤਾਂ ਰੱਬ ਦੇ ਰੋਕਿਆਂ ਰੁਕਦਾ ਨਹੀਂ।
ਜਿਸਦੀ ਖ਼ਾਕ ਤ੍ਰਿਲੋਕੀ ਦੀ ਸ਼ਾਹੀ ਬਖ਼ਸ਼ੇ,
ਐਸੇ ਗੁਰੂ ਨੂੰ ਕਿਸ ਤਰ੍ਹਾਂ ਛੋੜੀਏ ਜੀ।
ਨਾਵੇਂ ਪਾਤਸ਼ਾਹ ਦਾ ਸਾਨੂੰ ਹੁਕਮ ਸੂਬੇ,
ਧਰ ਪਈਏ ਧਰਮ ਨਾ ਛੋੜੀਏ ਜੀ।

ਸਿਰ ਤੇ ਗਰਮ ਅੰਗਿਆਰਾਂ ਦੀ ਹੋਵੇ ਬਾਰਸ਼,
ਤੱਤੀ ਲੋਹ ਦੀ ਥੱਲੇ ਵਿਛਾਈ ਹੋਵੇ।
ਆਰਾ ਚੱਲਦਾ ਹੋਵੇ ਚਾਹੇ ਵਿਚ ਮੱਥੇ,
ਸੂਲੀ ਉਤੇ ਵੀ ਚੌਂਕੜੀ ਲਾਈ ਹੋਵੇ।
ਪਹੀਏ ਇੰਦਣ ਦੇ ਸੀਨੇ ਵਿੱਚ ਹੋਣ ਖੱਭੇ,
ਪੁੱਠੀ ਕਰ ਕੇ ਖੱਲ ਲੁਹਾਈ ਹੋਵੇ।
ਇਕ ਵਾਰ ਨਾ ਮੁਖ ਚੋਂ ਸੀ ਨਿਕਲੇ,
ਕੌਮ ਲੇਖੇ ਜੇ ਜ਼ਿੰਦਗੀ ਲਾਈ ਹੋਵੇ।

ਹੱਥ ਅੰਮ੍ਰਿਤ ਦਾ ਘੜਾ ਜੇ ਹੋਵੇ 'ਬਾਲਮ',
ਲੈ ਕੇ ਜ਼ਹਿਰ ਕਿਉਂ ਉਸਨੂੰ ਫੋੜੀਏ ਜੀ।
ਨਾਵੇਂ ਪਾਤਸ਼ਾਹ ਦਾ ਸਾਨੂੰ ਹੁਕਮ ਸੂਬੇ,
ਧਰ ਪਈਏ ਧਰਮ ਨਾ ਛੋੜੀਏ ਜੀ।

# ਸਿੱਖ ਦਾ ਤਿਆਗ

ਪਾਤਸ਼ਾਹੀ ਦੁਨੀਆਂ ਦੀ ਹੋਵੇ

ਪਾਣੀ ਭਰੇ ਆ ਬਾਬਰ।

ਸ਼ਾਹ ਸਿਕੰਦਰ ਤੇ ਅਬਦਾਲੀ

ਕਰਨ ਸਲਾਮਾਂ ਜਾਬਰ।

ਜੰਨਤ ਹੂਰਾਂ ਕੌਸਰ ਜ਼ਮ ਜ਼ਮ

ਇਹ ਸੱਭੇ ਕੁਝ 'ਬਾਲਮ'

ਗੁਰ ਚਰਨਾਂ ਦੇ ਨਾਲ ਜੋ ਲੱਗੀ

ਨਹੀਂ ਉਸ ਖ਼ਾਕ ਬਰਾਬਰ।

•

## ਦੂਧਾਧਾਰੀ

ਮੈਂ ਇਕ ਡਿੱਠਾ ਦੂਧਾਧਾਰੀ।

ਸਿਰ ਵਿਚ ਉਸਨੇ ਸਵਾਹ ਖਿਲਾਰੀ।

ਕੰਨ ਪਾੜ ਕੇ ਮੁੰਦਰਾਂ ਪਾਈਆਂ।

ਗਜ਼ ਗਜ਼ ਲੰਬੀਆਂ ਜੱਟਾਂ ਵਧਾਈਆਂ।

ਕਪੜੇ ਲਾਹ ਕੇ ਮਲੀ ਭਿਬੂਤ

ਹੂ-ਬ-ਹੂ ਜਾਪੇ ਜਿੰਨ ਯਾ ਭੂਤ।

ਖੱਲ ਸ਼ੇਰ ਦੀ ਹੇਠ ਵਿਛਾਈ

ਚਿਪਟਾ ਤੂੰਬੀ ਕੋਲ ਟਿਕਾਈ।

ਮੈਂ ਜਾ ਕੇ ਕੀਤੀ ਪ੍ਰਨਾਮ।

ਮੈਨੂੰ ਕਹਿੰਦਾ ਕਿਆ ਹੈ ਨਾਮ ?

ਅੱਛਾ, ਹਮ ਕੋ ਲਾ ਦੋ ਕਿੰਗ।

ਮੈਂ ਕਿਹਾ ਜੀ ਕੀ ਕਰੋਗੇ ?

ਲਿਆ ਕੇ ਉਸ ਨੂੰ ਕਿਥੇ ਧਰੋਗੇ ?

ਸਾਧੂ-ਹਮ ਉਸ ਕੇ ਸੰਗ ਭਜਨ ਗਾਏਂਗੇ।

ਰੂਠਾ ਹੂਆ ਪ੍ਰਭੂ ਮਨਾਏਂਗੇ।

ਮੈਂ ਕਿਹਾ ਜੀ ਕੁਝ ਖਾਣਾ ਖਾਓਗੇ ?

ਘਰ ਸਾਡੇ ਵਿਚ ਚਰਨ ਪਾਓਗੇ ?

ਸਾਧੂ-ਹਮ ਹੈਂ ਬੇਟਾ ਦੂਧਾਧਾਰੀ

ਰੋਟੀ ਹਮ ਕੋ ਲਗੇ ਨਾ ਪਿਆਰੀ।

ਘਰ ਕਿਸੀ ਕੇ ਨਹੀਂ ਜਾਏਂਗੇ।

ਯਹਾਂ ਹਰੀ ਕੇ ਗੀਤ ਗਾਏਂਗੇ।

ਦੋ ਸੇਰ ਮੈਂ ਦੁੱਧ ਲਿਆਇਆ।

ਦਰਜਨ ਕੇਲਾ ਨਾਲ ਟਿਕਾਇਆ।

ਕੇਲਾ ਖਾ ਕੇ ਜਾਂ ਦੁੱਧ ਪੀਤਾ।

ਫਿਰ ਸਾਧੂ ਨੇ ਹੁਕਮ ਇਹ ਕੀਤਾ।

ਸਾਧੂ-ਅਬ ਬੇਟਾ ਹਮ ਆਂਬ ਖਾਏਂਗੇ।

ਫਿਰ ਹਰੀ ਕੇ ਗੀਤ ਗਾਏਂਗੇ।

ਪੰਜ ਸੇਰ ਮੈਂ ਲਿਆਇਆ ਅੰਬ

ਸਾਧੂ ਖੂਬ ਉਡਾਈ ਬੰਬ

ਦੋ ਕਰਮੰਡਲ ਲੱਸੀ ਪੀਤੀ।

ਫਿਰ ਸਾਧੂ ਨੇ ਇਕ ਗੱਲ ਕੀਤੀ।

ਸਾਧੂ-ਅਬ ਬੇਟਾ ਹਮ ਆੜੂ ਖਾਏਂਗੇ

ਫੇਰ ਹਰੀ ਕੇ ਗੀਤ ਗਾਏਂਗੇ

ਆੜੂ ਦਿੱਤੇ ਲਿਆ ਢਾਈ ਸੇਰ

ਸਾਧੂ ਖਾ ਕੇ ਕਹਿੰਦਾ ਫੇਰ।

ਸਾਧੂ-ਡੇਢ ਸੇਰ ਬਾਦਾਮ ਲਿਆਓ

ਭੰਗ ਮਿਲਾ ਕੇ ਰਗੜਾ ਲਾਓ

ਦੋ ਸੇਰ ਪੱਕਾ ਦੂਧ ਮਿਲਾਓ

ਘੋਟ ਘਾਟ ਕੇ ਹਮੇਂ ਪਿਲਾਓ

ਸਾਧੂ-ਜਬ ਪੀ ਕੇ ਹਮ ਤ੍ਰਿਪਤ ਹੋ ਜਾਏਂਗੇ

ਫੇਰ ਹਰੀ ਕੇ ਗੀਤ ਗਾਏਂਗੇ।

ਮੈਂ ਫਿਰ ਸਭ ਕੁਝ ਓਵੇਂ ਕੀਤਾ

ਘੋਟ ਘਾਟ ਕੇ ਸਾਧੂ ਪੀਤਾ

ਸਾਧੂ-ਈਸ਼ਵਰ ਤੁਮ ਕੋ ਦੇਗਾ ਦਰਸ

ਹਮ ਕੋ ਤੋਲਾ ਲਾ ਦੋ ਚਰਸ

ਉਸ ਕਾ ਜਬ ਲਗੇਗਾ ਸੂਟਾ

ਤਬ ਆਏਗਾ ਪਰੇਮ ਦਾ ਝੂਟਾ

ਜਬ ਮਸਤੀ ਮੇਂ ਮਸਤ ਹੋ ਜਾਏਂਗੇ

ਫਿਰ ਹਰੀ ਕੇ ਗੀਤ ਗਾਏਂਗੇ ।

ਮੈਂ ਕਿਹਾ, ਓਇ ਬੇੜਾ ਗਰਕ

ਲਹਿ ਜਾ ਮਗਰੋਂ ਪੈ ਲਾ ਸੜਕ ।

ਮੇਰੇ ਦਿਲ ਵਿਚ ਇਹ ਤਾਂ ਹੈ ਖੁੜਕੀ

ਕਰਨ ਆਇਆ ਏ ਮੇਰੀ ਕੁੜਕੀ

ਤੇਰੇ ਜੈਸੇ ਸਾਧਾਂ ਤਾਈਂ

ਕਿਉਂ ਆਵਾਰਾ ਲਗਦੀ ਨਾਹੀਂ ?

# ਖੰਡਾ ਨਿਸ਼ਾਨੀ

ਅੱਛਾਂ! ਜਾਂਦੇ ਓ ਤਾਂ ਸੌ ਸੌ ਵਾਰ ਜਾਓ,
ਵਿਚ ਜੰਗ ਦੇ ਖੰਡੇ ਖੜਕਾਓ ਸੁਆਮੀ।
ਕਰ ਕੇ ਡੱਕਰੇ ਫੌਜ ਅਫ਼ਗਾਨ ਦੀ ਦੇ,
ਕਾਬਲ ਵਿਚ ਜਾ ਵੈਣ ਪਵਾਉ ਸੁਆਮੀ।
(ਪਰ) ਕਿਵੇਂ ਮੇਰਾ ਮੁਟਿਆਰ ਦਾ ਗੁਜ਼ਰ ਹੋਸੀ,
ਇਹ ਵੀ ਦੱਸ ਨਿਮਾਣੀ ਨੂੰ ਜਾਓ ਸੁਆਮੀ।
ਜੰਗ ਕਰ ਕੇ ਛੇਤੀ ਹੀ ਪਰਤ ਆਇਓ,
ਮੇਰਾ ਪਿਆਰ ਨਾ ਦਿਲੋਂ ਭੁਲਾਓ ਸੁਆਮੀ।

ਮੇਰੇ ਪਿਆਰ ਦੀ ਗੰਢ ਬੰਨ੍ਹ ਜਾਓ ਪੱਲੇ,
ਦੁਨੀਆਂ ਪਿਆਰ ਦੀ ਪ੍ਰੀਤਮ ! ਆਬਾਦ ਰਖਿਓ।
ਬਿਰਹੋਂ ਔੜ ਵਿਚ ਕਲੀ ਨਾ ਸੁਕ ਜਾਏ,
ਸੱਜ ਵਿਆਹੀ ਦੀ ਸਦਾ ਦਿਲ ਯਾਦ ਰਖਿਓ।

ਅੱਗੋਂ ਕਿਹਾ ਸ੍ਰਦਾਰ ਲੈ ਫੜ ਖੰਡਾ,
ਇਸ ਨੂੰ ਵੇਖੀਂ ਤੇ ਮੇਰਾ ਦੀਦਾਰ ਹੋਸੀ।
ਇਹਦੀ ਮੁੱਠ ਵਿਚ ਹੋਵੇਗੀ ਮੁੱਠ ਮੇਰੀ,
ਇਸਦੀ ਧਾਰ ਵਿਚ ਤੇਰਾ ਸਰਦਾਰ ਹੋਸੀ।
ਇਸਦੀ ਚਮਕ ਅੰਦਰ ਮੇਰੀ ਚਮਕ ਚਮਕੇ,
ਇਸਦੇ ਪਿਆਰ ਵਿਚ ਮੇਰਾ ਪਿਆਰ ਹੋਸੀ।
ਇਸਦੇ ਦਿਲ ਅੰਦਰ ਮੇਰਾ ਦਿਲ ਵੱਸੇ,
ਇਸਦੇ ਸੀਨੇ ਵਿਚ ਮੇਰਾ ਸਤਿਕਾਰ ਹੋਸੀ।

ਇਸਦੀ ਕਰੀਂ ਪੂਜਾ ਮੇਰੀ ਹੋਊ ਪੂਜਾ।
ਇਸਦਾ ਖਿਆਲ ਨਾ ਦਿਲੋਂ ਭੁਲਾ ਜਾਈਂ।
''ਬਾਲਮ'' ਕਹੇ ਜਦ ਹੋਵੇਂ ਉਦਾਸ ਬਹੁਤੀ,
ਪਕੜ ਇਹਨੂੰ ਵਿਚ ਜੰਗ ਦੇ ਆ ਜਾਈਂ।

## ਖੋਪਰ ਕਾਸਾ

ਧਰ ਕੇ ਸੀਸ ਤਲੀ ਦੇ ਉਤੇ,
ਪ੍ਰੀਤਮ ਦੇ ਦਰ ਜਾਈਏ।
ਖੋਪਰ ਦਾ ਫੜ ਕਾਸਾ ਹੱਥੀਂ,
ਦਰ ਤੇ ਅਲਖ ਜਗਾਈਏ।
ਖੱਲ ਲੁਹਾ ਕੇ ਪ੍ਰੀਤਮ ਬੂਹੇ,
ਨੱਚ ਨੱਚ ਜੱਲੀਆਂ ਪਾਈਏ।
ਨਦੀ ਚੀਰ ਕੇ ਮਿਲੂ 'ਬਾਲਮਾ'
ਪੱਟ ਦਾ ਮਾਸ ਬਣਾਈਏ।

# ਅੰਮ੍ਰਿਤਧਾਰੀ ਗੱਭਰੂ

ਮੈਂ ਪੁਤਰ ਹਾਂ ਦਸਮੇਸ਼ ਦਾ,
ਤੇ ਸਾਹਿਬ ਕੌਰ ਹੈ ਮਾਂ।
ਮੈਨੂੰ ਦੁੱਧ ਚੁੰਘਾਇਆ ਆਨ ਨੇ,
ਹੈ ਜਿਸਦਾ ਫਤਹਿ ਗਿਰਾਂ।

ਮੈਨੂੰ ਲੋਰੀ ਦਿੱਤੀ ਜ਼ੋਸ਼ ਨੇ,
ਕਰ ਤੇਗ਼ਾਂ ਦੀ ਛਾਂ।
ਮੈਨੂੰ ਲਾਡ ਲਡਾਇਆ ਬੀਰਤਾ,
ਰੱਖ ਬਹਾਦਰ ਨਾਂ।

ਮੇਰੇ ਹੱਥੀਂ ਛਣਕਣ ਛਣਕਣੇ,
ਤੀਰਾਂ ਦੀ ਛਾਂ ਛਾਂ।
ਮੈਂ ਸ਼ੌਹਰ ਆਜ਼ਾਦੀ ਹੀਰ ਦਾ,
ਨਿੱਤ ਅਣਖ ਦੀ ਚੂਰੀ ਖਾਂ।

ਮੈਂ ਅੰਮ੍ਰਿਤ ਛਕਿਆ ਜਦੋਂ ਦਾ,
ਹੋਈ ਲੋਹੇ ਵਰਗੀ ਜਾਨ।
ਮੇਰੇ ਹੱਡਾਂ ਵਿਚ ਫੌਲਾਦ ਹੈ,
ਤੇ ਡੌਲਿਆਂ ਵਿਚ ਤੂਫਾਨ।

ਮੇਰੇ ਨੈਣਾਂ ਦੇ ਵਿਚ ਨੱਚਦੇ,
ਅਣਖ ਜ਼ੋਸ਼ ਤੇ ਆਨ ।
ਮੇਰੇ ਪੰਜੇ ਦੇ ਵਿਚ ਕਾਲ ਹੈ,
ਜੋ ਹੋਣੀ ਦਾ ਸੁਲਤਾਨ।

ਮੇਰੇ ਧੜ ਵਿਚ ਬਿਜਲੀ ਧੜਕਦੀ,
ਤੇ ਦੰਦ ਕੁਹਾੜੇ ਜਾਨ।
ਮੈਂ ਜਿਸ ਨੂੰ ਫੜ ਕੇ ਚੌਬਿਆ,
ਫਿਰ ਛੱਡਿਆ ਨਹੀਂ ਨਿਸ਼ਾਨ।

ਮੈਂ ਅੱਡੀ ਮਾਰਾਂ ਧਰਤ ਨੂੰ,
ਤੇ ਦਿਆਂ ਧਰਤ ਕੰਬਾ ।
ਮੈਂ ਤਾਰੇ ਤੋੜ ਕੇ ਅੰਬਰੋਂ,
ਵਿਚ ਦਿਆਂ ਖ਼ਾਕ ਰੁਲਾ।

ਮੈਂ ਮਾਰ ਕੇ ਫੂਕ ਸਮੁੰਦਰਾਂ,
ਤਾਈਂ ਦਿਆਂ ਸੁਕਾ।
ਮੈਂ ਠਿੱਬੀ ਮਾਰ ਸੁਮੇਰ ਨੂੰ
ਵਿਚ ਧਰਤੀ ਦਿਆਂ ਛੁਪਾ।

ਮੈਂ ਚੰਦ ਸੂਰਜ ਦੋ ਪਕੜ ਕੇ,
ਵਿਚ ਨੈਣਾਂ ਲਵਾਂ ਲੁਕਾ।
ਮੈਂ ਦੇਵਾਂ ਧਰਤ ਆਕਾਸ਼ ਨੂੰ,
ਇਕ ਫੂਕ ਮਾਰ ਉਡਾ।

ਮੈਨੂੰ ਖੰਡਾ ਦਿਤਾ ਕਾਲ ਨੇ,
ਜੇ ਮੈਂ ਦਿਆਂ ਖੜਕਾ।
ਮੈਂ ਟੁਕੜੇ ਕਰਾਂ ਅਕਾਸ਼ ਦੇ,
ਤੇ ਤਾਰੇ ਦਿਆਂ ਝਟਕਾ।

ਮੈਂ ਭਰਾਂ ਸਮੁੰਦਰ ਖ਼ੂਨ ਦੇ,
ਧਰਤੀ ਦਿਆਂ ਧੜਕਾ।
ਮੈਂ ਦੈਂਤਾਂ ਵਰਗੇ ਸੂਰਮੇ,
ਫੜ ਫੜ ਦਿਆਂ ਫੜਕਾ।

ਮੈਂ ਚਰਬੀ ਚੱਟਾਂ ਕੈਰ ਦੀ,
ਤੇ ਦਿਆਂ ਹੱਡ ਕੜਕਾ।
ਮੈਂ ਦੁਸ਼ਮਣ ਦੇਸ਼ ਪੰਜਾਬ ਦੇ,
ਝਟ ਦਿਆਂ ਝਟਕਾ।

ਮੇਰਾ ਤਾਜ ਬਹਾਦਰੀ,
ਹੈ ਤਖ਼ਤ ਤੇ ਗੱਦੀ ਧਾਰ।
ਮੇਰੇ ਮੱਥੇ ਟਿਕਾ ਫਤਹਿ ਦਾ,
ਤੇ ਗਲ ਖੰਜਰਾਂ ਦੇ ਹਾਰ।

ਮੇਰਾ ਫੌਜੀ ਤਿੱਖੇ ਤੀਰ ਨੇ।
ਧਨਸ਼ ਹੈ ਸਿਪ੍ਹਾਸਲਾਰ।
ਮੇਰਾ ਰਾਜ ਮੈਦਾਨਿ-ਜੰਗ ਹੈ,
ਮੇਰਾ ਦੋਸ਼ੀ ਸ਼ਾਹ-ਸਵਾਰ।

ਮੇਰੀ ਮਲਕਾਂ ਮੌਤ ਹੈ,
ਤੇ ਕਾਲ ਹੈ ਪਹਿਰੇਦਾਰ।
ਮੈਨੂੰ ਸਭ ਕੁਝ 'ਬਾਲਮਾ',
ਦਿਤਾ ਕਲਗੀਧਾਰ ।

# ਪ੍ਰੀਤ ਦਾ ਨਿਭਾਵਣਾ

ਗਿਣ ਗਿਣ ਤਾਰੇ ਹੈ ਹਿਸਾਬ ਦੇਣਾ ਬੜਾ ਸੌਖਾ,
ਸੌਖਾ ਹੈ ਅਕਾਸ਼ ਤਾਈਂ ਜੇਬ ਵਿਚ ਪਾਵਣਾ।
ਪਾਵਣਾ ਅੰਤ ਸੌਖਾ ਸੱਤਾਂ ਹੀ ਸਮੁੰਦਰਾਂ ਦਾ,
ਸੌਖਾ ਹੈ ਜ਼ਮੀਨ ਤਾਈਂ ਤੋਲ ਕੇ ਵਿਖਾਵਣਾ।
ਵਿਖਾਵਣਾ ਬਜ਼ਾਰ ਸੱਚਖੰਡ ਦਾ ਮਹਾਨ ਸੌਖਾ,
ਸੌਖਾ ਹੈ ਪਤਾਲੋਂ ਐਹ ਦੈਂਤ ਨੂੰ ਲਿਆਵਣਾ।
ਆਵਣਾ ਤੇ ਜਾਵਣਾ ਅਕਾਸ਼ ਉਤੇ ਬਹੁਤ ਸੌਖਾ,
ਔਖਾ ਤੇ ਮਹਾਨ ਔਖਾ ਪ੍ਰੀਤ ਦਾ ਨਿਭਾਵਣਾ।
ਬਿਛੂਆਂ ਦੀ ਸੇਜ ਉਤੇ ਸੌਣ ਦਾ ਅਨੰਦ ਬੜਾ,
ਸੌਖਾ ਹੈ ਸਮੁੰਦਰ ਵਿਚਕਾਰ ਡੁਬ ਜਾਵਣਾ।
ਹੱਡੀਆਂ ਦੀ ਧੂਣੀ ਲਾ ਕੇ ਸੇਕਣੀ ਮਹਾਨ ਸੌਖੀ,
ਔਖਾ ਨਹੀਂ ਸੁਮੇਰ ਵਿੱਚ ਅੱਖ ਦੇ ਲੁਕਾਵਣਾ।
ਕੋਹਲੂ ਵਿਚ ਪੈ ਕੇ ਤੇਲ ਆਪਣਾ ਕਢਾਉਣਾ ਸੌਖਾ,
ਔਖੇ ਤੋਂ ਮਹਾਨ ਔਖਾ ਪ੍ਰੀਤ ਦਾ ਨਿਭਾਵਣਾ।
ਭੂਤਾਂ ਨਾਲ ਭੌਣਾ ਚੌਣਾ ਸੌਖਾ ਹੈ ਕਠਨ ਨਾਹੀਂ,
ਜਿੰਨਾਂ ਨਾਲ ਸੌਖਾ ਨਿੱਤ ਬਾਜ਼ੀ ਦਾ ਲਗਾਵਣਾ।
ਸੌਖਾ ਹੈ ਚੁੜੇਲਾਂ ਨਾਲ ਖੇਡਣਾ ਲੁਕਣ ਮੀਟੀ,
ਦੈਂਤਾਂ ਨਾਲ ਦੰਗਲ ਵੀ ਸੌਖ ਹੈ ਲਗਾਵਣਾ।
ਕਾਲ ਨਾਲ ਹੱਸ ਹੱਸ ਖੇਡਣੀ ਕਬੱਡੀ ਸੌਖੀ,
ਜਮਦੂਤਾਂ ਨਾਲ ਸੌਖਾ ਸ਼ਸ਼ਤਰ ਚਲਾਵਣਾ।
ਸਭ ਕੁਝ ਕਰਨਾ ਹੈ ਸੌਖਾ ਸੰਸਾਰ ਵਿਚ,
ਔਖੇ ਤੋਂ ਮਹਾਨ ਔਖਾ ਪ੍ਰੀਤ ਦਾ ਨਿਭਾਵਣਾ।

# ਅੰਮ੍ਰਿਤ ਤੋਂ ਪਹਿਲਾਂ ਤੇ ਪਿੱਛੋਂ

ਸੁੱਤੇ ਪਏ ਸੁਹਾਗ ਨੂੰ,
ਚੁੰਮ ਪੈਰ ਜਗਾਇਆ।
ਉੱਠ ਵੇ ਮੇਰੇ ਲਾੜਿਆ,
ਫੜ ਬਾਹੋਂ ਬਹਾਇਆ।

ਮੈਨੂੰ ਮੇਰੇ ਮਾਪਿਆਂ,
ਤੇਰੇ ਲੜ ਲਾਇਆ।
ਹੱਥੀਂ ਮੇਰੇ ਵੀਰ ਮੈਨੂੰ,
ਚੁੱਕ ਡੋਲੀ ਪਾਇਆ।

(ਤੂੰ) ਜੀਵਨ ਸਾਥੀ ਬਣ ਗਿਓਂ,
ਮੇਰਾ ਰਘੁਰਾਇਆ।
(ਮੈਂ) ਦਾਸੀ ਤੇਰੇ ਚਰਨ ਦੀ,
ਤੂੰ ਮੇਰਾ ਸਾਇਆ।

ਮੇਰੀ ਮੰਨੇ ਇਕ ਤਾਂ,
ਮੈਂ ਕਹਾਂ ਸੁਣਾ ਕੇ।
ਤੂੰ ਰਾਖਾ ਬਣ ਜਾ ਦੇਸ਼ ਦਾ,
ਹੱਥ ਤੇਗ ਉਠਾ ਕੇ।

ਰਾਖੇ ਦੇਸ਼ ਪੰਜਾਬ ਦੇ,
ਹੁਣ ਹੋਏ ਢਿੱਲੇ।
ਰਿਹਾ ਨਾ ਕੋਈ ਰਾਜਪੂਤ,
ਜੋ ਬੜ੍ਹਕੇ ਹਿੱਲੇ।

ਗੋਰਾਂ ਗੱਡੇ ਪੰਜਾਬ ਵਿੱਚ,
ਬੁਨਿਆਦੀ ਕਿੱਲ੍ਹੇ।
ਚੋ ਕੇ ਖ਼ੂਨ ਪੰਜਾਬ ਦਾ,
ਵਿੱਚ ਗੋਰਾ ਠਿੱਲੇ।

ਕੱਕੀ ਕੱਕੀ ਝੰਡ ਵਾਲੇ,
ਜੋ ਬਾਘੜ ਬਿੱਲੇ।
ਲਾਲ ਸਿੰਘ ਤੇ ਚੇਤ ਸਿੰਘ,
ਉਨ੍ਹਾਂ ਨੂੰ ਮਿਲੇ।

ਉੱਠ ਵੇ ਮੇਰੇ ਲਾੜਿਆ,
ਬਣ ਕਾਲ ਦਾ ਭਾਈ।
ਤੂੰ ਗੋਰਾ ਵਿਚ ਪੰਜਾਬ ਦੇ,
ਨਾ ਛੱਡੀਂ ਕਾਈ।

ਅੱਗੋਂ ਲਾੜਾ ਬੋਲਿਆ,
ਮੈਂ ਨਹੀਓਂ ਜਾਣਾ।
ਮੈਂ ਕੀ ਜਾਣਾ ਤੇਗ਼ ਨੂੰ,
ਹੱਥ ਕੀਕਰ ਪਾਣਾ।

(ਉਥੇ) ਪਾਣੀ ਮਿਲੇ ਨਾ ਪੀਣ ਨੂੰ, ,
ਨਹੀਂ ਮਿਲਦਾ ਖਾਣਾ।
ਨਾਲ ਪਸੀਨੇ ਭਿੱਜ ਜਾਊ,
ਇਹ ਚਿੱਟਾ ਬਾਣਾ।

(ਮੈਂ) ਮੈਦਾਨੇ-ਜੰਗ ਵਿਚ,
ਨਹੀਂ ਪੈਰ ਜਾ ਪਾਣਾ।
ਹੱਟੀ ਦੇ ਵਿਚ ਬੈਠ ਕੇ,
ਨਿਤ ਮੌਜਾਂ ਮਾਣਾ।

ਤੇਰੇ ਆਖੇ ਲੱਗ ਕੇ,
ਜਾ ਖਾਵਾਂ ਟੰਬੇ।
ਬੋਦੀ ਤੇ ਹੱਥ ਫੇਰ ਕੇ,
ਪਿਆ ਲਾਲਾ ਕੰਬੇ।

ਹੱਥ ਨਾਲ ਮੈਂ ਅੱਜ ਤੱਕ,
ਨਹੀਂ ਮੱਖੀ ਮਾਰੀ।
ਜਦ ਮੱਛਰ ਬੋਲੇ ਰਾਤ ਨੂੰ,
ਜਿੰਦ ਕੰਬੇ ਕਾਰੀ।

ਖਟਮਲ ਔਂਦਾ ਵੇਖ ਕੇ,
ਮੱਤ ਜਾਏ ਮਾਰੀ।
ਥਰ ਥਰ ਕੰਬਾਂ ਕਮਲੀਏ,
ਤੱਕ ਤੇਜ ਕਟਾਰੀ।

ਇਥੇ ਸਾਰਾ ਦਿਨ ਚਾਹੇ ਤੂੰ,
ਖੂਹ ਗਿੜਾ ਲੈ।
ਭੇਜੀਂ ਨਾ ਤੂੰ ਜੰਗ ਨੂੰ,
ਚਾਹੇ ਹੱਥ ਜੁੜਾ ਲੈ।

(ਏਨੀ) ਸੁਣਕੇ ਸੱਜ ਵਿਆਹੀ ਨੇ,
ਤਿਊੜੀ ਪਾਈ।
ਕਿਉਂ ਨਾ ਤੈਨੂੰ ਮਾਰਿਆ,
ਜੰਮਦੇ ਨੂੰ ਮਾਈ।

ਜਣ ਕੇ ਪੁਤਰ ਕਾਇਰ,
ਕੁੱਖ ਨੂੰ ਲੀਕ ਲਵਾਈ।
ਸੁਣ ਕੇ ਨਾਂ ਤੂੰ ਜੰਗ ਦਾ,
ਚਾ ਹੋਸ਼ ਭੁਲਾਈ।

ਹੱਕਾ ਬੱਕਾ ਹੋ ਗਿਓਂ,
ਜਿਉਂ ਮਰਿਆ ਭਾਈ।
(ਪਰ) ਰਣ ਵਿਚ ਗੱਜਣ,
ਦਾੜ੍ਹੀਆਂ, ਤੂੰ ਘਰੜ ਮੁਨਾਈ।

ਆਖ਼ਰ ਕਹਿੰਦੀ ਬੁੱਢ੍ਹਆ,
ਉਠ ਰਣ ਵਿਚ ਜਾ ਤੂੰ।
(ਵੇ) ਗੈਰਾਂ ਦੇ ਕਰ ਡੱਕਰੇ,
ਹੱਥ ਤੇਗ਼ ਉਠਾ ਤੂੰ।

ਜਾਹ ਪਰ੍ਹਾਂ, ਨਾ ਹੱਸ ਪਈ,
ਕਿਉਂ ਜੰਗ ਨੂੰ ਜਾਵਾਂ।
ਕਿਸੇ ਦੇ ਬਦਲੇ ਆਪਣੀ,
ਕਿਉਂ ਜਾਨ ਗਵਾਵਾਂ।

ਪੁੱਤ ਬੇ-ਗਾਨੇ ਕਮਲੀਏ,
ਭੰਨ੍ਹ ਦੇਣਗੇ ਬਾਹਵਾਂ।
(ਮੈਂ) ਪੈਰ ਘਰੋਂ ਨਹੀਂ ਕੱਢਣਾ,
ਸੌਂਹ ਤੇਰੀ ਖਾਵਾਂ।

ਇਥੇ ਤੇਰੇ ਪਿਆਰ ਦੇ,
ਨਿਤ ਗੀਤ ਮੈਂ ਗਾਵਾਂ।
ਤੁਰ ਗਿਆ ਤਾਂ ਪਈ ਰੋਏਂਗੀ,
ਕਰ ਲੰਮੀਆਂ ਬਾਹਵਾਂ।

ਮੈਂ ਨਹੀਂ ਜਾਣਾ ਜੰਗ ਨੂੰ,
ਨਹੀਂ ਤੇਗ ਉਠਾਣੀ।
ਹੁਣ ਨਾ ਮੈਨੂੰ ਕਹੀਂ,
ਮੰਨ ਜਾਵੀਂ ਰਾਣੀ।

ਜੇ ਅੰਮ੍ਰਿਤ ਖੰਡੇ ਧਾਰ ਦਾ,
ਤੂੰ ਛਕਿਆ ਹੁੰਦਾ।
ਜੇ ਚਿਹਰਾ ਨਲੂਏ ਸ਼ੇਰ ਦਾ,
ਤੂੰ ਤੱਕਿਆ ਹੁੰਦਾ।

ਜੇ ਖੰਡਾ ਦੀਪ ਸਿੰਘ ਦਾ,
ਤੂੰ ਪਰਖਿਆ ਹੁੰਦਾ।
ਤਾਂ ਕੱਟ ਕੇ ਆਪਣਾ ਸੀਸ,
ਤਲੀ ਤੇ ਰੱਖਿਆ ਹੁੰਦਾ।

ਹੁਣ ਨੂੰ ਬੀੜਾ ਜੰਗ ਦਾ,
ਤੂੰ ਚੱਕਿਆ ਹੁੰਦਾ।
ਦਲ ਦੁਸ਼ਮਨ ਦਾ ਜੰਗ ਵਿਚ,
ਤੂੰ ਡੱਕਿਆ ਹੁੰਦਾ।

ਜਾ ਅੰਮ੍ਰਿਤ ਖੰਡੇ ਧਾਰ ਦਾ,
ਸਿੰਘਾਂ ਤੋਂ ਛੱਕ ਲੈ।
ਹੀਰ ਅਜ਼ਾਦੀ ਦੀ ਰਾਂਝਿਆਂ,
ਅੱਖਾਂ ਨਾਲ ਤਕ ਲੈ।

ਜਦ ਰੋਹ ਦੇ ਵਿਚ ਆ,
ਸੁਹਾਗਣ ਮਾਰੀ ਬੋਲੀ।
(ਤਾਂ) ਲਾਲੇ ਹੁਰਾਂ ਦੇ ਕਾਲਜੇ,
ਆ ਵੱਜੀ ਗੋਲੀ।

ਲੂੰ ਕੰਦੇ ਹੋਏ ਸ਼ਾਹ ਦੇ,
ਤੇ ਸ਼ਾਂਤੀ ਡੋਲੀ।
ਕਹਿੰਦੇ ਪੈ ਗਿਆ ਖੇਡਣਾ,
ਅੱਜ ਖੂਨ ਦੀ ਹੋਲੀ।

ਸਿੰਘਾਂ ਦੇ ਦਰ ਜਾ ਕੇ,
ਜਾ ਅੱਡਾਂ ਝੋਲੀ।
ਖੈਰ ਪਾਹੁਲ ਦਾ ਦਿਓ,
ਜਿੰਦ ਜਾਵਾਂ ਘੋਲੀ।

ਉਸ ਅੰਮ੍ਰਿਤ ਖੰਡੇ ਧਾਰ ਦਾ,
ਸਿੰਘਾਂ ਤੋਂ ਪੀਤਾ।
ਫਿਰ ਖੰਡਾ ਫੜ ਦੋ ਧਾਰ,
ਉਸ ਹੱਥ ਵਿਚ ਲੀਤਾ।

ਉਹਦੇ ਅੰਗ ਅੰਗ ਦੇ ਜੋਸ਼ ਦਾ,
ਟੱਲ ਖੜਕਨ ਲੱਗਾ।
ਉਹਦੇ ਰਗ਼ ਰਗ਼ ਅੰਦਰ ਖ਼ੂਨ,
ਅਣਖ ਦਾ ਗੜਕਨ ਲੱਗਾ।

ਉਹਦੇ ਧੜ ਦੇ ਅੰਦਰ ਬੀਰਤਾ,
ਬਲ ਖੜਕਨ ਲੱਗਾ।
ਉਹਦੇ ਤਨ ਦੇ ਅੰਦਰ ਤੀਰ,
ਜੋਸ਼ ਦਾ ਤੜਕਨ ਲੱਗਾ।

ਉਹਦੇ ਨੈਣਾਂ ਅੰਦਰ ਦਲ,
ਵੈਰੀ ਦਾ ਰੜਕਨ ਲੱਗਾ।
ਉਹ ਨਾਅਰਾ ਲਾ ਅਕਾਲ ਦਾ,
ਦਲ ਭੜਕਨ ਲੱਗਾ।

ਉਸ ਰੂਪ ਸ਼ੇਰ ਦਾ ਧਾਰ ਕੇ,
ਕਈ ਖੋਪਰ ਖੋਲੇ।
ਅੰਬਰ ਥਰ ਥਰ ਕੰਬਿਆ,
ਤੇ ਧਰਤੀ ਡੋਲੇ।

ਕੋਈ ਆਖੇ ਭੀਸ਼ਮ ਆ ਗਿਆ,
ਅਰਜਨ ਦਾ ਸਾਨੀ।
ਕੋਈ ਆਖੇ ਚੜ੍ਹਿਆ ਪਰਸਰਾਮ,
ਚਲ ਪਈ ਕਹਾਣੀ।

ਕੋਈ ਆਖੇ ਨਲੂਆ ਗੱਜਿਆ,
ਫੜ ਹੱਥੀਂ ਕਾਨੀ।
ਕੋਈ ਕਹਿੰਦਾ ਸ਼ਾਮ ਸਿੰਘ ਨੂੰ,
ਫਿਰ ਚੜ੍ਹੀ ਜਵਾਨੀ।

ਕੋਈ ਕਹੇ ਅਕਾਲੀ ਆ ਗਿਆ,
ਅੱਜ ਮੌਤ ਦਾ ਦਾਨੀ।
ਕੋਈ ਕਹੇ ਸਿੰਘ ਦਾ ਰੂਪ ਧਾਰ,
ਕੇ ਚੜ੍ਹੀ ਭਵਾਨੀ।

(ਉਥੇ) ਮੌਤ ਸੀ ਅੰਨ੍ਹੀ ਹੋ ਗਈ,
ਤੇ ਕਾਲ ਸੁਦਾਈ।
ਲਾਲ ਫਰਸ਼ ਤੇ ਧੜਾਂ ਦੀ,
ਸਿੰਘ ਮੰਡੀ ਲਾਈ।

ਗਿੱਦੜੋਂ ਸ਼ੇਰ ਬਣਾਂਦੇ,
ਅੰਮ੍ਰਿਤ ਦੀ ਸ਼ਕਤੀ।
ਚਿੜੀਓਂ ਬਾਜ਼ ਤੁੜਾਂਦੇ,
ਅੰਮ੍ਰਿਤ ਦੀ ਸ਼ਕਤੀ।

ਹਾਥੀ ਨਾਲ ਭਿੜਾਂਦੇ,
ਅੰਮ੍ਰਿਤ ਦੀ ਸ਼ਕਤੀ ।
ਲੱਖ ਨਾਲ ਇਕ ਲੜਾਂਦੇ,
ਅੰਮ੍ਰਿਤ ਦੀ ਸ਼ਕਤੀ।

ਜੋਸ਼ ਦਾ ਹੜ੍ਹ ਚੜ੍ਹਾਂਦੇ,
ਅੰਮ੍ਰਿਤ ਦੀ ਸ਼ਕਤੀ।
ਪਰਚਾ ਅਣਖ ਪੜ੍ਹਾਂਦੇ,
ਅੰਮ੍ਰਿਤ ਦੀ ਸ਼ਕਤੀ।

ਕੀਤਾ ਜਿਸ ਨੇ ਪਾਨ ਨਹੀਂ,
ਅੰਮ੍ਰਿਤ ਦਾ ਪਿਆਲਾ।
''ਬਾਲਮ'' ਐਸੇ ਕਾਇਰ ਦਾ,
ਦਰਗਾਹ ਮੂੰਹ ਕਾਲਾ।

# ਆਸ਼ਕ

ਸਿਰ ਤਲੀ ਤੇ ਰੱਖ ਕੇ ਦੇਣ ਹੋਕਾ ਜਿਨ੍ਹਾਂ ਪ੍ਰੇਮ ਦਾ ਕਰਨਾ ਵਪਾਰ ਹੋਵੇ।
ਚੜ੍ਹਕੇ ਸੂਲੀ ਤੇ ਵੇਖਦੇ ਰਾਹ ਆਸ਼ਕ ਜਿਨ੍ਹਾਂ ਮਾਹੀ ਦਾ ਕਰਨ ਦੀਦਾਰ ਹੋਵੇ।
ਦਿਲ ਦੀ ਸੇਜਾ ਤੇ ਬ੍ਰਿਹਾ ਵਿਛਾ ਛੱਡਣ ਜੇਕਰ ਮਾਹੀ ਦਾ ਔਣਾ ਇਕਰਾਰ ਹੋਵੇ।
ਸੁਖ ਸਵਰਗ ਤੇ ਰਾਜ ਨਾ ਤਾਜ ਭਾਉਂਦੇ ਜਿਨ੍ਹਾਂ ਅੱਖਾਂ ਵਿੱਚ ਵੱਸਿਆ ਯਾਰ ਹੋਵੇ।

ਉਨ੍ਹਾਂ ਤਖ਼ਤ ਤੇ ਚੜ੍ਹਕੇ ਕੀ ਲੈਣਾ ਜਿਹੜੇ ਇਸ਼ਕ ਦੀ ਚਿਖਾ ਤੇ ਚੜ੍ਹੇ ਹੋਵਣ।
ਉਨ੍ਹਾਂ ਵਿਦਿਆ ਪੜ੍ਹਕੇ ਕੀ ਲੈਣਾ ਜਿਹੜੇ ਪ੍ਰੇਮ ਪੁਰਾਣ ਨੂੰ ਪੜ੍ਹੇ ਹੋਵਣ।
ਉਨ੍ਹਾਂ ਕਿਸੇ ਘਰ ਦੇ ਕੀ ਸਾੜਨੇ ਨੇ ਜਿਹੜੇ ਬ੍ਰਿਹਾ ਦੀ ਅੱਗ ਵਿਚ ਸੜੇ ਹੋਵਣ।
ਉਨ੍ਹਾਂ ਵਾਸਤੇ ਕਿੱਥੇ ਅਜ਼ਾਦੀਆਂ ਨੇ ਜਿਹੜੇ ਪ੍ਰੇਮ ਦੀ ਜੇਲ੍ਹ ਵਿੱਚ ਤੜੇ ਹੋਵਣ।

## ਖ਼ਰੀਆਂ ਖ਼ਰੀਆਂ

ਮਨ ਮਾਹੀ ਦਾ ਉਹਨਾਂ ਕੀ ਮੋਹ ਲੈਣਾ,
ਜਿਹੜੇ ਬ੍ਰਿਹਾ ਦੀ ਅੱਗ ਵਿਚ ਸੜੇ ਹੀ ਨਹੀਂ।
ਉਹਨਾਂ ਤਾਈਂ ਕੀ ਵਸਲ ਦੀ ਰਾਤ ਆਉਣੀ,
ਰਾਹ ਵੇਖਣ ਲਈ ਸੂਲੀ ਜੋ ਚੜ੍ਹੇ ਹੀ ਨਹੀਂ।
ਉਹਨਾਂ ਮਾਹੀ ਦੇ ਮਜ਼ੇ ਸਵਾਹ ਪਾਉਣੇ,
ਜਿਹੜੇ ਮੌਤ ਪਾਸੋਂ ਮਰਨਾ ਪੜ੍ਹੇ ਹੀ ਨਹੀਂ।
ਉਹਨਾਂ ਦਿਲਾਂ ਦਾ ਕੀ ਵਪਾਰ ਕਰਨਾ,
ਜਿਹੜੇ ਪਿਆਰ ਬਾਜ਼ਾਰ ਵਿੱਚ ਵੜੇ ਹੀ ਨਹੀਂ।

ਦਿਲ ਦੇ ਦੀਵੇ ਵਿਚ ਰਖ ਕੇ ਪਰੇਮ ਬੱਤੀ,
ਹਉਮੈ ਸਾੜ ਕੇ ਜੋਤ ਜਗਾਈਦੀ ਏ।
ਕਾਸਾ ਖੋਪਰ ਦਾ ਫੜ ਕੇ ਹਥ 'ਬਾਲਮ',
ਫੇਰ ਪ੍ਰੀਤਮ ਦੀ ਕੁੰਡੀ ਖੜਕਾਈਦੀ ਏ।

ਕਿਸੇ ਲੱਬ ਲਈ ਜਿਹਨਾਂ ਪਿਆਰ ਪਾਇਆ,
ਉਹਨਾਂ ਠੱਗਾਂ ਨੇ ਪਰੇਮੀ ਕਹਾਵਣਾ ਕੀ।
ਜਿਹੜੇ ਦਿਲ ਨਜ਼ਰਾਨਾ ਨਾ ਦੇ ਸਕਣ,
ਰੁੱਠੇ ਮਾਹੀ ਨੂੰ ਉਹਨਾਂ ਮਨਾਵਣਾ ਕੀ।
ਸੁਖ ਸਾੜ, ਨਹੀਂ ਮਲੀ ਸੁਆਹ ਜਿਸ ਨੇ,
ਉਸਨੇ ਸੋਹਣੇ ਦਾ ਸਾਦਕ ਸਦਾਵਣਾ ਕੀ।
ਜੋ ਨਾ ਤੇਗ਼ ਦੀ ਨੋਕ ਤੇ ਨਾਚ ਨੱਚੇ,
ਉਸ ਨੇ ਪ੍ਰੀਤਮ ਨੂੰ ਨੱਚ ਰੀਝਾਵਣਾ ਕੀ।

ਪੁੱਠੀ ਖੱਲ ਲੁਹਾ ਕੇ ਨਾਲ ਛੁਰੀਆ,

ਜਾ ਕੇ ਪ੍ਰੀਤਮ ਦੇ ਬੂਹੇ ਵਿਛਾਈਦੀ ਏ।

ਕਾਸਾ ਖੋਪਰ ਦਾ ਫੜ ਕੇ ਹੱਥ 'ਬਾਲਮ',

ਫੇਰ ਪ੍ਰੀਤਮ ਦੀ ਕੁੰਡੀ ਖੜਕਾਈਦੀ ਏ।

ਮਜਨੂੰ ਬਣ ਕੇ ਜਿਸ ਨਹੀਂ ਖ਼ੂਨ ਦਿਤਾ,

ਉਸਨੇ ਦਿਲਬਰ ਦਾ ਕਰਨਾ ਦੀਦਾਰ ਕੀ ਏ।

ਸੂਲੀ ਚੜ੍ਹਿਆ ਨਹੀਂ ਜੋ ਮਨਸੂਰ ਵਾਂਗੂੰ,

ਉਸਦਾ ਆਸ਼ਕਾਂ ਨਾਲ ਵਿਹਾਰ ਕੀ ਏ।

ਪਿਆਰ ਵਾਸਤੇ ਜਿਸ ਨਹੀਂ ਪ੍ਰਾਨ ਦਿਤੇ,

ਉਸਨੇ ਪਾਉਣਾ ਪਿਆਰੇ ਦਾ ਪਿਆਰ ਕੀ ਏ।

ਡਰ ਜਿਸ ਨੂੰ ਸ਼ਰਮ ਤੇ ਸ਼ਾਨ ਦਾ ਏ,

ਉਸਨੇ ਮਾਹੀ ਨਾਲ ਕਰਨਾ ਇਕਰਾਰ ਕੀ ਏ।

ਲੋਕ ਲੱਜਿਆ ਸ਼ਰਮ ਤੇ ਸ਼ਾਨ ਪਹਿਲੇ,

ਚਿਖਾ ਪ੍ਰੇਮ ਦੀ ਵਿੱਚ ਜਲਾਈਦੀ ਏ।

ਕਾਸਾ ਖੋਪਰ ਦਾ ਫੜ ਕੇ ਹੱਥ 'ਬਾਲਮ',

ਫਿਰ ਪ੍ਰੀਤਮ ਦੀ ਕੁੰਡੀ ਖੜਕਾਈਦੀ ਏ।

# ਮਹਾਰਾਣਾ ਪਰਤਾਪ

ਅਕਬਰ ਪਾਤਸ਼ਾਹ ਸ਼ਾਹੀ ਗਰੂਰ ਅੰਦਰ,
ਜਦੋਂ ਹਿੰਦ ਦੀ ਅਣਖ ਮਿਟਾਣ ਲਗਾ।
ਸਮਝ ਸੋਚ ਬੇਅਣਖੇ ਹਿੰਦੂਆਂ ਦੀ,
ਜਦੋਂ ਛਤ੍ਰੀ ਸ਼ਾਨ ਛੁਪਾਣ ਲਗਾ।
ਮਹਾਰਾਣਾ ਪਰਤਾਪ ਦੀ ਅਣਖ ਜਦੋਂ,
ਮਾਨ ਸਿੰਘ ਦੇ ਵਾਂਗ ਰੁਲਾਣ ਲਗਾ।
ਬੱਬਰ ਸ਼ੇਰ ਨੂੰ ਗੋਸ਼ਤ ਦੇ ਵਿਚ ਪਿੰਜਰੇ,
ਮਾਨੋਂ ਹਰਨ ਸੀ ਫੜ ਕੇ ਬਿਠਾਣ ਲਗਾ।

ਮਹਾਰਾਣੇ ਪ੍ਰਤਾਪ ਨੂੰ ਕਹਿਣ ਲਗਾ,
ਮੇਰੀ ਸ਼ਾਨ ਅਗੇ ਤੈਨੂੰ ਝੁਕਣਾ ਪਊ।
ਮੇਰੇ ਹੁਕਮ ਅੰਦਰ ਤੈਨੂੰ ਪਊ ਤੁਰਨਾ,
ਜੇ ਮੈਂ ਰੋਕਾਂ ਤਾਂ ਪਲ ਵਿਚ ਰੁਕਣਾ ਪਊ।

ਅਗੋਂ ਅਣਖੀ ਪ੍ਰਤਾਪ ਜਵਾਬ ਦਿਤਾ,
ਸ਼ੇਰ ਹਰਨ ਨੂੰ ਸੀਸ ਝੁਕਾਂਵਦਾ ਨਹੀਂ।
ਚਿੜੀ ਬਾਜ਼ ਨੂੰ ਕੈਦ ਨਾ ਕਰ ਸਕੇ,
ਸੂਰਜ ਚੰਦ ਦੇ ਚਰਨ ਦਬਾਂਵਦਾ ਨਹੀਂ।
ਅੱਗ ਪਾਣੀ ਨਾ ਇਕ ਥਾ ਰਹਿਣ ਕਠੇ,
ਬ੍ਰਾਹਮਣ ਘਰ ਚਮਿਆਰ ਦੇ ਖਾਂਵਦਾ ਨਹੀਂ।
ਤੂੰ ਕੀਹ ਜੇ ਤੇਰਾ ਖੁਦਾ ਆਵੇ,
ਤਾਂ ਵੀ ਅੱਖ ਪਰਤਾਪ ਮਿਲਾਂਵਦਾ ਨਹੀਂ।

ਮਾਨ ਸਿੰਘ ਨੂੰ ਦੇ ਕੇ ਫੌਜ ਅਕਬਰ,
ਕਹਿੰਦਾ ਸਾੜ ਦੇ ਘਰ ਤੇ ਬਾਹਰ ਉਸਦਾ।
ਮਿਲ ਜਾਏ ਤਾਂ ਚੀਰ ਕੇ ਕਰ ਟੁਕੜੇ,
ਮ੍ਰਿਗ ਵਾਂਗਰਾਂ ਕਰ ਸ਼ਿਕਾਰ ਉਸਦਾ।

ਲੈ ਕੇ ਫੌਜ਼ ਬੇਅੰਤ ਨਾ ਅੰਤ ਕੋਈ,
ਆਪਣੀ ਕੌਮ ਤੇ ਕੌਮ ਗੱਦਾਰ ਚੜ੍ਹਿਆ।
ਰਫਲਾਂ ਰਹਿਕਲੇ ਤੀਰ ਤਲਵਾਰ ਤੋਪਾਂ,
ਬੇਅਣਖਾ ਲੈ ਕੇ ਹਥਿਆਰ ਚੜ੍ਹਿਆ।
ਘੇਰ ਲਿਆ ਪ੍ਰਤਾਪ ਦਾ ਸ਼ਹਿਰ ਸਾਰਾ,
ਅਗੋਂ ਵੇਖ ਪ੍ਰਤਾਪ ਸਰਦਾਰ ਚੜ੍ਹਿਆ।
ਲਾਏ ਧੜਾਂ ਦੇ ਢੇਰ ਪ੍ਰਤਾਪ ਜੋਧੇ,
ਮਾਸ ਖਾਣ ਲਈ ਭੂਤ ਪ੍ਰਵਾਰ ਚੜ੍ਹਿਆ।

ਆਖਰ ਛੱਡ ਕੇ ਸ਼ਾਹੀ ਮਹੱਲ ਆਪਣੇ,
ਅਣਖ ਆਨ ਤੇ ਜੋਸ਼ ਨੂੰ ਲੈ ਤੁਰਿਆ।
ਤੁਰਿਆ ਰਾਣੀ ਤੇ ਆਪਣਾ ਲੈ ਬੱਚਾ,
ਪਾਤਸ਼ਾਹ ਪੈਦਲ ਰਾਹੇ ਪੈ ਤੁਰਿਆ।

ਪਾਟੇ ਕੱਪੜੇ ਪੈਰਾਂ ਦੇ ਵਿਚ 'ਛਾਲੇ',
ਢਿਡੋਂ ਭੁੱਖੇ ਪਰ ਦਿਲ ਦਿਲਗੀਰ ਨਹੀਂ ਸੀ।
ਦੁੱਖਾਂ ਦਰਦਾਂ ਦੇ ਹੈਸੀ ਤੂਫਾਨ ਸਿਰ ਤੇ,
ਐਪਰ ਮਰਦ ਦੀ ਅੱਖ ਵਿਚ ਨੀਰ ਨਹੀਂ ਸੀ।

ਅਣਖ ਆਣ ਤੇ ਬੀਰਤਾ ਨਾਲ ਹੈਸਨ,
ਕੇਵਲ ਮੱਥੇ ਦੀ ਅੱਛੀ ਤਕਦੀਰ ਨਹੀਂ ਸੀ।
ਅਰਸ਼ੋਂ ਡਿਗ ਕੇ ਫਰਸ਼ ਤੇ ਪਿਆ ਹੈਸੀ,
ਪਾਸ ਕੋਈ ਸਰਦਾਰ ਵਜ਼ੀਰ ਨਹੀਂ ਸੀ।

ਫਿਰ ਵੀ ਮੂੰਹ ਦੇ ਵਿਚ ਆਵਾਜ਼ ਇਹ ਸੀ,
ਮੈਂ ਕੌਮ ਗੱਦਾਰ ਕਹਾਵਣਾ ਨਹੀਂ।
ਰੁਲ ਰੁਲ ਕੇ ਮਰਨ ਕਬੂਲ 'ਬਾਲਮ',
(ਪਰ) ਮੈਂ ਅਕਬਰ ਨੂੰ ਸਿਰ ਝੁਕਾਵਣਾ ਨਹੀਂ।

## ਸਿਦਕੀ ਸੂਰੇ

ਤਖਤ ਤਾਜ ਜ਼ੰਨਤ ਤੇ ਹੂਰਾਂ,

ਇਸਦੇ ਹਨ ਤਿਆਗੀ ਸੂਰੇ।

ਵਤਨ ਪ੍ਰਸਤੀ ਕੌਮੀ ਸੇਵਾ,

ਧਰਮ ਦੇ ਹੈਨ ਵੈਰਾਗੀ ਸੂਰੇ।

ਖੋਪਰ ਦਾ ਫੜ ਕਾਸਾ ਹਥੀਂ,

ਮੰਗਣ ਖੈਰ ਆਜ਼ਾਦੀ।

ਸੂਲੀ ਤੇ ਚੜ੍ਹ ਗਾਵਣ ਵਾਲੇ,

'ਬਾਲਮ' ਹੈਨ ਸੁਭਾਗੀ ਸੂਰੇ।

(ਸੂਬੇ ਦਾ ਕਹਿਣਾ)

ਤੱਕ ਕੇ ਤੇਰੇ ਹੁਸਨ ਤੋਂ,

ਮੈਂ ਸਦਕੇ ਜਾਵਾਂ।

ਦਿਲ ਨਜ਼ਰਾਨਾ ਕਰ ਅੱਖਾਂ,

ਦੇ ਵਿਚ ਬਿਠਾਵਾਂ।

ਲੱਗ ਕਾਲਜੇ ਨਾਲ ਬੇਟਾ,

ਕਰ ਖੁੱਲ੍ਹੀਆਂ ਬਾਹਵਾਂ ।

ਮੈਂ ਵਾਂਗ ਪਿਆਰੇ ਪੁੱਤਰਾਂ,

ਤੈਨੂੰ ਗੱਲ ਲਾਵਾਂ।

ਜੋ ਕੁਝ ਮੇਰੇ ਦਿਲ ਹੈ,
ਮੈਂ ਆਖ ਸੁਣਾਵਾਂ।
ਮੈਂ ਬੇਟੀ ਤੈਨੂੰ ਦੇ ਕੇ,
ਮਹਿਮਾਨ ਬਣਾਵਾਂ।

ਤੂੰ ਕਹਿ ਦੇ ਮੂੰਹੋਂ ਲਾ-ਇਲਾ,
ਤੇ ਛੱਡ ਦੇ ਸਿੱਖੀ।
ਮੋਮਨ ਬਣ ਕੇ ਦਿਲ,
ਦਿਮਾਗ਼ ਚੋਂ ਕੱਢ ਦੇ ਸਿਖੀ।

ਉਹ ਸੁੰਦਰ ਵਿਚ ਜਹਾਨ ਦੇ,
ਸਭ ਲੋਕ ਸਲ੍ਹਾਵਣ।
ਤਕ ਅਪੱਛਰਾਂ ਓਸ ਨੂੰ,
ਉਂਗਲਾਂ ਮੂੰਹ ਪਾਵਣ।

ਲੱਖਾਂ ਹੀਰਾਂ ਓਸ ਦੇ,
ਆ ਪੈਰ ਦਬਾਵਣ।
ਉਸ ਤੋਂ ਸੱਸੀਆਂ ਸੋਹਣੀਆਂ,
ਕਈ ਸਦਕੇ ਜਾਵਣ।

ਪਰੀਆਂ ਝੁਕ ਝੁਕ ਓਸ ਨੂੰ,
ਆ ਨਾਚ ਦਿਖਾਵਣ।
ਤੱਕ ਕੇ ਹੁਸਨ ਪਿਆਰ ਨੂੰ,
ਪਈਆਂ ਸ਼ਰਮਾਵਣ।

ਨੈਣ ਉਸਦੇ ਵੇਖ ਕੇ,
ਨਰਗਸ ਸ਼ਰਮਾਵੇ।
ਜੜ੍ਹਤ ਦੰਦਾਂ ਦੀ ਵੇਖ ਕੇ,
ਮੋਤੀ ਗਸ਼ ਖਾਵੇ।

ਮੂੰਹੋਂ ਕਿਰਦੇ ਫੁੱਲ,
ਜਦੋਂ ਹਸ ਜੀ ਬੁਲਾਵੇ।
ਤਾਰੇ ਟੁਟਣ ਅੰਬਰੋਂ,
ਜਦ ਨਗਮਾ ਗਾਵੇ।

ਸੂਰਜ ਚੰਦ ਸ਼ਰਮਾਂਵਦੇ,
ਜਦ ਬੁਰਕਾ ਲਾਹਵੇ।
ਖਿੜੇ ਬਸੰਤ ਬਹਾਰ,
ਜ਼ਰਾ ਜਦ ਹੱਸ ਵਿਖਾਵੇ।

ਖਾਕ ਬਣੇ ਕਾਫੂਰ,
ਜਿਸ ਥਾਂ ਪੈਰ ਟਿਕਾਵੇ।
ਹੁਸਨ ਇਸ਼ਕ ਆ ਨੱਚਦੇ,
ਜਦ ਨਗ਼ਮਾ ਗਾਵੇ।

ਤੂੰ ਹੁਸਨ ਇਸ਼ਕ ਤੇ ਐਸ਼ ਦਾ,
ਬਣ ਦਿਲ ਤੋਂ ਜਾਨੀ।
ਤੂੰ ਬਣ ਜਾ ਉਸਦਾ ਪਾਤਸ਼ਾਹ,
ਉਹ ਤੇਰੀ ਰਾਨੀ।

(ਸਿੱਖ ਦਾ ਕਹਿਣਾ)

ਮੈਂ ਠੁਡੇ ਮਾਰ ਕੇ ਡੋਲਿਆ,
ਨੂੰ ਪਰਾਂ ਭਵਾਵਾਂ।
ਮੈਂ ਹੂਰਾਂ ਪਰੀਆਂ ਤੇਰੀਆਂ,
ਗੁੱਤ ਵੱਢ ਭਜਾਵਾਂ।

ਮੈਂ ਥੁਕਾਂ ਤੇਰੇ ਤਖ਼ਤ ਤੇ,
ਫੜ ਲੰਬੂ ਲਾਵਾਂ।
ਮੈਂ ਇਸ ਰੰਗੀਲੇ ਮਹਿਲ ਤੇਰੇ,
ਕਈ ਫੜ ਕੇ ਢਾਵਾਂ।

ਮੈਂ ਹੁਸਨ ਇਸ਼ਕ ਦੀ ਐਸ਼ ਵਲ,
ਨਾ ਨੈਣ ਉਠਾਵਾਂ।
ਮੈਂ ਖ਼ਾਕ ਗੁਰੂ ਦਸਮੇਸ਼ ਦੀ,
ਚੁੱਕ ਮਸਤਕ ਲਾਵਾਂ।

ਮੇਰੀ ਰਗ ਰਗ ਅੰਦਰ ਅਣਖ,
ਆਨ ਪਏ ਦੇਣ ਸਲਾਹੀਂ।
ਸਿਖੀ ਛਡ ਕੇ ਦੀਨ ਵਲ,
ਨਾ ਮੂੰਹ ਭਵਾਈਂ।

(ਸੂਬੇ ਦਾ ਕਹਿਣਾ)

ਜੇਕਰ ਘਰ ਖੁਦਾ ਦਾ,
ਤੂੰ ਲੈਣਾ ਚਾਹੇਂ।
ਵਿਚ ਬਹਿਸ਼ਤਾਂ ਬੱਚਿਆ,
ਜੇ ਬਹਿਣਾ ਚਾਹੇਂ।

ਹੀਰੇ ਲਾਲ ਜਵਾਹਰ ਮੋਤੀ,
ਜੇ ਗਹਿਣਾ ਚਾਹੇਂ।
ਜੇ ਸੇਜਾਂ ਸੁੰਦਰ ਮਖਮਲੀ,
ਤੇ ਪੈਣਾ ਚਾਹੇਂ।

ਦੋਜ਼ਕ ਦਾ ਜੇ ਦੁਖ ਮੂਲ ਨਾ,
ਸਹਿਣਾ ਚਾਹੇਂ।
ਸੱਜੇ ਹੱਥ ਖੁਦਾ ਦੇ,
ਜੇ ਬਹਿਣਾ ਚਾਹੇਂ।

ਤਾਂ ਫਿਰ ਕਲਮਾ ਬੱਚਿਆ,
ਇਕ ਵਾਰ ਸੁਣਾ ਦੇ।
ਮੱਕੇ ਦੇ ਵਲ ਮੂੰਹ ਕਰ ਕੇ,
ਸੀਸ ਝੁਕਾ ਦੇ।

(ਸਿੱਖ ਦਾ ਕਹਿਣਾ)

ਹੀਰੇ ਲਾਲ ਜਵਾਹਰ ਨੂੰ,
ਦਸ ਮੈਂ ਕੀ ਕਰਨਾ।
ਛਡ ਕੇ ਸੇਜਾਂ ਠੰਡੀਆਂ,
ਮੈਂ ਭੱਠੀ ਸੜਨਾ।

ਮੈਂ ਨਾਹਰਾ ਲਾ ਅਕਾਲ ਦਾ,
ਹਸ ਸੂਲੀ ਚੜ੍ਹਨਾ।
ਮੈਂਕਤਲਗਾਹ ਵਿਚ ਬੈਠ ਕੇ,
ਸਤਿਨਾਮ ਹੈ ਪੜ੍ਹਨਾ।

ਹੂਰਾਂ ਛੜ ਕੇ ਮੌਤ ਦਾ,
ਮੈਂ ਪੱਲਾ ਫੜਨਾ।
ਜੰਨਤ ਨੂੰ ਠੁਕਰਾ ਕੇ,
ਵਿਚ ਦੋਜ਼ਕ ਵੜਨਾ।

ਲਾਲਚ ਦੇ ਵਿਚ ਸੂਬਿਆ,
ਮੈਂ ਆਉਣ ਨਹੀਂ ਲੱਗਾ।
ਡੋਲੇ ਕੰਜ ਕੁਆਰੀਆਂ ਦੇ,
ਵਿਆਹੁਣ ਨਹੀਂ ਲੱਗਾ।

ਜੇ ਕਲਮਾ ਕਹਿ ਕੇ ਸੂਬਿਆ,
ਮੈਂ ਨਹੀਂ ਹੈ ਮਰਨਾ।
ਜੇ ਕਲਮਾ ਕਹਿ ਕੇ ਕੂਚ,
ਹੈ ਕਰਨਾ।

ਜੇ ਕਲਮਾ ਕਹਿ ਕੇ ਪੈਰ,
ਕਬਰ ਵਿਚ ਨਹੀਂ ਹੈ ਧਰਨਾ।
ਜੇ ਕਲਮਾ ਕਹਿ ਕੇ ਫੇਰ,
ਜਮਾਂ ਤੋਂ ਨਹੀਂ ਹੈ ਹਰਨਾ।

ਕਹਿ ਕੇ,
ਫੇਰ ਜਮਾਂ ਦਬਾਣਾ ਇਕ ਦਿਨ।
ਜੇ ਕਲਮਾ ਕਹਿ ਕੇ ਫੇਰ,
ਹੋਣੀ ਨੇ ਖਾਣਾ ਇਕ ਦਿਨ।

ਤਾਂ ਫਿਰ ਕਲਮਾ ਸੂਬਿਆ,
ਮੈਂ ਮੂਲ ਨਹੀਂ ਕਹਿਣਾ।
ਜਦ ਤ਼ਕ ਰਹਾਂਗਾ ਜਗ ਤੇ,
ਵਿਚ ਸਿਖੀ ਰਹਿਣਾ।

(ਸੂਬੇ ਦਾ ਕਹਿਣਾ)

ਵਿਚ ਕੱਖਾਂ ਦੇ ਅੱਗ ਜਿਸ ਤਰ੍ਹਾਂ,
ਛੁਪ ਨਹੀਂ ਸਕਦੀ।
ਆਈ ਹੋਈ ਮੌਤ ਜਿਸ ਤਰ੍ਹਾਂ,
ਰੁਕ ਨਹੀਂ ਸਕਦੀ।

ਸ਼ੇਰ ਦੇ ਸਾਹਵੇਂ ਬੱਕਰੀ,
ਜਿਓਂ ਬੁੱਕ ਨਹੀਂ ਸਕਦੀ।
ਗੋਲੀ ਨਿਸ਼ਾਨੇ ਤੋਂ ਜਿਸ ਤਰ੍ਹਾਂ,
ਉੱਕ ਨਹੀਂ ਸਕਦੀ।

ਜਮਦੂਤਾਂ ਤੋਂ ਜਾਨ ਜਿਸ ਤਰ੍ਹਾਂ,
ਲੁਕ ਨਹੀਂ ਸਕਦੀ।
ਵਿਚ ਦੀਨ ਦੇ ਆਏ ਬਿਨਾਂ,
ਗਲ ਮੁੱਕ ਨਹੀਂ ਸਕਦੀ।

ਤੈਨੂੰ ਅੰਦਰ ਦੀਨ ਦੇ,
ਅੱਜ ਆਣਾ ਪਏਗਾ।
ਮੋਮਨ ਬਣ ਕੇ ਸੀਸ,
ਹੁਣੇ ਝੁਕਾਣਾ ਪਏਗਾ।

(ਸਿਖ ਦਾ ਕਹਿਣਾ)

ਸ਼ੇਰ ਕਦੀ ਵੀ ਮਿਰਗ ਨੂੰ,
ਨਹੀਂ ਸੀਸ ਝੁਕਾਂਦਾ।
ਚੰਨ ਟਟਹਿਣੇ ਦੇ ਕਦੀ,
ਨਹੀਂ ਚਰਨ ਦਬਾਂਦਾ।

ਮਾਨ ਸਰੋਵਰ ਛੱਡ,
ਹੰਸ ਨਹੀਂ ਛੱਪੜ ਨ੍ਹਾਂਦਾ।
ਹੀਰਾ ਦੇ ਕੇ ਕੌਡੀਆਂ,
ਨਹੀਂ ਕੋਈ ਵਟਾਂਦਾ।

ਮੱਖੀ ਦੇ ਸੰਗ ਬੈਠ ਕੇ,
ਨਹੀਂ ਭੌਰਾ ਖਾਂਦਾ।
ਪਾਣੀ ਅੱਗ ਦਾ ਮੇਲ ਨਹੀਂ,
ਇਹ ਜਗ ਫਰਮਾਂਦਾ।

ਕੀੜਾ ਜਿਵੇਂ ਪਹਾੜ ਨੂੰ,
ਉਠਾ ਨਹੀਂ ਸਕਦਾ।
ਤੂੰ ਵੀ ਮੈਨੂੰ ਦੀਨ ਵਿਚ,
ਲਿਆ ਨਹੀਂ ਸਕਦਾ।

ਸੱਤ ਸਮੁੰਦਰ ਸੂਬਿਆ,
ਸੁਕਾ ਸਕਦਾ ਏਂ।
ਫੂਕ ਮਾਰ ਪਹਾੜ ਨੂੰ,
ਉਡਾ ਸਕਦਾ ਏਂ।

ਤਾਰੇ ਗਿਣ ਹਿਸਾਬ ਤੂੰ,
ਸੁਣਾ ਸਕਦਾ ਏਂ।
ਚੰਨ ਸੂਰਜ ਵਿਚ ਨੈਨ ਦੇ,
ਲੁਕਾ ਸਕਦਾ ਏਂ।

ਮਰਿਆਂ ਦੇ ਤਨ ਜਾਨ,
ਸੂਬਿਆ ਪਾ ਸਕਦਾ ਏਂ।
ਮੁਰਦੇ ਕਬਰੋਂ ਕਢ ਕੇ,
ਨਚਾ ਸਕਦਾ ਏਂ।

(ਪਰ) ਮੈਨੂੰ ਸਿਖੀ ਸਿਦਕ ਤੋਂ,
ਭੁਲਾ ਨਹੀਂ ਸਕਦਾ।
ਵਿਚ ਸ਼ਰ੍ਹਾ ਦੇ ਸੂਬਿਆ,
ਤੂੰ ਲਿਆ ਨਹੀਂ ਸਕਦਾ।

(ਸੂਬੇ ਦਾ ਕਹਿਣਾ)

ਬੋਲੇਂ ਅਗੋਂ ਤਾੜ ਤਾੜ,
ਤੇਰੀ ਜੀਭ ਕਟਾਵਾਂ।
ਮਾਰ ਕੇ ਖੰਜਰ ਇਕ ਤੇਰਾ,
ਮੈਂ ਸੀਸ ਉਡਾਵਾਂ।

ਡੱਕਰੇ ਤੇਰੇ ਕਰ ਕੇ,
ਕੁੱਤਿਆਂ ਨੂੰ ਪਾਵਾਂ।
ਜੀਉਂਦਾ ਸਾੜਾਂ ਅੱਗ ਵਿਚ,
ਨਿਸ਼ਾਨ ਮਿਟਾਵਾਂ।

ਕੋਹਲੂ ਦੇ ਵਿਚ ਪਾ ਤੇਰੇ,
ਮੈਂ ਹੱਡ ਤੁੜਾਵਾਂ।
ਕਰ ਕੇ ਤੇਰਾ ਕੀਮੀਆਂ,
ਚੀਲਾਂ ਨੂੰ ਪਾਵਾਂ।

ਆਖੇ ਲਗ ਜਾ ਕਾਫਰਾ,
ਫਿਰ ਫਿਰ ਸਮਝਾਵਾਂ।
ਤੂੰ ਹੈਂ ਡਿਗਦਾ ਖਾਈ ਵਿਚ,
ਮੈਂ ਤਖਤ ਬਿਠਾਵਾਂ।

(ਸਿਖ ਦਾ ਕਹਿਣਾ)

ਹੱਥਾਂ ਉਤੇ ਖੂੰਨ ਮੇਰੇ ਦੀ,
ਮਹਿੰਦੀ ਲਾ ਲੈ।
ਚਰਬੀ ਮੇਰੀ ਕੱਢ ਕੇ,
ਤੂੰ ਜੋਤ ਜਗਾ ਲੈ।

ਹੱਡ ਪੀਹ ਕੇ ਤੂੰ ਪਾਪੀਆਂ,
ਪਕਵਾਨ ਪਕਾ ਲੈ।
ਖੱਲ ਲੁਹਾ ਕੇ ਸੌ ਵਾਰ,
ਮਿਰਦੰਗ ਮੜ੍ਹਾ ਲੈ।

ਕਰ ਕੇ ਮੇਰਾ ਕੀਮੀਆਂ,
ਤੂੰ ਰਾਹੜਾ ਲਾ ਲੈ।
ਕਤਲਗਾਹ ਵਿਚ ਕੋਹ ਕੇ,
ਤੂੰ ਈਦ ਮਨਾ ਲੈ।

ਮੈਂ ਨਹੀਂ ਤੇਰੇ ਦੀਨ ਤਖਤ,
ਤੇ ਤਾਜ ਦਾ ਲੋਭੀ।
ਜੰਨਤ ਹੂਰਾਂ ਹੁਸਨ ਐਸ਼,
ਨਹੀਂ ਰਾਜ ਦਾ ਲੋਭੀ।

ਇਸਲਾਮੀ ਕਲਮਾਂ ਭਰਨ ਤੋਂ,
ਇਨਕਾਰ ਈ ਮੇਰਾ।
ਸੀਸ ਧਰਮ ਤੋਂ ਦੇਣ ਲਈ,
ਤਿਆਰ ਈ ਮੇਰਾ।

ਜਿਸ ਕਾਲ ਦਾ ਡਰ ਦਏਂ,
ਓਹ ਯਾਰ ਈ ਮੇਰਾ।
ਧਰਮਰਾਜ ਦਾ ਡਰ ਨਹੀਂ,
ਸੇਵਾਦਾਰ ਈ ਮੇਰਾ।

ਬੰਦ ਬੰਦ ਕਟਵਾਉਣ ਦਾ,
ਇਕਰਾਰ ਈ ਮੇਰਾ।
ਖੰਜਰ ਛੁਰੇ ਤੇ ਛੁਰੀਆਂ,
ਸ਼ਿੰਗਾਰ ਈ ਮੇਰਾ।

ਮੌਤ ਮਹਿਬੂਬਾ ਨਾਲ ਦਿਲੋਂ,
ਪਿਆਰ ਈ ਮੇਰਾ।
ਸ਼ਹੀਦੀ ਤਾਂ ਇਕ ਸੂਬਿਆ,
ਵਿਹਾਰ ਈ ਮੇਰਾ।

ਆਖਰ ਲਗੇ ਕੋਹਣ ਸਿੰਘ ਨੂੰ,
ਪਕੜ ਕਸਾਈ।
ਸ਼ਾਹ ਰਗ ਵੱਢੀ ਛੁਰੀ ਨਾਲ,
ਰਤ ਨਹਿਰ ਵਗਾਈ।

ਨਾਲ ਛੱਤ ਦੇ ਬੰਨ੍ਹ ਕੇ,
ਪੁੱਠੀ ਖੱਲ ਲਾਹੀ।
ਚਰਬੀ ਸੋਹਣੇ ਸਿੱਖ ਦੀ,
ਚੀਲਾਂ ਨੂੰ ਪਾਈ।

ਵੇਖਣ ਵਾਲੇ ਰੋਂਵਦੇ,
ਪਾ ਹਾਲ ਦੁਹਾਈ।
ਸ਼ਰ੍ਹਾਂ ਦਾ ਹਾਸਾ ਨਿਕਲਿਆ,
ਕੁਦਰਤ ਕੁਰਲਾਈ।

ਆਖਰ ਦਮ ਤਕ ਸੂਰਮਾ,
ਰਿਹਾ ਪੜ੍ਹਦਾ ਬਾਣੀ।
ਯਾਦ ਰਹੂਗੀ 'ਬਾਲਮਾ',
ਸਿੱਖ ਦੀ ਕੁਰਬਾਨੀ

# ਪੀਰ ਬੁੱਧੂ ਸ਼ਾਹ

ਪੀਰ ਬੁੱਧੂ ਸ਼ਾਹ ਜੀ ਇਕ ਦਿਨ ਆਪਣੇ ਤਮਾਮ ਮੁਰੀਦਾਂ ਨੂੰ
ਕਲਗੀਧਰ ਪਾਤਸ਼ਾਹ ਦੀ ਸ਼ਕਤੀ, ਭਗਤੀ, ਬੀਰਤਾ,
ਪੀਰਤਾ, ਵਿਦਿਆ ਆਦਿਕ ਦਸਦੇ ਹਨ ਕਿ
ਆਪ ਕੀ ਸਨ

## (ਕਬਿੱਤ)

ਪੀਰਨ ਕੇ ਪੀਰ ਮੈਨੇ ਦੇਖੇ ਹੈਂ ਗੁਰੂ ਗੋਬਿੰਦ,
ਨਬੀਓਂ ਕੇ ਨਬੀ ਔਰ ਵਲੀਓਂ ਕੇ ਵਲੀ ਥੇ।
ਗ਼ਾਜੀਓਂ ਸੇ ਗਾਜ਼ੀ ਬੜੇ ਬੀਰਨ ਸੇ ਬੀਰ ਬੜੇ,
ਹਠੀਓਂ ਸੇ ਹਠੀ ਬੜੇ ਬਲੀਓਂ ਕੇ ਬਲੀ ਥੇ।
ਜੰਗ ਕੇ ਜਿਤਈਏ ਭਾਰੇ ਤੇਗ਼ ਕੇ ਚਲੱਈਏ ਬਹੁਤ,
ਰਣ ਖੇਤ ਜਾ ਕੇ ਵੁਹ ਮਚਾਤੇ ਤਰਥਲੀ ਥੇ।
ਮੁਕਤੀ ਕੇ ਦਾਨੀ ਵੁਹ ਗਿਆਨੀ ਸਭ ਲੋਗਨ ਸੇ,
ਦੁਖੀਓਂ ਕੇ ਦੁਖ ਵੁਹ ਮਿਟਾਤੇ ਭਾਂਤ ਭਲੀ ਥੇ।
ਹਿੰਦੂਓਂ ਕੇ ਰਾਮ ਔਰ ਬੋਧੀਓਂ ਕੇ ਬੁਧ ਭੀ ਥੇ,
ਖਾਲਸੇ ਕੇ ਗੁਰੂ ਅਰ ਮੋਮਨੋਂ ਕੇ ਅਲੀ ਥੇ।
ਹਿੰਦੂ ਵਾ ਮੁਸਲਮਾਨ ਆਦਮੀ ਔਰਤ ਮਿਲ,
ਫੂਲ ਬਰਸਾਤੇ ਗੁਰੂ ਜਾਤੇ ਜਿਸ ਗਲੀ ਥੇ।

-------

# ਭਗਵਾਨ

ਢੂੰਡੇ ਚਲਾ ਭਗਵਾਨ ਕੋ,

ਮੰਦਰ ਮੇਂ ਨਾ ਦੇਖਾ ਬਜ਼ਾਰ ਮੇਂ ਦੇਖਾ।

ਜਮਨਾ ਗਿਆ ਗੁਦਾਵਰੀ,

ਸਰਸ੍ਵਤੀ ਨਾ ਹਰਿਦੁਆਰ ਮੇਂ ਦੇਖਾ।

ਨਾ ਪੰਡਤ ਦੀ ਘੰਟੀ ਸੁਣ ਰਹਾ,

ਨਾ ਦੁਰਯੋਧਨ ਕੇ ਰੰਗ ਮਹਲ ਮੇਂ।

ਕੇਲੇ ਕਾ ਛਿਲਕਾ ਖਾ ਰਹਾ,

ਬਿਦੁਰ ਕੇ ਟੂਟੇ ਬਾਰ ਮੇਂ ਦੇਖਾ।

ਤਾਨ ਕੇ ਕਮਾਨੇਂ ਔਰ ਆਂਖੇ ਸੇ ਨਿਕਾਰ ਆਨੇ,

ਕਹੈ ਦੁਰਯੋਧਨ ਮੇਰੇ ਗ੍ਰਿਹ ਗਰ ਆਤੇ ਆਪ।

ਸੇਜ ਫੂਲੋਂ ਕੀ ਪੈ ਸੋਤੇ ਚਰਨ ਦੂਧ ਸੇ ਆ ਧੋਤੇ,

ਕੰਚਨ ਕੇ ਮੰਦਰੋਂ ਮੇ ਡੇਰਾ ਜੋ ਲਗਾਤੇ ਆਪ।

ਹਮ ਚਰਨ ਦਬਾਤੇ ਲਾਖੋਂ ਫੂਲ ਬਰਸਾਤੇ ਗਾਤੇ,

ਹਲਵਾ ਖੀਰ ਪੂੜੀਆਂ ਮਠਿਆਈ ਖੂਬ ਖਾਤੇ ਆਪ।

ਥਾ ਬਿਦੁਰ ਬਲ ਹੀਣਾ ਖਾਇਆ ਸਾਗ ਜਾ ਅਲੂਣਾ,

ਟੂਟੀ ਫੂਟੀ ਝੌਂਪੜੀ ਮੇਂ ਕਸ਼ਟ ਕਿਉਂ ਉਠਾਤੇ ਆਪ।

## ਭਗਵਾਨ ਦਾ ਜਵਾਬ

ਹੰਸ ਬੋਲੇ ਭਗਵਾਨ ਸੁਣੋ ਰਾਜਾ ਲਾ ਕੇ ਕਾਨ,

ਕੰਚਨੋਂ ਕੇ ਮੰਦਰੋਂ ਸੇ ਝੌਂਪੜੀ ਪਿਆਰੀ ਹੈ।

ਸਾਗ ਖੀਰ ਸੇ ਭੀ ਮੀਠਾ ਐਸਾ ਕਭੀ ਨਾ ਖਾ ਡੀਠਾ,

ਹਰ ਜਸ ਗਾਤੇ ਰਾਤ ਸੁੰਦਰ ਗੁਜ਼ਾਰੀ ਹੈ।

ਤੇਰੇ ਗ੍ਰਿਹ ਆਤੇ ਏਤਾ ਸੁਖ ਨਾਹੀਂ ਪਾਤੇ ਹਮ,

ਤੇਰੀ ਤੋ ਸੁਰਤਿ ਹੰਕਾਰ ਬਲੀ ਮਾਰੀ ਹੈ।

ਤੂੰ ਹੈ ਅਭਿਮਾਨੀ ਅਗਿਆਨੀ ਨਾ ਗਿਆਨ ਤੋਹਿ,

ਪ੍ਰੇਮ ਸੇ ਪਿਆਰਾ ਮਿਲੇ 'ਬਾਲਮ' ਬੀਚਾਰੀ ਹੈ।

# ਸ਼ਕਤੀਏ ਗੁਰੂ ਨਾਨਕ

ਨਾਨਕ ਕੀ ਨਜ਼ਰੋਂ ਮੇਂ,
ਨਜ਼ਰ ਹੈ ਇਲਾਹੀ।
ਹੈ ਦਸਤੇ ਮੁਬਾਰਕ,
ਮੇਂ ਉਨ ਕੇ ਖ਼ੁਦਾਈ।
ਕਾਨੋਂ ਮੇਂ ਉਨ ਕੇ,
ਗਰੀਬੋਂ ਕੀ ਚੀਖੇਂ।
ਦਿਲ ਮੇਂ ਦਰਦ ਹੈ,
ਜ਼ਬਾਂ ਪੇ ਸਚਾਈ।

ਹਰਿ ਜਾਂ ਬਰਗੇ ਗੁਲ ਮੇਂ,
ਨਾਨਕ ਕੀ ਹਰਿ ਸੂ ਬੂ ਹੈ।
ਹਰ ਜਗ੍ਹਾ ਹਰ ਆਂਖ ਮੇਂ,
ਨਾਨਕ ਕੀ ਜੁਸਤ-ਜੂ ਹੈ।
ਸੂਰਜ ਵਾ ਚਾਂਦ ਤਾਰੇ,
ਰੌਸ਼ਨ ਹੈਂ ਨਾਨਕ ਨੂਰ ਸੇ।
ਹਰਿ ਜ਼ੁਬਾਂ ਹਰਿ ਕਾਨ ਮੇਂ,
ਨਾਨਕ ਕੀ ਗੁਫਤਗੂ ਹੈ।

ਨਾ ਪੰਡਤ ਕਾ ਪ੍ਰੇਮੀ ਹੈ,
ਨਾ ਮੀਆਂ ਪੇ ਮੇਹਰਬਾਨ ਹੈ।
ਜੰਞੂ ਤਿਲਕ ਲਗਾਤਾ ਨਹੀਂ,
ਨਾ ਵੋਹ ਸੁੰਨਤਵਾਨ ਹੈ।
ਸੂਰਤੇ ਉਲਫ਼ਤ ਹੈ,
ਉਲਫਤ ਉਸ ਕਾ ਮਜ਼ਬ ਹੈ।
ਉਲਫ਼ਤ ਸੇ ਮਿਲਤਾ ਹੈ,
ਕਿਉਂਕਿ ਵੁਹ ਹੁਕਮਰਾਨ ਹੈ।

ਮਿਲਾ ਮਦੀਨਾ ਮੇਂ ਕਿਸੀ ਕੋ,
ਬਗਦਾਦ ਗਾਤਾ ਮਿਲ ਗਿਆ।
ਮਿਲਾ ਬਹਿਸ਼ਤੋਂ ਮੇਂ ਕਿਸੀ ਕੋ,
ਪੱਥਰ ਛੁੜਾਤਾ ਮਿਲ ਗਿਆ।
ਮਿਆ ਖੁਦਾ ਬਨ ਕਿਸੀ ਕੋ 'ਬਾਲਮ'
ਬਿਗੜੀ ਬਨਾਤਾ ਮਿਲ ਗਿਆ।

## ਇਨਸਾਨ ਰੱਬ ਨੂੰ

ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।
ਮੈਂ ਵਿੱਚ ਤੇਰੇ ਤੂੰ ਵਿੱਚ ਮੇਰੇ,
ਇਕ ਦੂਜੇ ਵਿਚ ਹੁੰਦੇ ਡੇਰੇ।
ਤੇਰਾ ਜਸ ਵਡਿਆਈ ਹੁੰਦਾ,
ਮੇਰਾ ਰੂਪ ਇਲਾਹੀ ਹੁੰਦਾ।
ਮੌਤ ਦਾ ਮੈਂ ਮਹਿਮਾਨ ਨਾ ਹੁੰਦਾ।
ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।
ਕੋਈ ਮੈਨੂੰ ਕਹਿੰਦਾ ਰਾਮ,
ਕੋਈ ਕਹਿੰਦਾ ਜੈ ਘਨਸ਼ਾਮ।
ਕੋਈ ਕਹਿੰਦਾ ਲਾਏ-ਲਾ,
ਕੋਈ ਕਹਿੰਦਾ ਓਅੰ ਸੁਹਾ।
ਮੈਂ ਪਾਂਧੀ ਪਹਿਚਾਨ ਨਾ ਹੁੰਦਾ।
ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਕੋਈ ਲੱਭਦਾ ਮੰਦਰ ਮੈਨੂੰ,
ਕੋਈ ਮੱਕੇ ਅੰਦਰ ਮੈਨੂੰ।
ਪੜ੍ਹਦੇ ਮੇਰੀਆਂ ਸਭ ਨਿਮਾਜ਼ਾ,
ਕੱਢਦੇ ਮੇਰੀਆਂ ਸੌ ਨਿਆਜ਼ਾਂ।
ਮੈਂ ਜ਼ੁਲਮੀ ਤੂਫਾਨ ਨਾ ਹੁੰਦਾ।
ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਮੈਨੂੰ ਸਾਰੇ ਸੀਸ ਝੁਕਾਂਦੇ,
ਮੇਰੇ ਨਾਂ ਤੋਂ ਸਦਕੇ ਜਾਂਦੇ।
ਘਰ ਘਰ ਮੇਰੇ ਆਸ਼ਕ ਹੁੰਦੇ,
ਸਾਰੇ ਮੇਰੇ ਸਾਦਕ ਹੁੰਦੇ।
ਹਰਗਿਜ਼ ਮੈਂ ਸ਼ੈਤਾਨ ਨਾ ਹੁੰਦਾ।
ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਕਿਸੇ ਦੇ ਆਖੇ ਰੁਕਦਾ ਨਾ ਮੈਂ,
ਕਿਸੇ ਦੇ ਸਾਂਹਵੇਂ ਝੁਕਦਾ ਨਾ ਮੈਂ।
ਹਾਂ ਜੀ, ਹਾਂ ਜੀ ਕਰਦਾ ਨਾ ਮੈਂ,
ਕਿਸੇ ਦਾ ਪਾਣੀ ਭਰਦਾ ਨਾ ਮੈਂ।
ਮੇਰਾ ਇਹ ਧਿਆਨ ਨਾ ਹੁੰਦਾ,
ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਮੁਰਗੀ ਅੰਡੇ ਖਾਂਦਾ ਨਾ ਮੈਂ,
ਵਿਸਕੀ ਪੈਗ ਉੜ੍ਹਾਂਦਾ ਨਾ ਮੈਂ।
ਹੁਸਨ ਵੇਖ ਕੇ ਹੱਸਦਾ ਨਾ ਮੈਂ,
ਜ਼ੁਲਫ ਦੇ ਕੁੰਡਲ ਫੱਸਦਾ ਨਾ ਮੈਂ।

ਮੈਂ ਪਾਪੀ ਪਹਿਚਾਨ ਨਾ ਹੁੰਦਾ

ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਵੀਰਾਂ ਨਾਲ ਨਾ ਵੀਰ ਲੜਾਂਦਾ,

ਸੰਖ ਬਾਂਗ ਦੇ ਵੈਰ ਨਾ ਪਾਂਦਾ।

ਮੰਦਰ ਦੇ ਬੁੱਤ ਢਾਂਹਦਾ ਨਾ ਮੈਂ,

ਮਸਜਿਦ ਨੂੰ ਅੱਗ ਲਾਂਦਾ ਨਾ ਮੈਂ।

ਮੈਂ ਕਦੀ ਸ਼ੈਤਾਨ ਨਾ ਹੁੰਦਾ,

ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਹੁਸਨ ਫੁੱਲ ਦਾ ਭੌਰ ਨਾ ਹੁੰਦਾ,

ਚੰਦ ਦਾ ਮੈਂ ਚਕੋਰ ਨਾ ਹੁੰਦਾ।

ਪਿਆਰ ਦੇ ਫੰਧੇ ਮੂਲ ਨਾ ਪਾਂਦਾ,

ਨਾ ਮੈਂ ਕਿਸੇ ਦਾ ਦਿਲ ਚੁਰਾਂਦਾ।

ਕਿਸੇ ਦਾ ਮੈਂ ਸਹਿਬਾਨ ਨਾ ਹੁੰਦਾ।

ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਜੋਤ ਨਾਲੋਂ ਵਿਛੋੜ ਕੇ ਮੈਨੂੰ,

ਮਾਲਾ ਨਾਲੋਂ ਤੋੜ ਕੇ ਮੈਨੂੰ।

ਕੀ ਮਿਲਿਆ ਏ ਤੈਨੂੰ ਰੱਬਾ,

ਦਸ ਉਰ੍ਹਾਂ ਹੋ ਮੈਨੂੰ ਰੱਬਾ।

ਮੈਂ ਐਡਾ ਹੈਰਾਨ ਨਾ ਹੁੰਦਾ।

ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਧਰਮ ਰਾਜ ਤੋਂ ਡਰਦਾ ਨਾ ਮੈਂ,

ਮੌਤ ਕੋਲੋਂ ਵੀ ਮਰਦਾ ਨਾ ਮੈਂ।

ਮੈਥੋਂ ਕੰਬਦਾ ਅਜ਼ਰਾਈਲ,

ਪਾਣੀ ਭਰਦਾ ਜ਼ਬਰਾਈਲ।

ਕਾਲ ਪਾਸੋਂ ਮੈਂ ਖਾਣ ਨਾ ਹੁੰਦਾ।

ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਮੈਨੂੰ ਪਾਪੀ ਕਹਿਣਾ ਛੱਡਦੇ,

ਮੇਰੇ ਪਿਛੇ ਪੈਣਾ ਛੱਡਦੇ।

ਖੁਦ ਹੀ ਮੈਥੋਂ ਪਾਪ ਕਰਾਵੇਂ,

ਫਿਰ ਨਰਕਾਂ ਦੇ ਦਾਬੇ ਲਾਵੇਂ।

ਮੇਰਾ ਕਦੀ ਇਹ ਬਿਆਨ ਨਾ ਹੁੰਦਾ,

ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

ਜੋਸ਼ ਨਾਲ ਫਿਰ ਜੋਤ ਮਿਲਾ ਲੈ।

ਅਪਣੇ ਪੱਲੇ ਆਪਣਾ ਪਾ ਲੈ।

ਹੱਥ ਜੋੜ ਕੇ ਧੌਣ ਝੁਕਾਈ,

'ਬਾਲਮ' ਦੀ ਮੰਨ ਹਾਲ ਦੁਹਾਈ।

ਮੇਰਾ ਨੱਕ ਘਸਾਣ ਨਾ ਹੁੰਦਾ।

ਕਾਸ਼ ਜੇ ਮੈਂ ਇਨਸਾਨ ਨਾ ਹੁੰਦਾ।

# ਸਰਹੰਦ ਦੀ ਦੀਵਾਰ

ਖੜੇ ਹੋ ਕੇ ਦੀਵਾਰ ਵਿਚ ਕਹਿਣ ਲਗੇ,
ਅਸਾ ਪੰਥ ਲਈ ਮਹਿਲ ਬਨਾਵਣਾ ਏਂ।
ਥਾਂ ਇੱਟਾਂ ਦੇ ਚਿਣਾਂਗੇ ਸਿਰ ਆਪਣੇ,
ਗਾਰਾ ਗੋਸ਼ਤ ਤੇ ਮਿੱਝ ਦਾ ਲਾਵਣਾ ਏਂ।
ਪੋਚਾ ਖ਼ੂੰਨ ਦਾ ਫੇਰ ਕੇ ਫਰਸ਼ ਉਤੇ,
ਲਾਹ ਕੇ ਖੱਲ ਕਲੀਨ ਵਿਛਾਵਣਾ ਏਂ।
ਅਸਾਂ ਚਰਬੀ ਪੰਘਾਰ ਕੇ ਤੇਲ ਵਾਂਗਰ,
ਸਿਖ ਪੰਥ ਲਈ ਗੈਸ ਜਗਾਵਣਾ ਏਂ।

ਤਖ਼ਤ ਤਾਜ ਤੇ ਹੂਰਾਂ ਦੇ ਨਾਜ਼ ਨਖਰੇ,
ਸਾਡੇ ਦਿਲ ਤੇ ਅਸਰ ਨਹੀਂ ਪਾ ਸਕਦੇ।
ਝੁੱਕ ਗਏ ਜੋ ਸਿਰ ਦਸਮੇਸ਼ ਅਗੇ
ਮੱਕੇ ਵੱਲ ਨਹੀਂ ਹੁਣ ਝੁਕਾ ਸਕਦੇ।

ਜਦੋਂ ਖੜੇ ਸਨ ਲਾਲ ਦੀਵਾਰ ਅੰਦਰ,
ਹੈਸਨ ਹੱਸਦੇ ਦਿਲ ਦਿਲਗੀਰ ਨਹੀਂ ਸੀ।
ਦੁਸ਼ਮਨ ਅਤੇ ਜੱਲਾਦ ਸਨ ਚੌਹੀਂ ਪਾਸੀਂ,
ਕੋਲ ਮਾਤਾ ਪਿਤਾ ਕੋਈ ਵੀਰ ਨਹੀਂ ਸੀ।
ਤੜਫ ਰਹੀਆਂ ਸੀ ਦਰਦ ਦੇ ਨਾਲ ਜਾਨਾਂ,
ਐਪਰ ਮਰਦਾਂ ਦੀ ਅੱਖ ਵਿਚ ਨੀਰ ਨਹੀਂ ਸੀ।
ਦੱਬੇ ਹੋਏ ਸੀ ਇੱਟਾਂ ਦੀ ਤਹਿ ਅੰਦਰ,
ਗਲ ਸ਼ਰ੍ਹਾਂ ਦੀ ਪਾਈ ਜ਼ੰਜੀਰ ਨਹੀਂ ਸੀ।

ਅਣਖ ਆਨ ਤੇ ਜੋਸ਼ ਸਨ ਖੜੇ ਹਾਜ਼ਰ,
ਭਗਤੀ ਬੀਰਤਾ ਗਰਦਨ ਝੁਕਾਈ ਹੋਈ ਸੀ।
ਧਰਮ ਹੱਸਦਾ ਸੀ ਤਕ ਬੀਰਤਾ ਨੂੰ,
ਕੋਲ ਸ਼ਮ੍ਹਾਂ ਸ਼ਰਮਿੰਦੀ ਸ਼ਰਮਾਈ ਹੋਈ ਸੀ।

ਵਾਂਗ ਫੁੱਲਾਂ ਦੇ ਫੁਲ ਦੋ ਖਿੜੇ ਹੈਸਨ,
ਵੇਖ ਦਰਦੇ-ਦਿਲ ਕੁਰਲਾਣ ਲਗਾ।
ਫੁੱਟ ਫੁੱਟ ਕੇ ਧਰਤੀ ਰੋਣ ਲਗੀ,
ਅੰਬਰ ਵੇਖ ਕੇ ਤੇ ਫਟ ਜਾਣ ਜਾਣ ਲਗਾ।
ਲੱਗੀ ਅੱਗ ਪਹਾੜਾਂ ਦੇ ਫਟੇ ਸੀਨੇ,
ਸੂਰਜ ਰੋ ਰੋ ਕੇ ਗਸ਼ ਖਾਣ ਲਗਾ।
ਰੋਣ ਲਗੀਆਂ ਧੁੱਪ ਤੇ ਛਾਂ ਮਿਲ ਕੇ,
ਸਬਰ ਵੇਖ ਕੇ ਜ਼ੁਲਮ ਸ਼ਰਮਾਣ ਲਗਾ।

ਹਠ ਵੇਖ ਕੇ ਸ਼ਰ੍ਹਾਂ ਨੇ ਵੈਣ ਪਾਏ,
ਸਿਦਕ ਵੇਖਕੇ ਦੀਨ ਘਬਰਾ ਗਿਆ ਸੀ।
ਜਿੱਤ ਵੇਖ ਕੇ ਹਾਰ ਕੁਰਲਾ ਉਠੀ,
ਪਿਆਰ ਵੇਖ ਕੇ ਪਾਪ ਸ਼ਰਮਾ ਗਿਆ ਸੀ।

ਸਾਨੂੰ ਵੇਖ ਕੇ ਖੁਸ਼ੀ ਦੇ ਨਾਲ ਹੱਸੋ,
ਤੁਸੀਂ ਕਿਉਂ ਜੇ ਰੋਣ ਕੁਰਲਾਣ ਲੱਗੇ।
ਜਿੱਥੇ ਗਏ ਨੇ ਵਡੇ ਭਰਾ ਸਾਡੇ,
ਸ਼ੁਕਰ ਕਰ ਕੇ ਅਸੀਂ ਵੀ ਜਾਣ ਲੱਗੇ।
ਔਹ ਵੇਖ ਲਓ ਬਾਹੀਂ ਫੈਲਾ ਦੋਵੇਂ,
ਕਰ ਕਰ ਸੈਨਤਾਂ ਸਾਨੂੰ ਬੁਲਾਣ ਲੱਗੇ।
ਸਾਡੀ ਦਾਦੀ ਨੂੰ ਦਿਓ ਸੰਦੇਸ਼ ਜਾ ਕੇ,
ਤੇਰੇ ਵੱਲ ਨਹੀਂ ਪੋਤਰੇ ਆਣ ਲੱਗੇ।

ਖਾਰੇ ਸਗਨਾਂ ਦੇ ਸਮਝ ਦੀਵਾਰ ਤਾਈਂ,
ਅਸਾਂ ਆਪਣੇ ਲਹੂ ਵਿਚ ਨਹਾਵਣਾ ਏਂ।
ਘੋੜੀ ਅਣਖ ਦੀ ਚੜ੍ਹ ਕੇ ਅਸਾਂ 'ਬਾਲਮ',
ਲਾੜੀ ਮੌਤ ਨੂੰ ਅੱਜ ਵਿਹਾਵਣਾ ਏਂ।

## ਸੀਤਾ ਵਿਰਲਾਪ

ਆ ਵੇ ਪ੍ਰੀਤਮ ਤੇਰੀ ਖ਼ਾਤਰ, ਦਿਲ ਦਾ ਪਲੰਘ ਬਣਾਵਾਂ,
ਖੱਲ ਲੁਹਾ ਕੇ ਕਰਾਂ ਵਿਛਾਈ, ਖ਼ੂਨ ਦੀ ਮਹਿੰਦੀ ਲਾਵਾਂ।
ਰਖਾਂ ਪਾਵਿਆਂ ਥੱਲੇ ਸਿਰ ਨੂੰ, ਟੁਕੜੇ ਚਾਰ ਬਣਾ ਕੇ,
ਤਖ਼ਤ ਤਾਜ ਦੀ ਲੋੜ ਨਾ ਮੈਨੂੰ ਦਰਸ਼ਨ ਲਈ ਕੁਰਲਾਵਾਂ।

ਮੇਰੇ ਸਾਸ ਜੁਦਾਈ ਨੇ ਜੁਦਾ ਕੀਤੇ,
ਕੱਲੀ ਕੂੰਜ ਦੇ ਵਾਂਗ ਕੁਰਲਾਨੀ ਆਂ ਮੈਂ।
ਹਵਾ ਨਾਲ ਜੇ ਝੁੱਗੀ ਦਾ ਕੱਖ ਹਿਲੇ,
ਸਮਝਾਂ ਰਾਮ ਆਏ ਰਾਹ ਤਕਾਨੀ ਆਂ ਮੈਂ।
ਪੀਣ ਵਾਸਤੇ ਹੰਝੂ ਨਸੀਬ ਮੇਰੇ,
ਖਾਣ ਵਾਸਤੇ ਠੋਕਰਾਂ ਖਾਨੀ ਆਂ ਮੈਂ।
ਮੈਨਾਂ ਵਾਂਗ ਵਿਚ ਪਿੰਜਰੇ ਕੈਦ ਹੋਈ,
ਹਿਜ਼ਰ ਤੇਰੇ ਵਿਚ ਸੁੱਕਦੀ ਜਾਨੀ ਆਂ ਮੈਂ।
ਭੁੱਲ ਗਿਆ ਏ ਸੀਤਾ ਦਾ ਪਿਆਰ ਤੈਨੂੰ,
ਤਦੇ ਭੁੱਲ ਮੈਨੂੰ ਕਿਤੇ ਰਹਿ ਗਿਆ ਏਂ।
ਤੂੰ ਹੈਂ ਭੌਰਾ ਤੇ ਫੁੱਲ ਬੇ-ਅੰਤ ਤੇਰੇ,
ਕਿਸੇ ਚਮਕਦੀ ਕਲੀ ਤੇ ਬਹਿ ਗਿਆ ਏਂ।

ਤੂੰ ਕੀ ਕਦਰ ਵਿਛੋੜੇ ਦੀ ਜਾਣਦਾ ਏਂ,

ਸੀਤਾ ਵਰਗਾ ਦਿਲ ਬਣਾ ਕੇ ਤੱਕ।

ਜਿਸ ਅੱਗ ਵਿਚ ਸੀਤਾ ਹੈ ਸੜੀ ਜਾਂਦੀ,

ਕਦੇ ਆਪਣਾ ਤਨ ਚੜ੍ਹਾ ਕੇ ਤੱਕ।

ਜਿਹੜੇ ਬ੍ਰਿਹੋਂ ਦੇ ਗੀਤ ਮੈਂ ਨਿੱਤ ਗਾਵਾਂ,

ਭਰੇ ਨੈਣਾਂ ਦੇ ਨਾਲ ਉਹ ਗਾ ਕੇ ਤੱਕ।

ਜਿਸ ਪਰੇਮ ਦੀ ਚਿਖਾ ਤੇ ਚੜ੍ਹੀ ਆਂ ਮੈਂ,

ਵਿਚ ਆਪਣੇ ਆਪ ਨੂੰ ਪਾ ਕੇ ਤੱਕ।

ਗੱਲਾਂ ਭੁੱਲ ਗਈਆਂ ਜਦ ਤੂੰ ਆਖਦਾ ਸੈਂ,

ਸੀਤਾ ਤੇਰੇ ਬਿਨਾਂ ਮੇਰਾ ਜੀਣ ਨਾਹੀਂ।

ਐਵੇਂ ਝੂਠੀਆਂ ਅੱਥਰਾਂ ਕੇਰਦਾ ਸੈਂ,

ਤੇਰੇ ਬਿਨਾਂ ਮੇਰਾ ਖਾਣ ਪੀਣ ਨਾਹੀਂ।

ਲੋਕੀਂ ਮਿਲਦੇ ਜੇਹਲ ਦੇ ਕੈਦੀਆਂ ਨੂੰ,

ਮੇਰੀ ਜੇਹਲ ਵਿਚ ਵੀ ਮੁਲਾਕਾਤ ਹੈ ਨਹੀਂ।

ਕੰਤਾਂ ਵਾਲੀਆਂ ਸੌਂਦੀਆਂ ਰਾਤ ਸੁਖ ਦੀ,

ਸੀਤਾ ਵਾਸਤੇ ਸੁਖਾਂ ਦੀ ਰਾਤ ਹੈ ਨਹੀਂ।

ਚਰਨੀਂ ਲਗੀਆਂ ਦੇ ਕੰਤ ਦੁਖ ਵੰਡਣ,

ਕੋਈ ਸੀਤਾ ਦੀ ਪੁੱਛਦਾ ਵਾਤ ਹੈ ਨਹੀਂ।

ਮੈਂ ਤਾਂ ਉਹੀ ਹਾਂ ਜਿਹੀ ਮੈਂ ਸਾ ਪਹਿਲੇ,

ਤੇਰੇ ਵਿਚ ਪਹਿਲੀ ਗੱਲਬਾਤ ਹੈ ਨਹੀਂ।

ਮੇਰੇ ਰਾਮ ਵੇ ਦੇਹ ਦੀਦਾਰ ਆ ਕੇ,

ਰੋਂਦੇ ਨੈਣਾਂ ਵਿਚ ਹੰਝੂ ਹਜ਼ਾਰ ਤੱਕ ਲੈ।

ਤੱਕ ਹੱਡੀਆਂ ਦੀ ਆ ਕੇ ਮੁੱਠ ਮੇਰੀ,

ਦੁਖੀ ਦਿਲ ਦੇ ਦਰਦ ਲੰਗਾਰ ਤੱਕ ਲੈ।

ਹੱਡ ਹੱਡੀਆਂ ਹਜ਼ਬਾਂ ਨਿਕਲ ਆਈਆਂ,

ਹਾਰੀ ਕਿਸਮਤ ਦੀ ਗੀਤ ਰਹੀ ਗਾ ਤੇਰਾ।

ਰਤਾ ਰੱਤ ਨਾ ਰਹੀ ਸਰੀਰ ਅੰਦਰ,

ਰਾਖ ਬਣ ਰਹੀ ਰਾਹ ਤੱਕਾ ਤੇਰਾ।

ਰਾਮ ਰਾਮ ਪੁਕਾਰਦੀ ਕੋਇਲ ਵਾਂਗੂੰ,

ਰਤਾ ਬਦਲਿਆ ਨਹੀਂ ਸੁਭਾ ਤੇਰਾ।

ਪਿਆਰ ਪਾਏ ਦਾ ਫਲ ਪਈ ਪਾਂਵਨੀ ਹਾਂ,

ਮੇਰੇ ਰਾਮ ਵੇ ਕੀ ਗੁਨਾਹ ਤੇਰਾ।

ਦਿਲ ਦੀ ਸੇਜ ਤੇ ਬ੍ਰਿਹੋਂ ਪਸਾਰ ਸੁੱਤਾ,

ਨੈਣਾਂ ਵਿਚ ਪਈ ਨਚੇ ਜੁਦਾਈ ਤੇਰੀ।

ਹੋਠਾਂ ਉਤੇ ਪਈ ਮੇਰੀ ਫਰਿਆਦ ਹੋਵੇ,

ਜਾਨ ਤੋੜਦੀ ਪਈ ਕਠਨਾਈ ਤੇਰੀ।

ਪਾਣੀ ਪੀਵਾਂ ਤਾਂ ਜਾਣ ਪ੍ਰਾਣ ਮੇਰੇ,

ਰੋਟੀ ਖਾਂ ਤਾਂ ਆਂਦਰਾਂ ਖਾਂਵਦੀ ਏ।

ਲੱਗੇ ਅੱਖ ਤਾਂ ਸੁਪਨੇ ਆਉਣ ਤੇਰੇ,

ਉੱਠ ਬਹਾਂ ਤਾਂ ਜਾਗ ਤੜਫਾਂਵਦੀ ਏ।

ਦਿਨ ਦੈਂਤ ਬਣ ਕੇ ਮੈਨੂੰ ਦੁਖ ਦੇਂਦਾ,

ਡੈਣ ਬਣ ਕੇ ਰਾਤ ਰੁਵਾਂਵਦੀ ਏ।

ਪਾ ਪਾ ਔਂਸੀਆਂ ਉਂਗਲਾਂ ਘਸ ਗਈਆਂ,

ਰੋ ਰੋ ਕੇ ਕਾਗ ਉਡਾਂਵਦੀ ਏ।

ਖੰਭ ਹੋਣ ਤਾਂ ਉੱਡ ਕੇ ਆ ਮਿਲਾਂ,

ਕਦੇ ਪੰਛੀਆਂ ਨੂੰ ਹਾੜੇ ਪਾਂਵਦੀ ਏ।

ਵੇ ਪੰਛੀਓ ! ਪੌਣ ਅਸਵਾਰ ਵੀਰੋ,

ਆਕੇ ਸੁਣਿਉ ਇਕ ਦੁਖਿਆਰ ਦਾ ਦੁੱਖ।

ਉੱਡ ਉੱਡ ਕੇ ਨਾ ਵਿਖਾਓ ਮੈਨੂੰ,

ਜ਼ਰਾ ਪੁਛੋ ਤਾਂ ਸਹੀ ਬੀਮਾਰ ਦਾ ਦੁੱਖ।

ਅੜਿਓਂ ਪਰਾਂ ਦੀ ਸੌਂ ਜੇ ਆਓ ਥਲੇ,

ਜ਼ਰਾ ਤਕੋ ਖਾਂ ਰੋਂਦੀ ਮੁਟਿਆਰ ਦਾ ਦੁੱਖ।

ਮੈਨੂੰ ਵੇਖ ਕੇ ਹਾਸੀ ਨ ਕਰੋ ਬੀਬਾ,

ਬੁਰਾ ਹੁੰਦਾ ਜੇ ਟੁੱਟ ਗਏ ਪਿਆਰ ਦਾ ਦੁੱਖ।

ਅੱਛਾ ! ਆਂਵਦੇ ਨਹੀਂ ਤਾਂ ਗੱਲ ਏਨੀ,

ਮੇਰੇ ਰਾਮ ਨੂੰ ਜਾ ਕੇ ਕਹਿ ਦਿਆ ਜੇ।

ਤੇਰੀ ਸੀਤਾ ਨੂੰ ਪਕੜ ਕੇ ਜ਼ਬਰਦਸਤੀ,

ਰਾਵਣ ਤੜਫਦੀ ਲੰਕਾ ਵਿਚ ਲੈ ਗਿਆ ਜੇ।

ਕਦੀ ਤਾਰਿਆਂ ਨੂੰ ਕਹਿੰਦੀ ਤਾਰਿਓ ਵੇ,

ਮੇਰਾ ਡੁੱਬਦੀ ਦਾ ਬੇੜਾ ਤਾਰ ਦਿਓ।

ਚੰਨ ਓਹਲੇ ਤਾਂ ਨਹੀਂ ਮੇਰਾ ਰਾਮ ਲੁਕਿਆ,

ਜਿਸ ਨੂੰ ਵੇਖ ਕੇ ਖਿਲੀਆਂ ਮਾਰਦੇ ਓ।

ਇੰਦਰਪੁਰੀ ਵਿਚ ਇੰਦਰ ਤੋਂ ਪੁੱਛਿਆ ਜੇ,

ਸਚਖੰਡ ਵਿਚ ਜ਼ਰਾ ਨਿਹਾਰ ਦਿਓ।

ਪਤਾ ਕਰ ਕੇ ਵਿਸ਼ਨੂੰ ਤੋਂ ਅੱਛੀ ਤਰ੍ਹਾਂ,

ਨਿਗ੍ਹਾ ਸੂਰਜ ਦੇ ਘਰ ਵੀ ਮਾਰ ਦਿਓ।

ਪੰਪਾਸਰ ਵਿਚ ਵੀ ਜਾ ਕੇ ਵੇਖਿਆ ਜੇ,

ਮਤੇ ਭੀਲਨੀ ਦੇ ਖਾਂਦਾ ਬੇਰ ਹੋਵੇ।

ਜੂਠੇ ਮਿੱਠੇ ਖਵਾ ਕੇ ਬੇਰ ਖੱਟੇ,

ਸ਼ਾਇਦ ਓਸੇ ਨੇ ਹੀ ਲਿਆ ਘੇਰ ਹੋਵੇ।

ਮਨਾਂ ਰੋ ਰੋ ਕੇ ਆਪੇ ਚੁਪ ਕਰ ਜਾ,

ਤੈਨੂੰ ਕਿਸੇ ਵੀ ਚੁੱਪ ਕਰਾਵਣਾ ਨਹੀਂ।

ਅੱਖਾਂ ਪੂੰਜ ਕੇ ਕਿਸੇ ਨਹੀਂ ਹਾਲ ਪੁੱਛਣਾ,

ਬਾਹੀਂ ਖੋਹਲ ਕੇ ਗਲੇ ਲਗਾਵਣਾ ਨਹੀਂ।

ਰੋ ਤੜਫ ਕੇ ਹਾਲ ਵੰਞਾ ਬੇਸ਼ਕ,

ਤੇਰੇ ਰਾਮ ਤਾਂ ਦਰਦ ਵੰਡਾਵਣਾ ਨਹੀਂ।

ਜਿਸਦੇ ਹਿਜਰ ਵਿਚ ਤੂੰ ਹੈਂ ਮਰੀ ਜਾਂਦੀ,

ਸੀਤਾ ਕਹਿ ਕੇ ਉਸ ਬੁਲਾਵਣਾ ਨਹੀਂ।

ਲੱਖਾਂ ਦੇਵੀਆਂ ਚੁੰਮਦੀਆਂ ਚਰਨ ਤੇਰੇ,

ਵਿਚ ਦੇਵੀਆਂ ਦੇ ਇੱਕ-ਮਿਕ ਹੈਂ ਤੂੰ।

ਤੇਰੇ ਵਾਸਤੇ ਸੀਤਾ ਬੇ-ਅੰਤ ਰਾਮਾ,

ਸੀਤਾ ਵਾਸਤੇ ਤਾਂ ਰਾਮ ਇੱਕ ਹੈਂ ਤੂੰ।

ਛਡ ਦੇਵੇ ਕਸਾਈ ਜਿਉਂ ਕਟ ਗਰਦਨ,

ਉਵੇਂ ਤੜਫਦੀ ਹਾਂ ਕਾਲੇ ਬਾਗ਼ ਦੇ ਵਿਚ।

ਬ੍ਰਿਹੋਂ ਅੱਗ ਵਿਚ ਸੜਦੀ ਜਾਂਵਦੀ ਹਾਂ,

ਜੀਕੂੰ ਸੜੇ ਪਤੰਗਾ ਚਰਾਗ ਦੇ ਵਿਚ।

ਆਰੀ ਯਾਦ ਦੀ ਦਿਲ ਨੂੰ ਚੀਰਦੀ ਏ,

ਜੀਕੂੰ ਦਾਤਰੀ ਚਲਦੀ ਸਾਗ ਦੇ ਵਿਚ।

ਪਿੱਟ ਪਿੱਟ ਕੇ ਕੰਧਾਂ ਨਾਲ ਲੱਗ ਰੋਵਾਂ,

ਇਹੋ ਲਿਖਿਆ ਸੀ ਮੇਰੇ ਭਾਗ ਦੇ ਵਿਚ।

ਭਾਗਾਂ ਵਾਲਿਆ ਭਾਗ ਬਣਾ ਮੇਰੇ,

ਏਨੀ ਜ਼ਿਦ ਵੀ ਕਰਨੀ ਚਾਹੀਦੀ ਨਹੀਂ।

ਪਹਿਲੇ ਪ੍ਰੇਮ ਦੀ ਸ਼ਮ੍ਹਾਂ ਜਗਾ 'ਬਾਲਮ',

ਫੂਕ ਮਾਰ ਕੇ ਫੇਰ ਬੁਝਾਈਦੀ ਨਹੀਂ।

# ਮੇਰੀ ਤਲਵਾਰ

ਮੇਰੀ ਇਹ ਤਲਵਾਰ ਭੈਣ ਹੈ ਕਾਲ ਦੀ,
ਦੁੰਬੇ ਖਾਣੇ ਮੁਗਲ ਆਪੇ ਸੰਭਾਲਦੀ।
ਮੁਗਲਾਂ ਦੀਆਂ ਅੱਜ ਝਟਕਾਵੇ ਟੋਲੀਆਂ,
ਮੁਗਲਾਣੀਆਂ ਬੈਠੀਆਂ ਰੋਣ ਕੱਢ -2 ਬੋਲੀਆਂ।
ਇਹ ਨਦੀ ਵਗਾਵੇ ਖ਼ੂਨ ਦੀ ਵਿਚ ਪਸ਼ੌਰ ਦੇ,
ਮੈਨੂੰ ਸੁਣ ਕੇ ਕੰਬਣ ਮੁਗਲ ਲਾਹੌਰ ਦੇ।
ਕਾਬਲ ਦੀਆਂ ਹੈਨ ਜੋ ਕੁਲ ਪਠਾਣੀਆਂ,
ਕਰੇ ਰੰਡੀਆਂ ਇਹ ਜੋ ਦੁੰਬੇ ਖਾਣੀਆਂ।
ਰਤ ਕੰਧਾਰੀ ਮੁਗਲ ਦੀ ਚੰਡੀ ਭਾਲਦੀ,
ਡੱਕਰੇ ਖ਼ੂਬ ਬਨਾਵੇ ਬੁੱਢੇ ਬਾਲ ਦੀ।
ਗਜ਼ਨੀ ਦੇ ਵਿਚ ਗੱਜੇ ਬੱਚੀ ਸ਼ੇਰ ਦੀ,
ਭੱਜ ਭੱਜ ਕੇ ਇਹ ਮੁਗਲਾਂ ਨੂੰ ਘੇਰ ਦੀ।
ਨਿਕਲਨ ਨਾ ਦੇਂਦੀ ਮੂਲ ਧੌਣੋਂ ਪਕੜਦੀ,
ਭੁੱਖੇ ਸ਼ੇਰ ਵਾਂਗ ਉਸ ਨੂੰ ਰਗੜਦੀ।
ਖ਼ੈਬਰ ਨੂੰ ਵੀ ਖ਼ਬਰ ਹੈ ਇਸ ਤਲਵਾਰ ਦੀ,
ਰੁੰਨਾਂ ਢਾਹੀਂ ਮਾਰ ਕੇ ਸਾਨੂੰ ਮਾਰਦੀ।
ਥੱਰ ਥੱਰ ਸਾਰਾ ਖ਼ੈਬਰ ਕੰਬੇ ਡਰ ਕੇ,
ਇਹ ਨਦੀ ਵਗਾਂਦੀ ਖ਼ੂਨ ਦੀ ਜਾਂਦੀ ਤਰ ਕੇ।

ਦਿੱਲੀ ਕਰ ਦਏ ਢਿੱਲੀ ਵਿਚ ਸਕਿੰਟ ਦੇ,
ਦੁਸ਼ਮਨ ਤਾਈਂ ਖਪਾਂਦੀ ਵਿੱਚ ਇਕ ਮਿੰਟ ਦੇ।
ਨਹਾਉਣ ਦਾ ਜੇ ਦਿਲ ਕਰੇ ਤਲਵਾਰ ਦਾ,
ਮੁਗਲ ਕਿਸੇ ਦਾ ਖ਼ੂਨ ਉਛਾਲੇ ਮਾਰਦਾ।
ਕਰ ਕੇ ਡੱਕਰੇ ਖ਼ੂਬ ਖ਼ੂਨ ਇਹ ਡੋਲਦੀ,
ਨਾਵ੍ਹਾਂ ਇਸ ਦੇ ਵਿਚ ਮੂੰਹੋਂ ਹੈ ਬੋਲਦੀ।
ਕੋਈ ਨਾ ਐਸੀ ਸ਼ਕਤੀ ਜੋ ਝੱਲੇ ਵਾਰ ਨੂੰ,
'ਬਾਲਮ' ਮੁਸਲੇ ਕਰਨ ਸਲਾਮ ਮੇਰੀ ਤਲਵਾਰ ਨੂੰ।

## ਸੱਜ ਵਿਆਹਿਆ ਸਿਪਾਹੀ

ਸੁੱਖੀਂ ਲੱਧੇ ਲਾਲ ਮਾਂ ਦੇ ਵਿਆਹ ਕਰਾਇਆ,
ਉਹਨੇ ਗਾਨਾਂ ਚਾਵਾਂ ਨਾਲ ਕਿਸੇ ਤੋਂ ਹੱਸ ਬਨ੍ਹਾਇਆ।
ਵਾਗਾਂ ਗੁੰਦੀਆਂ ਭੈਣ ਵੀਰ ਹਥ ਲਾਗ ਫੜਾਇਆ।
ਜਦ ਸਣੇ ਜਾਂਞੀਆਂ ਵਿਆਹ ਕੇ ਪੁੱਤ ਘਰ ਨੂੰ ਆਇਆ।
ਦੂਰੋਂ ਵੇਖ ਕੇ ਪੁੱਤ ਨੂੰ ਮਾਂ ਸ਼ੁਕਰ ਮਨਾਇਆ,
ਕਹਿੰਦੀ ਸੁਖਣਾਂ ਸੁੱਖਦੀ ਦਿਨ ਸੋਹਣਾ ਆਇਆ।
ਗਲ ਵਿਚ ਪਾ ਕੇ ਢੋਲ ਕਿਸੇ ਨੇ ਦਿਤਾ ਫੇਰਾ।
ਪਾਇਆ ਹੈ ਜਮਰੌਦ ਨੂੰ ਮੁਗਲਾਂ ਨੇ ਘੇਰਾ।
ਏਨੀ ਸੁਣ ਕੇ ਸੱਜ ਵਿਆਹੇ ਦਾ ਲੂੰ ਲੂੰ ਸੜਿਆ,
ਉਹਦੇ ਨੈਣੋਂ ਡੁਲ੍ਹਾ ਖ਼ੂਨ ਜੋਸ਼ ਬੇਹੱਦਾ ਚੜ੍ਹਿਆ।
ਬੁਲ੍ਹ ਟੁਕੇ ਬੱਬਰ ਸ਼ੇਰ ਨਾਗ ਅਣਖਾਂ ਦਾ ਲੜਿਆ।
ਫਰਕੇ ਡੌਲੇ ਸਿੰਘ ਦੇ ਹੱਥ ਖੰਡਾ ਫੜਿਆ।
ਹੱਡੀਆਂ ਦੀ ਅੱਗ ਬਾਲ ਜਿਸਨੂੰ ਕਾਲ ਨੇ ਘੜਿਆ,
ਜਾਪੇ ਜਿਉਂ ਜੀਭ ਕਾਲ ਦੀ ਰੰਗ ਰੱਤਾ ਚੜ੍ਹਿਆ।
ਘੋੜੇ ਦਾ ਮੂੰਹ ਸੂਰਮੇ ਝੱਟ ਪਿਛਾਹਾਂ ਭਵਾਇਆ,
ਲਿਆ ਜਾਂਞੀਆਂ ਰੋਕ ਪਾਹੁਲ ਵਿਚ ਜ਼ਹਿਰ ਮਿਲਾਇਆ।

(ਉਧਰ)

ਆ ਡੋਲੀ ਰੱਖੀ ਬੂਹੇ ਵਿਚ ਸੀ ਚਹੁੰ ਕਹਾਰਾਂ,
ਪਤਾ ਲੱਗਾ ਜਾਂ ਪਿੰਡ ਵਿਚ ਆਈਆਂ ਸਭ ਨਾਰਾਂ।
ਵਹੁਟੀ ਵੇਖਣ ਵਾਸਤੇ ਚੱਲੀਆਂ ਮੁਟਿਆਰਾਂ,
ਭੈਣ ਡੋਲ੍ਹਦੀ ਬੂਹੇ ਵਿਚ ਸੀ ਤੇਲ ਦੀਆਂ ਧਾਰਾਂ।

ਸ਼ਗਨ ਮਨਾਏ ਰੱਜ ਰੱਜ ਕੇ ਮਾਂ ਹਜ਼ਾਰਾਂ,
ਗੀਤ ਮੇਲਣਾ ਗੌਂਦੀਆਂ ਜਿਉਂ ਵਜਣ ਸਤਾਰਾਂ।
(ਇਸ) ਡੋਲੀ ਦੇ ਵਿਚ ਬੈਠਾ ਸੀ ਕੋਈ ਚੰਦ ਅਸਮਾਨੀ,
(ਇਹਦੇ) ਦਿਲ ਵਿਚ ਸੌ ਸੌ ਸਧਰਾਂ ਸੀ ਸੁੱਖਾਂ ਦੀ ਰਾਣੀ।
ਇਹ ਸੀ ਕੋਈ ਓਪਰੀ ਓਪਰੇ ਪਿੰਡ ਵਾਲੀ,
ਇਹਦੇ ਨੱਕ ਵਿਚ ਨੱਥ ਸੁਹਾਗ ਦੀ ਮੱਥੇ ਵਿਚ ਲਾਲੀ।
ਇਹਦੇ ਨੈਣ ਪਿਆਲੇ ਸ਼ਰਮਦੇ ਸ਼ਰਮਾਕਲ ਬਾਹਲੀ,
ਇਹਦੇ ਬਾਹੀਂ ਚੂੜ੍ਹਾ ਲਾਲ ਮਹਿੰਦੀ ਲਾਲ ਗੁਲਾਲੀ।
ਇਹਦੇ ਕਈ ਕਲੀਰੇ ਲਟਕਦੇ ਇਹ ਸੀ ਰਖਵਾਲੀ,
ਇਹਨੂੰ ਸਭ ਕੁਝ ਸਤਿਗੁਰ ਸੌਂਪਿਆ ਸੀ ਵੀਰਾਂ ਤੋਂ ਖਾਲੀ।
ਭੱਜੀ ਇਕ ਮੁਟਿਆਰ ਜਿਥੇ ਇਹ ਪਈ ਸੀ ਡੋਲੀ,
(ਉਹ) ਵਹੁਟੀ ਨੂੰ ਫੜ ਮੋਢਿਓਂ ਤੇ ਏਦਾਂ ਬੋਲੀ।
ਨੀ ਸਜ ਵਿਆਹੀਏ ਵਹੁਟੀਏ ਗਲ ਪਈ ਊ ਭੰਡੀ,
ਨੀ ਪਤੀ ਗਿਆ ਈ ਜੰਗ ਨੂੰ ਪੈ ਮੌਤ ਦੀ ਡੰਡੀ।
ਉਸ ਵੱਤ ਨਹੀਂ ਔਣਾ ਪਰਤ ਕੇ ਹੁਣ ਹੋਈਓਂ ਰੰਡੀ,
(ਉਹ) ਤੈਨੂੰ ਧੱਕਾ ਦੇ ਗਿਆ ਵਿਚ ਦੁੱਖਾਂ ਮੰਡੀ।
ਪੀ ਕੇ ਉਸ ਦਾ ਖ਼ੂਨ ਹੋਊਗੀ ਹੋਣੀ ਠੰਡੀ,
ਉਸ ਦੇ ਪਿਛੇ ਲੱਗੀ ਏ ਕਲਜੋਗਣੀ ਵੰਡੀ।
ਜਾਹ ਉਠ ਜਾਂਦੀ ਵਾਰ ਦੀਆਂ ਦੋ ਗੱਲਾਂ ਕਰ ਲੈ।
ਨਾਲੇ ਕਰ ਦੀਦਾਰ ਨਾਲੇ ਰੋ ਹੌਕੇ ਭਰ ਲੈ।

(ਸੱਜ ਵਿਆਹੀ ਦਾ ਕਹਿਣਾ)

ਮੱਥੇ ਤੇ ਵੱਟ ਪਾ ਕੇ ਕਹਿੰਦੀ ਭਾਗ ਨੀ ਤੱਤੀਏ,
ਨੀ ਸ਼ਾਲਾ ਲੜ ਜਾਏ ਜੀਭ ਤੇ ਨਾਗ ਨੀ ਤਤੀਏ।
ਜੇ ਪਤੀ ਮੇਰਾ ਜਾਏ ਜੰਗ ਨੂੰ ਧੰਨ ਭਾਗ ਨੀ ਤੱਤੀਏ,
ਮੈਂ ਹਥੀਂ ਟੋਰਾਂ ਜੰਗ ਨੂੰ ਸੁਹਾਗ ਨੀ ਤੱਤੀਏ।
ਜੇ ਘਰ 'ਚ ਪਤੀ ਮੈਂ ਰੱਖਿਆ ਲੱਗੂ ਦਾਗ ਨੀ ਤੱਤੀਏ,
ਮੈਂ ਕੀਕੂੰ ਫੜਾ ਦੇਸ਼ ਸੇਵਕ ਦੀ ਵਾਗ ਨੀ ਤੱਤੀਏ।
ਦੇ ਕੇ ਝਿੜਕਾਂ ਓਸ ਨੂੰ ਪਤੀ ਵੱਲ ਆਈ।
ਹਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾਈ।

(ਸਿੱਖ ਦਾ ਕਹਿਣਾ)

ਅੱਜ ਤੇਰੇ ਮੇਰੇ ਪਿਆਰ ਦੇ ਪਰ ਝੜਦੇ ਦਿੱਸਣ,
ਅੱਜ ਟੁਟ ਗਏ ਨਾਤੇ ਅਸਾਂ ਦੇ ਚਾਅ ਸੜਦੇ ਦਿੱਸਣ।
ਅੱਜ ਪਤੀ ਤੇਰੇ ਨੂੰ ਕਾਲ ਹੁਰੀਂ ਪਏ ਖੜਦੇ ਦਿੱਸਣ,
ਅੱਜ ਸੁਹਾਗ ਤੇਰੇ ਦੇ ਡੱਕਰੇ ਹੋਏ ਧੜ ਦੇ ਦਿੱਸਣ।
ਅੱਜ ਤੇਰੇ ਸਿਰ ਤੇ ਦੁੱਖ ਕਸ਼ਟ ਪਏ ਚੜਦੇ ਦਿੱਸਣ,
ਅੱਜ ਮੈਨੂੰ ਸਿੰਘ ਜਮਰੌਦ ਵਿਚ ਪਏ ਲੜਦੇ ਦਿੱਸਣ।
ਤੂੰ ਤੁਰ ਜਾ ਪੇਕੀਂ ਆਪਣੇ ਮੈਂ ਜੰਗ ਨੂੰ ਚੱਲਿਆ,
ਨਾ ਰੋਕੀਂ ਮੈਨੂੰ ਜਾਣ ਤੋਂ ਨਹੀਂ ਰਹਿਣਾ ਠੱਲ੍ਹਿਆ।

(ਸਿੰਘਣੀ ਦਾ ਕਹਿਣਾ)

ਜਦ ਜੋਧਾ ਚੜ੍ਹਿਆ ਜੰਗ ਨੂੰ ਹੱਸ ਕਹਿੰਦੀ ਨਾਰੀ।
ਤੂੰ ਜਾ ਵੇ ਮੇਰੇ ਲਾੜਿਆ ਜੰਗ ਨੂੰ ਸੌ ਵਾਰੀ।
ਮੈਨੂੰ ਸੋਹਣੇ ਸੁਹਾਗ ਤੋਂ ਪੰਜਾਬ ਪਿਆਰੀ,
ਜਾਹ ਡੱਕਰੇ ਕਰ ਅਫ਼ਗਾਨ ਦੇ ਮੈਂ ਸਦਕੇ ਵਾਰੀ।
ਨੱਠਣਗੇ ਅਫਗਾਨ ਜਦੋਂ ਤੂੰ ਭਭਕ ਮਾਰੀ,
ਪਰ ਜੰਗ 'ਚ ਕਰੀਂ ਨਾ ਯਾਦ ਇਹ ਪ੍ਰਾਣ ਪਿਆਰੀ।
ਮਤੇ ਤੈਨੂੰ ਪਿਆਰ ਘੇਰ ਐਥੇ ਲੈ ਆਵੇ,
ਮੇਰੀ ਕੀਤੀ ਕੱਤਰੀ ਫੜ ਖੂਹੇ ਪਾਵੇ।

(ਸਿੰਘ ਦਾ ਕਹਿਣਾ)

ਹਸ ਕਿਹਾ ਸਰਦਾਰ ਨੇ ਪਈ ਜਾਪੇਂ ਭੋਲ਼ੀ,
ਅਜੇ ਨਾ ਤੇਰੀ ਗਈ ਵਾਪਸ ਪੇਕਿਆਂ ਘਰ ਡੋਲ਼ੀ।
ਅਜੇ ਛੋਟਾ ਮੇਰਾ ਵੀਰ ਤੇਰੀ ਨਾ ਬੈਠਾ ਝੋਲੀ,
ਅਜੇ ਆਪਾਂ ਵਿਚ ਪ੍ਰੀਤ ਮੁੱਠ ਨ ਕਿਸੇ ਦੀ ਖੋਹਲੀ।
ਅਜੇ ਗੁਟੀਂ ਗਾਨੇ ਸੋਂਹਵਦੇ ਨਾ ਖੇਡੀ ਹੋਲੀ,
ਨਾ ਲਿਆ ਤੂੰ ਮਾਂ ਦਾ ਪਿਆਰ ਰਤਾ ਨਾ ਹੱਸੀ ਬੋਲੀ।
ਮੈਂ ਹੋ ਜਾਣਾ ਸ਼ਹੀਦ ਤੇ ਤੂੰ ਵਿਧਵਾ ਹੋਸੇਂ,
ਮੈਂ ਨਹੀਂ ਔਣਾ ਪਰਤ ਕੇ ਤੂੰ ਪਿਟ ਪਿਟ ਰੋਸੇਂ।

(ਸਿੰਘਣੀ ਦਾ ਕਹਿਣਾ)

ਉਹ ਹਸੀ ਖਿੜ ਖਿੜਾ ਕੇ ਤੇ ਏਦਾਂ ਬੋਲੀ,
ਬੇ-ਸ਼ਕ ਸੜ ਜਾਏ ਸੌ ਵਾਰ ਸ਼ਗਨਾਂ ਦੀ ਡੋਲੀ।
ਤੂੰ ਰਾਖਾ ਬਣ ਜਾ ਦੇਸ਼ ਦਾ ਮੈਂ ਦੇਸ਼ ਦੀ ਗੋਲੀ,
ਜਾਹ ਵਿਆਹ ਲੈ ਲਾੜੀ ਮੌਤ ਨੂੰ ਬਹੁ ਉਸਦੀ ਝੋਲੀ।
ਰਣ ਵਿਚ ਤੇਗਾਂ ਵਾਹ ਖੇਡ ਖੂਨ ਦੀ ਹੋਲੀ,
ਮੈਂ ਸਭ ਕੁਝ ਜਾਣਾ ਸੁਹਾਗ ਵੇ ਨਹੀਂ ਕਮਲੀ ਭੋਲੀ।
(ਜੇ) ਤੈਨੂੰ ਘਰ ਵਿਚ ਰੱਖਿਆ ਮੈਂ ਸਰਦਾਰ ਦੀ ਪਤਨੀ,
ਤਾਂ ਮੈਨੂੰ ਲੋਕੀਂ ਕਹਿਣਗੇ ਗੱਦਾਰ ਦੀ ਪਤਨੀ।

(ਸਿੰਘ ਦਾ ਕਹਿਣਾ)

ਦੇਹ ਆਗਿਆ ਚੱਲਿਆ ਮੈਂ ਪ੍ਰਾਣ ਪਿਆਰੀ,
ਹੁਣ ਤੇਰਾ ਰਾਖਾ ਹੋਊਗਾ ਨਾਨਕ ਨਿਰੰਕਾਰੀ।
ਉਸ ਚੁੰਮੇ ਚਰਨ ਸੁਹਾਗ ਦੇ ਸੀ ਸੌ ਸੌ ਵਾਰੀ।
ਸਿੰਘ ਫਤਹ ਬੁਲਾਈ ਆਖਰੀ ਸੀ ਜਾਂਦੀ ਵਾਰੀ।
ਹਥੀਂ ਟੋਰਿਆ ਜੰਗ ਨੂੰ ਪੰਜਾਬਣ ਨਾਰੀ,
ਇਸ ਹੱਸ ਕੇ ਖੁਸ਼ੀ ਮਨਾਈ ਜੀਕੂੰ ਧਨ ਮਿਲਿਆ ਭਾਰੀ।
ਨਹੀਂ ਹੁੰਦਾ ਕਦੀ ਗੁਲਾਮ ਦੇਸ਼ ਨਹੀਂ ਖਾਂਦਾ ਹਾਰਾਂ,
ਭੇਜਣ ਜੰਗ ਵਿਚ ਪਤੀ ਨੂੰ ਜਿਸ ਦੇਸ਼ ਦੀਆਂ ਨਾਰਾਂ।

(ਅਠਾਰਾਂ ਸਾਲ ਦੀ ਭੈਣ)

ਏਨੇ ਚਿਰ ਨੂੰ ਭੈਣ ਛੋਟੀ ਵਾਗਾਂ ਫੜ ਲਈਆਂ,
ਤੂੰ ਸੁਣ ਵੇ ਮੇਰੇ ਵੀਰਨਾਂ ਤੈਨੂੰ ਕਹਿ ਰਹੀ ਆਂ।
ਇੱਕੋ ਛਾਤੀ ਦੋਹਾਂ ਨੇ ਦੁਧ ਧਾਰਾਂ ਲਈਆਂ,
ਤੂੰ ਵੀਰ ਮੇਰਾ ਮੈਂ ਭੈਣ ਹਾਂ ਗੱਲਾਂ ਭੁਲ ਗਈਆਂ।
ਅੱਜ ਪ੍ਰੀਤਾਂ ਸਾਡੀਆਂ ਸਭੇ ਖੂਹ ਪਈਆਂ,
ਨਾ ਜਾਹ ਸੁੱਟ ਕੇ ਖੂਹ ਵਿਚ ਪ੍ਰੇਮੀ ਵਹੀਆਂ।
ਕਿੱਥੇ ਚਲਿਆ ਵੀਰ ਵੇ ਅਜ ਘੋੜੀ ਚੜ੍ਹ ਕੇ,
ਲੱਕ ਲਟਕਦੀ ਤੇਗ ਹੱਥ ਵਿਚ ਬਰਛਾ ਫੜ ਕੇ।

(ਵੀਰ ਦਾ ਕਹਿਣਾ)

ਤੂੰ ਸੁਣ ਨੀ ਭੈਣੇ ਭੋਲੀਏ ਮੈਂ ਸਿੰਘ ਸਿਪਾਹੀ,
ਦੁਖੀਆਂ ਦੀ ਗਲ ਆਪਣੇ ਮੈਂ ਪੌਣੀ ਫਾਹੀ।
ਮੈਂ ਨਹੀਂ ਚਾਹੁੰਦਾ ਦੁਖੀ ਨੂੰ ਨਿਤ ਕੋਹਣ ਕਸਾਈ,
ਮੈਂ ਦੋਖੀ ਵੱਢਣੇ ਦੇਸ਼ ਦੇ ਜਿਨ੍ਹਾਂ ਅੱਤ ਚਾਈ।
ਭੜਕੀ ਲਗੀ ਤੇਗ਼ ਨੂੰ ਹੈ ਖ਼ੂਨ ਤਿਹਾਈ,
ਤੂੰ ਵਿਦਿਆ ਕਰਦੇ ਵੀਰ ਜੋ ਮਾਂ ਪਿਓ ਜਾਈ।
(ਤੂੰ) ਸੁੱਖਣਾ ਸੁਖ ਦਸਮੇਸ਼ ਅਗੇ ਮੈਂ ਸ਼ਹੀਦੀ ਪਾਵਾਂ,
ਵਿਚ ਸ਼ਹੀਦਾਂ ਜਾ ਅਪਣਾ ਨਾਂ ਲਿਖਾਵਾਂ।

(ਭੈਣ ਦਾ ਕਹਿਣਾ)

ਤੂੰ ਹੱਥੀਂ ਸ਼ਗਨ ਟੋਰ ਮੇਰਾ ਮੂੰਹ ਕਿਸ ਦੇ ਲਾਇਆ,
ਤੂੰ ਪੁੱਤ ਬਿਗਾਨਾ ਸਿਰ ਮੇਰੇ ਦਾ ਤਾਜ ਬਣਾਇਆ।
ਜਦ ਪਰਸੋਂ ਸਿਹਰੇ ਬੰਨ੍ਹ ਕੇ ਘਰ ਤੇਰੇ ਆਇਆ,
ਜੇ ਤੂੰ ਨਾ ਲੱਭੇਂ ਘਰ ਕਹੂ ਕੀ ਪੁੱਤ ਪਰਾਇਆ।
ਜਾਂਞੀ ਸਾਰੇ ਕਹਿਣਗੇ ਵਾਹ ਵਿਆਹ ਰਚਾਇਆ।
ਇਸ ਬੀਬੀ ਦਾ ਵੀਰ ਨਹੀਂ ਕੋਈ ਮਾਂ ਪਿਓ ਜਾਇਆ।
ਤੂੰ ਦਿਨ ਭਲਕ਼ ਦਾ ਠਹਿਰ ਜਾ ਪਰਸੋਂ ਟੁਰ ਜਾਈਂ,
ਫਿਰ ਮੈਨੂੰ ਵਿਦਿਆ ਕਰਕੇ ਤੂੰ ਜੰਗ ਮਚਾਈਂ।

(ਮਾਂ ਦਾ ਕਹਿਣਾ)

ਹਾ ਜਾ ਧੀਏ ਵੀਰ ਨੂੰ ਨਾ ਜਾਣ ਤੋਂ ਰੋਕੀਂ,
ਨੀ ਪੁੱਤ ਚੜ੍ਹਿਆ ਏ ਜੰਗ ਨੂੰ ਨਾ ਬੱਚੀਏ ਟੋਕੀਂ।
ਜੇ ਘਰ ਵਿਚ ਪੁੱਤ ਮੈਂ ਰਖਿਆ ਕੀ ਕਹਿਣਗੇ ਲੋਕੀਂ,
ਮੈਂ ਪੁੱਤ ਨੂੰ ਭੇਜਾਂ ਜੰਗ ਵਿਚ ਸੀ ਆਸ ਚਿਰੋਕੀ।

(ਮਾਂ ਪੁੱਤ ਨੂੰ)

ਤੂੰ ਜਾਹ ਵੇ ਬੱਚਾ ਜੰਗ ਨੂੰ ਮੈਂ ਬਖ਼ਸ਼ੀਆਂ ਧਾਰਾਂ,
ਤੂੰ ਪੁੱਤਰ ਹੈਂ ਰਾਜਪੂਤ ਦਾ ਜਿਸ ਮਾਰੀਆਂ ਮਾਰਾਂ।
ਜਾਹ ਵਿਆਹ ਲੈ ਲਾੜੀ ਮੌਤ ਨੂੰ ਮੈਂ ਪਈ ਵੰਗਾਰਾਂ,
(ਵੇ) ਰਣ ਵਿਚ ਸਿਖ ਦਸਮੇਸ਼ ਦੇ ਨਹੀਂ ਖਾਂਦੇ ਹਾਰਾਂ।
ਜੇ ਜਿਉਂਦਾ ਰਿਹੋਂ ਤਾਂ ਆਣ ਕੇ ਪੁਤ ਲੈ ਲਈ ਸਾਰਾਂ,
ਨਹੀਂ ਤਾਂ 'ਬਾਲਮ' ਗਾਊਗਾ ਚੰਨ ਤੇਰੀਆਂ ਵਾਰਾਂ।

## ਅਣਖ਼ੀਲਾ ਪਿਆਰ

ਬੈਠੀ ਲੈ ਕੇ ਸੱਧਰਾਂ ਇਕ ਸੱਜ ਵਿਆਹੀ,
ਉਹ ਪਰਸੋਂ ਹਾਲਾਂ ਪੇਕਿਓਂ ਮੁਕਲਾਵੇ ਆਈ।
(ਉਹਦੇ) ਬਾਹੀਂ ਚੂੜਾ ਲਾਲ ਸੀ ਹੱਥ ਮਹਿੰਦੀ ਲਾਈ,
(ਉਹਦੇ) ਕਈ ਕਲੀਰੇ ਲਟਕਦੇ ਗਲ ਤੇਗ ਸਜਾਈ।
(ਉਹਦੇ) ਆਸੇ ਪਾਸੇ ਆ ਨਨਾਣਾਂ ਛਹਿਬਰ ਲਾਈ।
ਵਾਜੇ ਵੱਜਣ ਢੋਲ ਨਾਲ ਵੱਜੇ ਸ਼ਹਿਨਾਈ,
ਇਹ ਸੀ ਹੁਸਨ ਬਹਾਰ ਦੀ ਮਹਾਰਾਣੀ ਆਈ,
ਜਿਸਨੇ ਪਿਆਰੀ ਪਿਆਰ ਦੀ ਸੀ ਮਹਿਕ ਫੈਲਾਈ।

ਤੱਕ ਨਿਰਾਲੇ ਨੈਣ ਉਹਦੇ ਨਰਗਸ ਸ਼ਰਮਾਵੇ।
ਜੜ੍ਹਤ ਦੰਦਾਂ ਦੀ ਵੇਖ ਕੇ ਪਿਆ ਹੁਸਨ ਸਲ੍ਹਾਵੇ।
ਤਿੱਖੇ ਨੱਕ ਨੂੰ ਤੱਕ ਕੇ ਤੋਤਾਂ ਸ਼ਰਮਾਵੇ।
ਰੁਖ਼ਸਾਰਾਂ ਨੂੰ ਵੇਖ ਧੌਣ ਪਿਆ ਸੇਬ ਝੁਕਾਵੇ।
ਜੀਭਾ ਦੀ ਮਿਠਾਸ ਸ਼ਹਿਦ ਨੂੰ ਪਈ ਤੜਪਾਵੇ।
ਤੱਕ ਓਸਦੀ ਚਾਲ ਹੰਸ ਵੀ ਸਦਕੇ ਜਾਵੇ।
ਘਰ ਘਰ ਅੰਦਰ ਹੋ ਰਹੀ ਸੀ ਇਸਦੀ ਕਥਾ,
ਜਾਪੇ ਚੰਦ ਅਕਾਸ਼ ਤੋਂ ਧਰਤੀ ਤੇ ਲੱਥਾ।
(ਇਹ) ਪਲਕਾਂ ਦੇ ਵਿਚ ਲਈ ਬੈਠੀ ਸੀ ਪਿਆਰ ਪਤੀ ਦਾ,
(ਇਹ) ਸੀਨੇ ਦੇ ਵਿਚ ਲਈ ਬੈਠੀ ਸਤਿਕਾਰ ਪਤੀ ਦਾ।
(ਇਹ) ਦਿਲ ਵਿਚ ਬੈਠੀ ਲੈ ਦਰਦ ਦਿਲਦਾਰ ਪਤੀ ਦਾ,

(ਇਹ) ਹਿਰਦਾ ਗੁੰਦ ਕੇ ਲਈ ਬੈਠੀ ਸੀ ਹਾਰ ਪਤੀ ਦਾ।

(ਇਹ) ਨੈਣਾਂ ਅੰਦਰ ਲਈ ਬੈਠੀ ਦੀਦਾਰ ਪਤੀ ਦਾ,

(ਇਹ) ਸੌ ਸੌ ਵਾਰੀ ਰਾਹ ਤੱਕੇ ਸਰਦਾਰ ਪਤੀ ਦਾ।

ਬਾਹਰੋਂ ਆਇਆ ਟਹਿਲਦਾ ਇਕ ਬੀਰ ਬਹਾਦਰ।

ਇਸ ਚੁੰਮੇ ਚਰਨ ਪਿਆਰ ਨਾਲ ਕਰ ਵੱਡਾ ਆਦਰ।

(ਇਹ) ਸੀ ਇਸਦੇ ਪਿਆਰ ਦਾ ਇਕ ਪ੍ਰੇਮੀ ਪਿਆਰਾ।

(ਇਹ) ਸੀ ਆਸਾਂ ਏਸ ਦੀਆਂ ਦਾ ਆਸ ਮੁਨਾਰਾ।

(ਇਹ) ਸੀ ਇਸਦੇ ਦਿਲ ਦੀ ਦੁਨੀਆਂ ਦਾ ਤਾਰਾ ।

(ਇਹ) ਸੀ ਇਸਦੇ ਮਨ ਦਾ ਮਨਮੋਹਨ ਮੁਨਾਰਾ।

(ਇਹ) ਸੀ ਨੈਣਾਂ ਇਸ ਦਿਆਂ ਦਾ ਸੋਹਲ ਸਿਤਾਰਾ।

(ਇਹ) ਸੀ ਪਤੀ ਇਸਦਾ ਪ੍ਰਾਣਾਂ ਤੋ ਪਿਆਰਾ।

(ਇਸ) ਚੁੰਮੇ ਚਰਨ ਸੁਹਾਗ ਦੇ ਝੱਟ ਸੀਸ ਝੁਕਾ ਕੇ।

ਫਿਰ ਅਗੋਂ ਕਹਿੰਦਾ ਸੂਰਮਾਂ ਮੱਥੇ ਵੱਟ ਪਾ ਕੇ।

ਸ਼ਗਨਾਂ ਲੱਦੀਏ ਸੋਹਣੀਏ ਸੁਣ ਲੈ ਕਹਾਣੀ।

ਮਹਿੰਦੀ ਤੇਰੀ ਸ਼ਗਨ ਦੀ ਅੱਜ ਖ਼ੂਨ ਬਣਾਣੀ।

ਭੁੱਲ ਜਾ ਸ਼ਗਨ ਤੇ ਸੱਧਰਾਂ ਹੁਣ ਬਿੰਦੀ ਲਾਣੀ,

ਆਸਾਂ ਉਮੀਦਾਂ ਚਾਅ ਸੁੱਖ ਅਜ ਰੋਹੜ ਦੇ ਪਾਣੀ।

ਪਤੀ ਤੇਰੇ ਦੀ ਲਾਸ਼ ਸ਼ਾਇਦ ਹੁਣ ਗਿਰਝਾਂ ਖਾਣੀ,

ਮੈਂ ਸੋਹਣੇ ਦੇਸ਼ ਪੰਜਾਬ ਦੇ ਜਿੰਦ ਲੇਖੇ ਲਾਣੀ।

ਤੂੰ ਟੁਰ ਜਾ ਪੇਕੀਂ ਆਪਣੀ ਮੈਂ ਲੜਨ ਨੂੰ ਚੱਲਿਆ।

ਮੈਂ ਘੋੜੀ ਖੜੀ ਤਿਆਰ ਮੌਤ ਦੀ ਚੜ੍ਹਨ ਨੂੰ ਚੱਲਿਆ।

(ਸਿੰਘਣੀ ਦਾ ਕਹਿਣਾ)

ਅੱਗੋਂ ਸਿੰਘਣੀ ਆਖਿਆ ਨਾ ਕਹਿਰ ਕਮਾਣਾ,
ਜੇ ਲੜ ਲਾਇਆ ਈ ਲਾੜਿਆ ਲੜ ਛੋੜ ਨਾ ਜਾਣਾ।
ਸਗਨ ਸੱਧਰਾਂ ਮੇਰੀਆਂ ਨਾ ਖਾਕ ਮਿਲਾਣਾ।
ਜੇ ਟੁਰ ਗਿਓਂ ਜੰਗ ਨੂੰ ਮੈਂ ਅੰਨ ਨਹੀਂ ਖਾਣਾ।
ਜਾਈਂ ਨਾ ਅੜਿਆ ਜੰਗ ਨੂੰ ਕਰ ਜੋਰ ਧਿੰਗਾਣਾ।
ਮੈਨੂੰ ਵਿਚ ਮੈਦਾਨ ਦੇ ਸੰਗ ਲੈ ਕੇ ਜਾਣਾ।

ਮੈਂ ਪੁੱਤਰੀ ਹਾਂ ਦਸਮੇਸ਼ ਦੀ ਕਿਉਂ ਤੈਨੂੰ ਠੱਲ੍ਹਾਂ,
ਮੈਂ ਆਪ ਵੀ ਜਾਵਾਂ ਜੰਗ ਨੂੰ ਤੇ ਤੈਨੂੰ ਘੱਲਾਂ।

ਮੈਂ ਹੀ ਦੁਰਗਾ ਹੋਇਕੇ ਮਧ-ਕੀਟਬ ਮਾਰੇ,
ਮੈਥੋਂ ਵਿਚ ਮੈਦਾਨ ਦੇ ਮਹਿਖ਼ਾਸੁਰ ਹਾਰੇ।
ਮੈਂ ਹੀ ਸ਼ੁੰਭ ਨਿਸ਼ੁੰਭ ਦੈਂਤ ਵਿਚ ਖ਼ੂਨ ਦੇ ਤਾਰੇ,
ਮੇਰਾ ਨਾਮ ਸੀ ਚੰਡਕਾ ਤਾਰੀਖ਼ ਪੁਕਾਰੇ।
ਮੈਨੂੰ ਹੋਣੀ ਕੰਬ ਕੰਬ ਕੇ ਮੁਰਸ਼ਦ ਧਾਰੇ।
ਤੂੰ ਚਲ ਵੇ ਕੰਤਾ ਮੇਰਿਆ ਕੀ ਖਾਨ ਵਿਚਾਰੇ।

ਮੈਂ ਤੱਕਾਂ ਵੱਲ ਆਕਾਸ਼ ਦੇ ਤਾਂ ਤਾਰੇ ਤੋੜਾਂ।
ਮੈਂ ਗੁੱਸੇ ਦੇ ਵਿਚ ਆਣ ਕੇ ਚੱਕ ਚਾਰੇ ਤੋੜਾਂ।

(ਸਿੰਘ ਦਾ ਕਹਿਣਾ)

ਚੂੜੇ ਪਾ ਕੇ ਬਹਿਣੀਆਂ ਕੀ ਲੜਨਾ ਜਾਣੇਂ।
ਠੰਡੀ ਛਾਵੇਂ ਬਹਿਣੀਆਂ ਨਾ ਸੜਨਾ ਜਾਣੇਂ।
ਸੁੱਖਾਂ ਦੇ ਵਿਚ ਸੌਣੀਆਂ ਨਾ ਅੜਨਾ ਜਾਣੇਂ।
ਸੂਲੀ ਉਤੇ ਸੱਜਣੀ ਨਾ ਚੜ੍ਹਨਾ ਜਾਣੇਂ।
ਮਰਨ ਪੜ੍ਹਾਈ ਮੌਤ ਕੋਲੋਂ ਨਾ ਪੜ੍ਹਣਾ ਜਾਣੇਂ।
ਤੀਰਾਂ ਦੀ ਚਮਕਾਰ ਵਿਚ ਨਾ ਰੁੜ੍ਹਨਾ ਜਾਣੇਂ।
ਚੁੱਪ ਚੁਪੀਤੀ ਬੈਠ ਘਰ ਤੂੰ ਪੇਕੀਂ ਜਾ ਕੇ ।
ਦੌੜੇਂਗੀ ਫਿਰ ਜੰਗ ਵਿੱਚੋਂ ਤੂੰ ਅਣਖ ਲੁਟਾ ਕੇ ।

(ਸਿੰਘਣੀ ਦਾ ਕਹਿਣਾ)

ਕੀ ਅਜ ਤਕ ਵਿਚ ਮੈਦਾਨ ਦੇ ਨਹੀਂ ਲੜੀਆਂ ਨਾਰਾਂ।,
ਨਹੀਂ ਵਾਹੀਆਂ ਬੀਬੀ ਦੀਪ ਕੌਰ ਰਣ ਵਿਚ ਤਲਵਾਰਾਂ।
ਨਹੀਂ ਵੱਢੇ ਬੀਬੀ ਸਾਹਿਬ ਕੌਰ ਮਰਹੱਟੇ ਹਜ਼ਾਰਾਂ,
ਸ਼ਰਨ ਕੌਰ ਜਮਰੌਦ ਦੀਆਂ ਜੱਗ ਗਾਂਉਂਦੇ ਵਾਰਾਂ।
ਜਦ ਦਿਤਾ ਬਿਦਾਵਾ ਲਿਖ ਕੇ ਵਿਚ ਕਿਲ੍ਹੇ ਗੱਦਾਰਾਂ,
ਫਿਰ ਮਾਂ ਭਾਗੋ ਨੇ ਜੰਗ ਵਿਚ ਘੱਟ ਕੀਤੀਆਂ ਕਾਰਾਂ।

ਉੱਡੀ ਲਾਲੀ ਸਿੰਘ ਦੀ ਤੇ ਅੱਖ ਸ਼ਰਮਾਈ।
ਫੇਰ ਨਾਂ ਅਗੋਂ ਬੋਲਿਆ ਤੇ ਧੌਣ ਝੁਕਾਈ।

ਚੱਲ ਵੇ ਕੰਤਾ ਮੇਰਿਆ ਚੱਲ ਚਲੀਏ ਦੋਵੇਂ,
ਤੂੰ ਸ਼ੇਰ ਮੈਂ ਸ਼ੇਰਨੀ ਰਣ ਮੱਲੀਏ ਦੋਵੇਂ।
ਤੂੰ ਭੈਰੋਂ ਮੈਂ ਕਾਲਕਾ ਨਾ ਟਲੀਏ ਦੋਵੇਂ,
ਤੂੰ ਇੰਦਰ ਮੈਂ ਚੰਡਕਾ ਦਲ ਦਲੀਏ ਦੋਵੇਂ।
ਤੂੰ ਕਾਲ ਮੈਂ ਮੌਤ ਹਾਂ ਖਾ ਪਲੀਏ ਦੋਵੇਂ,
ਤੂੰ ਖੰਡਾ ਮੈਂ ਤੇਗ ਹਾਂ ਦਲ ਸੱਲੀਏ ਦੋਵੇਂ।
ਕਢ ਭਗੌਤੀ ਮਿਆਨ ਚੋਂ ਕੀਤਾ ਅਰਦਾਸਾ।
ਫਰਕੇ ਡੌਲ਼ੇ ਦੋਹਾਂ ਦੇ ਤੇ ਹੱਸਿਆ ਹਾਸਾ।

ਦੋਵੇਂ ਚਲੇ ਜੰਗ ਨੂੰ ਪਾ ਜੰਗੀ ਬਾਣਾ,
ਡੌਲਿਆਂ ਵਿਚ ਤੂਫਾਨ ਸੀ ਮੁੱਠੀਂ ਕ੍ਰਿਪਾਨਾਂ।
ਤੀਰ ਕਮਾਨਾਂ ਮੋਢਿਆਂ ਤੇ ਤਲੀ ਤੇ ਜਾਨਾਂ,
ਚੜ੍ਹ ਪਏ ਹੋਣੀ ਕਾਲ ਦੋਵੇਂ ਕਰ ਜੰਗ ਬਹਾਨਾਂ।
ਉਹ ਸੀ ਦੈਂਤਾਂ ਖਾਵਣੀ ਇਹ ਆਦਮ ਖਾਨਾਂ,
ਰਣ ਵਿਚ ਦੋਵੇਂ ਆ ਵੜੇ ਚਾਅ ਚੜ੍ਹੇ ਜਵਾਨਾਂ।

ਜਿੱਥੇ ਲੜਦੇ ਸਿੰਘ ਸੀ ਵਿਚ ਆ ਗਏ ਦੋਵੇਂ।
ਵਾਂਗ ਹਨੇਰੀ ਬੱਦਲਾਂ ਦੇ ਛਾਂ ਗਏ ਦੋਵੇਂ।

ਮੱਚੇ ਰਣ ਹਨੇਰ ਵਿਚ ਪੈ ਦੌੜਨ ਘੋੜੇ,
ਅੱਜ ਜੋ ਆਈ ਗਾਜ਼ੀਆਂ ਕੌਣ ਇਸ ਨੂੰ ਮੋੜੇ।
ਬੇਸ਼ੱਕ ਸਿੰਘ ਸੀ ਰਣ ਵਿੱਚ ਗਿਣਤੀ ਦੇ ਥੋੜ੍ਹੇ,
ਦੁਸ਼ਮਣ ਵਿਚ ਮੈਦਾਨ ਦੇ ਸਨ ਵਾਂਗ ਮਕੌੜੇ।
ਸਿੰਘਾਂ ਤੇਗਾਂ ਮਾਰ ਕੇ ਕਈ ਦੁਸ਼ਮਨ ਤੋੜੇ।
ਕਈਆਂ ਦੇ ਸਿਰ ਧੜਾਂ ਤੋਂ ਪਿਆ ਕਾਲ ਮਰੋੜੇ।

ਕਈ ਸਾਹਵੇਂ ਸੀਨੇ ਡਾਂਹਵਦੇ ਕਈ ਜਾਣ ਪਛੋੜੇ,
ਰੱਤ ਦਾ ਸਾਗਰ ਵੱਗ ਰਿਹਾ ਪਾ ਪਾ ਕੇ ਲੋਹੜੇ।

ਮੁਰਦੇ ਤਰਦੇ ਰਤ ਵਿਚ ਜਿਉਂ ਬਾਲੇ ਤੋੜੇ,
ਚਰਬੀ ਦਿਸੇ ਜਿਸ ਤਰ੍ਹਾਂ ਕਪਾਹ ਦੇ ਗੋਹੜੇ।
ਫਿੱਸੇ ਪਏ ਸੀ ਸਿਰ ਬੀਰਾਂ ਦੇ ਚੌੜੇ ਚੌੜੇ।
ਜਿਉਂ ਮੱਖਣ ਭਰੇ ਕਾਹਨ ਨੇ ਭੰਨ ਸੁਟੇ ਤੌੜੇ।
ਜਿਉਂ ਸੱਸੀ ਪੁੰਨੂੰ ਛੱਡ ਗਿਆ ਕਈ ਵਿੱਛੜੇ ਜੋੜੇ,
ਆ ਡਿੱਗੀ ਉਤੇ ਕਬਰ ਦੇ ਪਈ ਪੁੰਨੂੰ ਲੋੜੇ।
ਕਈ ਤੱਕਣ ਰਾਹ ਸੁਹਾਗਣਾਂ ਪਰ ਸੁਹਾਗ ਨਾ ਬਹੁੜੇ ।
ਮੱਚੀ ਹਾਹਾਕਾਰ ਕਿਸ ਨੂੰ ਕੁੱਝ ਨਾ ਅਹੁੜੇ ।
ਤੇਗਾਂ ਫੜ੍ਹ ਕੇ ਏਸ ਜੋੜੇ ਨੇ ਵਾਢੀ ਲਾਈ ।
ਉਹ ਸੀ ਲੜਦਾ ਓਸ ਬੰਨੇ ਇਹ ਏਧਰ ਬਾਹੀ
ਕੜ ਕੜ ਕਰਕੇ ਕੜਕਦੀ ਜਿਉਂ ਬੱਦਲ ਕੜਕਣ ।
ਬੜ ਬੜ ਕਰਕੇ ਬੜ੍ਹਕਦੀ ਕਿਉਂ ਬੱਬਰ ਬੜਕਣ ।
ਗੜ ਗੜ ਕਰਕੇ ਗੜ੍ਹਕਦੀ ਜਿਉਂ ਗੋਲੇ ਗੜਕਣ ।
ਫੜ੍ਹ ਫੜ੍ਹ ਯੋਧੇ ਫੜਕਦੀ ਜਿਉਂ ਫੱਟੜ ਫੜਕਣ ।
ਖੜ ਖੰਡਾ ਖੜਕਾਂਵਦੀ ਜਿਉਂ ਤੋਪਾਂ ਖੜਕਣ ।

ਕੋਈ ਕਹਿੰਦਾ ਚੜ੍ਹੀ ਚੰਡਕਾ ਅਜ ਗੁੱਸਾ ਖਾ ਕੇ,
ਕੋਈ ਆਖੇ ਆਈ ਕਾਲਕਾ ਹਥ ਤੇਗ ਉਠਾ ਕੇ।

ਇਧਰ ਸਿੰਘ ਮੈਦਾਨ ਵਿਚ ਕਈ ਸੱਥਰ ਲਾਹੇ,
ਕਈ ਤੀਰ ਦੀ ਨੋਕੇ ਚਾਹੜ ਕੇ ਬੈਕੁੰਠ ਪਹੁੰਚਾਏ।
ਦੇ ਕੇ ਲੋਰੀ ਤੇਗ਼ ਦੀ ਕਈ ਧਰਤ ਸਵਾਏ,
ਮਹਿੰਦੀ ਲਾ ਕੇ ਖ਼ੂਨ ਦੀ ਕਈ ਸ਼ੌਹਰ ਬਣਾਏ।
ਮੌਤ ਲਾੜੀ ਦੇ ਨਾਲ ਲਾੜੇ ਅਨੇਕਾਂ ਵਿਆਏ।
ਜੋ ਚਾਹੜੇ ਜਾਵੀ ਸਿੰਘ ਨੇ ਫਿਰ ਲੌਟ ਨਾ ਆਏ।

ਕੋਈ ਕਹਿੰਦਾ ਚੜ੍ਹੀ ਚੰਡਕਾ ਅਜ ਗੁਸਾ ਖਾ ਕੇ,
ਕੋਈ ਆਖੇ ਆਈ ਕਾਲਕਾ ਹਥ ਤੇਗ ਉਠਾ ਕੇ।

ਇਧਰ ਸਿੰਘ ਮੈਦਾਨ ਵਿਚ ਕਈ ਸੱਥਰ ਲਾਹੇ,
ਕਈ ਤੀਰ ਦੀ ਨੋਕੇ ਚਾਹੜ ਕੇ ਬੈਕੁੰਠ ਪਹੁੰਚਾਏ।
ਦੇ ਕੇ ਲੋਰੀ ਤੇਗ਼ ਦੀ ਕਈ ਧਰਤ ਸੁਵਾਏ,
ਮਹਿੰਦੀ ਲਾ ਕੇ ਖ਼ੂਨ ਦੀ ਕਈ ਸ਼ੌਹਰ ਬਣਾਏ।
ਮੌਤ ਲਾੜੀ ਦੇ ਨਾਲ ਲਾੜੇ ਅਨੇਕਾਂ ਵਿਆਏ।
ਜੋ ਚਾਹੜੇ ਜਾਵੀ ਸਿੰਘ ਨੇ ਫਿਰ ਲੋਟ ਨਾ ਆਏ।

ਚੁਣ ਚੁਣ ਜੋਧੇ ਸੁੱਟ ਲਏ ਪੈਰਾਂ ਦੇ ਥੱਲੇ,
ਲੱਖਾਂ ਡੋਬੇ ਰੱਤ ਦੀਆਂ ਲਹਿਰਾਂ ਦੇ ਥੱਲੇ।

ਸਿੰਘ ਸਿੰਘਣੀ ਮਿਲ ਕੇ ਦਲ ਝੜਕਣ ਲੱਗੇ,
ਉਹ ਬੱਦਲ ਇਹ ਬਿਜਲੀ ਬਣ ਕੜਕਣ ਲੱਗੇ।
ਉਹ ਤੀਰ ਇਹ ਬਰਛੀ ਬਣ ਰੜਕਣ ਲੱਗੇ।
ਉਹ ਖੰਡਾ ਇਹ ਤੇਗ ਬਣ ਕੇ ਖੜਕਣ ਲੱਗੇ।
ਉਹ ਸ਼ੇਰ ਇਹ ਸ਼ੇਰਨੀ ਬਣ ਬੜ੍ਹਕਨ ਲੱਗੇ।
ਉਹ ਕਾਲ ਇਹ ਹੋਣੀ ਬਣ ਪੜਕਣ ਲੱਗੇ।

ਸਿਰਾਂ ਦੇ ਸੌਦੇ ਕਰ ਦੋਹਾਂ ਨੇ ਅਣਖ ਖ਼ਰੀਦੀ।
ਲੜਦੇ ਲੜਦੇ 'ਬਾਲਮਾ' ਪਾ ਗਏ ਸ਼ਹੀਦੀ।

## ਜ਼ਖ਼ਮੀ ਕਾਫ਼ਲਾ

ਮੈਂ ਇਹਨੀ ਨੈਣੀਂ ਕਈ ਵਾਰੀ,

ਕੁਦਰਤ ਦੇ ਰੰਗ ਕਈ ਤੱਕੇ ਨੇ।

ਕੁਦਰਤ ਦੇ ਪਿਆਸੇ ਬਣ ਜਾਂਦੇ,

ਮਾਂ ਜਾਏ ਵੀਰ ਜੋ ਸੱਕੇ ਨੇ।

ਤਖ਼ਤ ਤੇ ਬੈਠ ਜੋ ਹੱਸਦੇ ਸੀ,

ਤਖ਼ਤੇ ਤੇ ਜਾਂਦੇ ਵੇਖੇ ਨੇ।

ਜੋ ਗੀਤ ਖੁਸ਼ੀ ਦੇ ਗਾਂਦੇ ਸੀ,

ਵੈਣ ਉਹ ਪਾਂਦੇ ਵੇਖੇ ਨੇ।

ਕਈ ਅਕਲਾਂ ਸ਼ਕਲਾਂ ਵਾਲੇ ਮੈਂ,

ਖ਼ਾਕ ਵਿਚ ਰੁਲ਼ਦੇ ਵੇਖੇ ਨੇ।

ਕਈ ਕਾਣੇ ਲੂਲੇ ਬਦਮਗਜ਼ੇ,

ਲਾਲਾਂ ਨਾਲ ਤੁੱਲਦੇ ਵੇਖੇ ਨੇ।

ਜੋ ਦਾਨ ਲੱਖਾਂ ਦਾ ਕਰਦੇ ਸੀ,

ਗਲੀਆਂ ਵਿਚ ਮੰਗਦੇ ਵੇਖੇ ਨੇ।

ਜੋ ਮਾਰ ਖੰਘੂਰੇ ਨਚਦੇ ਸੀ,

ਉਹੀ ਨਾ ਖੰਘਦੇ ਵੇਖੇ ਨੇ।

ਜੋ ਸੂਲ ਵੱਜੀ ਤੋਂ ਸੀ ਕਰਦੇ,

ਉਹ ਸੂਲੀ ਚੜ੍ਹਦੇ ਵੇਖੇ ਨੇ।

ਜੋ ਲੋ ਤੱਤੀ ਤੋਂ ਡਰਦੇ ਸੀ,

ਉਹ 'ਬਾਲਮ' ਸੜਦੇ ਵੇਖੇ ਨੇ।

ਜਦ ਵੱਜੀਆ ਪਾਕਿਸਤਾਨ ਤੇ ਹਿੰਦ ਦੀਆਂ ਲਕੀਰਾਂ,
ਜਦ ਖਿੱਚੀਆਂ ਦੋ ਅੰਗਰੇਜ਼ ਨੇ ਖ਼ੂਨੀ ਤਸਵੀਰਾਂ।

ਜਦ ਸੋਹਲ ਬਦਨ ਪੰਜਾਬ ਦਾ ਕਰ ਦਿਤਾ ਲੀਰਾਂ,
ਉਦੋਂ ਮੁਸਲੇ ਜਲੀਆਂ ਪਾਂਵਦੇ ਅਤਿ ਚਾਈ ਫਕੀਰਾਂ।

ਚੌਂਹੀ ਪਾਸੀਂ ਚੱਲੀਆਂ ਜ਼ਾਲਮ ਸ਼ਮਸ਼ੀਰਾਂ,
ਕਈ ਰਾਂਝੇ ਹੋਏ ਸ਼ਹੀਦ ਲੱਖਾਂ ਰੁਲ ਮੋਈਆਂ ਹੀਰਾਂ।

ਜਦ ਦੁਖੀਆ ਦਾ ਕਾਫਲਾ ਬਲੋ ਕੀਂ ਆਇਆ,
ਉਥੇ ਮੁਸਲੇ ਜੱਲ੍ਹੀਆਂ ਪਾਂਵਦੇ ਬਹੁ ਪਹਿਰਾ ਲਾਇਆ।

ਗੋਲੀ ਦਾ ਮੀਂਹ ਜ਼ਾਲਮਾਂ ਸੀ ਝੱਟ ਬਰਸਾਇਆ।
ਉਹਨਾਂ ਬੰਨ੍ਹ ਤੋੜੇ ਦਰਿਆ ਦੇ ਪਾਣੀ ਹੜ੍ਹ ਆਇਆ।

ਉਥੇ ਮੱਚੀ ਹਾਹਾਕਾਰ ਕਾਲ ਨੇ ਮੁਖ ਵਿਖਾਇਆ।
ਉਥੇ ਭੁੱਖੇ ਬੱਚੇ ਤੜਫਦੇ ਭੁੱਖ ਨੇ ਤੜਫਾਇਆ।

ਇਕ ਬੰਨ੍ਹੇ ਐਲੀ ਆਖ ਕੇ ਕਈ ਤੋਪਾਂ ਗੱਜਣ,
ਇਕ ਬੰਨ੍ਹੇ ਖਾ ਖਾ ਗੋਲੀਆਂ ਪਏ ਭੁੱਖੇ ਰੱਜਣ।

ਕਈ ਡੁੱਬ ਡੁੱਬ ਇਸ ਦਰਿਆ ਦੇ ਪਾਣੀ ਵਿਚ ਮਰ ਗਏ।
ਕਈ ਸੀਨੇ ਖਾ ਖਾ ਗੋਲੀਆਂ ਰੱਤ ਅੰਦਰ ਤਰ ਗਏ।

ਕਈ ਸੱਜ ਵਿਆਹੀਆਂ ਝੱਟ ਹੀ ਰੰਡੀਆਂ ਕਰ ਗਏ।
ਕਈ ਸੱਧਰਾਂ ਭਰੀਆਂ ਰਾਣੀਆਂ ਤਜ ਹੋਣੀ ਵਰ੍ਹ ਗਏ।

ਕਈ ਮਰੇ ਭੈਣਾਂ ਦੇ ਵੀਰ ਭੈਣਾਂ ਨੂੰ ਰੋਣਾ ਧਰ ਗਏ।
ਕਈ ਭੁੱਖੇ ਬੱਚੇ ਮਾਵਾਂ ਦੀਆਂ ਗੋਦਾਂ ਵਿਚ ਠਰ ਗਏ।

ਉੱਥੇ ਲਾਸ਼ਾਂ ਕੁੱਤੇ ਖਾਂਵਦੇ ਕਰ ਕਰ ਕੇ ਹੱਲੇ,
ਪਏ ਦੁਖੀਏ ਰੋਣ ਹਜ਼ਾਰ ਕਿਸੇ ਦੀ ਪੇਸ਼ ਨਾ ਚੱਲੇ।

ਕੋਈ ਵੈਣ ਪੁਤਰ ਦੇ ਪਾਂਵਦੀ ਰੋ ਰੋ ਕੇ ਪਿੱਟਦੀ।
ਕੋਈ ਲੈ ਵੀਰ ਦਾ ਨਾਂ ਅੱਖਾਂ ਨੂੰ ਚੋ ਚੋ ਪਿੱਟਦੀ।

ਕੋਈ ਢਿੱਡ ਵਿਚ ਮਾਰੇ ਮੁੱਕੀਆਂ ਔਖੀ ਹੋ ਪਿੱਟਦੀ,
ਕੋਈ ਚੂੜਾ ਲਾਹ ਕੇ ਅੱਗ ਵਿਚ ਝੋ ਝੋ ਪਿੱਟਦੀ।

ਕੋਈ ਲੈ ਪਤੀ ਦਾ ਨਾਂ ਜ਼ੁਲਫ਼ਾਂ ਨੂੰ ਖੋਹ ਖੋਹ ਪਿਟਦੀ।
ਕੋਈ ਰੋ ਰੋ ਅੰਨ੍ਹੀ ਹੋਈ ਲਾਸ਼ਾਂ ਨੂੰ ਟੋਹ ਟੋਹ ਪਿੱਟਦੀ।

ਕਈਆਂ ਸੱਜ ਵਿਆਹੀਆਂ ਪਿੱਟ ਪਿੱਟ ਸੀਨੇ ਪਾੜੇ,
ਮਰ ਗਏ ਖਾ ਖਾ ਗੋਲੀਆਂ ਪਿੱਟ ਸੀਨੇ ਪਾੜੇ।

ਤਕ ਅਸਾਡਾ ਹਾਲ ਉਦੋਂ ਸੀ ਪ੍ਰਬਤ ਰੋਏ,
ਰੋਈ ਭਾਰਤ ਪਿੱਟ ਕੇ ਪੁੱਤ ਜਿਸਦੇ ਮੋਏ।

ਰੁੰਨੀ ਧਰਤ ਪੰਜਾਬ ਦੀ ਪਿੱਟ ਜ਼ੁਲਫ਼ਾ ਖੋਏ,
ਰੁੰਨਾ ਹਿੰਦੁਸਤਾਨ ਜਿਹਦੇ ਪੁੱਤ ਔਖੇ ਹੋਏ।

ਰੁੰਨੀ ਲੱਛਮੀ ਵਿਸ਼ਨੂੰ ਸੱਚਖੰਡ ਵਿਚ ਦੋਏ,
ਰੁੰਨੇ ਬੱਦਲ ਹੰਝੂ ਨਾਲ ਭਰ ਦਿਤੇ ਟੋਏ।

ਇਕ ਨਾ ਰੁੰਨਾ ਆਦਮੀ ਇੰਗਲੈਂਡ ਦਾ ਵਾਸੀ,
ਉਹ ਸੁਣ ਸੁਣ ਸਾਡੇ ਵੈਣ ਸਗੋਂ ਉਡਾਂਦਾ ਹਾਸੀ।

ਉੱਥੇ ਟੁੱਕੜੇ ਟੁੱਕੜੇ ਹੋਈ ਪਈ ਇਕ ਸੁੰਦਰ ਨਾਰੀ,
ਉਹਦਾ ਧੜ ਤੋਂ ਸਿਰ ਜ਼ੁਦਾ ਸੀ ਰੱਤ ਵਗਦੀ ਕਾਰੀ।

ਉਹ ਪਤੀ ਕਿਸੇ ਦੀ ਪਤਨੀ ਸੀ ਕਰਮਾਂ ਮਾਰੀ,
ਉਹ ਸੱਸ ਕਿਸੇ ਦੀ ਨੂੰਹ ਸੀ ਦੁਨੀਆਂ ਤੋਂ ਪਿਆਰੀ।

ਉਹ ਵੀਰ ਕਿਸੇ ਦੀ ਭੈਣ ਸੀ ਪਈ ਖਾ ਕਟਾਰੀ,
ਉਹ ਪੁੱਤ ਕਿਸੇ ਦੀ ਮਾਂ ਸੀ ਪਈ ਕਿਸਮਤ ਮਾਰੀ।

ਉਹਦੀ ਬਾਂਹ ਤੇ ਲਿਖਿਆ ਚਰਨ ਕੌਰ ਸੀ ਸਿੱਖਾਂ ਲੜਕੀ,
ਉਹਦੇ ਸਿਰ ਤੇ ਪਾਪਣ ਮੌਤ ਵਾਂਗ ਬਿਜਲੀ ਸੀ ਕੜਕੀ।

ਉਹਦੇ ਗਜ ਗਜ ਲੰਮੇ ਵਾਲ ਰੰਗ ਦੇ ਸੀ ਸ਼ਾਹ ਕਾਲੇ,
ਉਹਦੇ ਗਲ਼ ਵਿਚ ਲੀਰਾਂ ਰੇਸ਼ਮੀ ਪੈਰਾਂ ਵਿਚ ਛਾਲੇ।

ਉਹਦੇ ਅੱਡੋ ਅੱਡੀ ਅੰਗ ਵੱਢੇ ਪਏ ਤੜਫਨ ਹਾਲ਼ੇ,
ਉਹਦੇ ਆਲੇ ਦੁਆਲੇ ਰੱਤ ਦੇ ਪਏ ਵੱਗਣ ਖਾਲ਼ੇ।

ਉਹਨੂੰ ਲੱਭੀ ਪਾਟੀ ਲੀਰ ਨਾ ਜੋ ਕਫਨ ਪਾ ਲੇ,
ਸਿਰ ਤੇ ਆਈ ਮੌਤ ਵੀਰ ਜੀ ਕਿਹੜਾ ਟਾਲੇ।

ਅੱਜ ਕੋਈ ਨਾ ਦਰਦੀ ਏਸ ਦਾ ਜੋ ਇਸ ਨੂੰ ਸਾੜੇ,
ਕਰ ਕਰ ਲੱਕੜਾਂ ਕਠੀਆਂ ਚਾਅ ਚਿਖਾ ਤੇ ਚਾੜ੍ਹੇ।

ਉਹਦੀ ਛਾਤੀ ਉਤੇ ਲੇਟਦਾ ਇਕ ਬਾਲ ਅਯਾਣਾ,
ਉਹਦੀ ਉਮਰ ਸੀ ਇਕ ਸਾਲ ਦੀ ਤੇ ਭੁੱਖਾ ਭਾਣਾ।

ਉਹ ਮੁੜ ਮੁੜ ਮੰਮਾਂ ਚੁੰਘਦਾ ਲਾ ਲਾ ਕੇ ਤਾਣਾ।
ਉਹਨੂੰ ਆਈ ਦੁੱਧ ਦੀ ਧਾਰ ਨਾ ਭੁੱਖਾ ਕੁਰਲਾਣਾ।

ਉਹ ਵੱਢ ਵੱਢ ਖਾਏ ਹਥ ਆਪਣੇ ਮਾਂ ਨੂੰ ਖਾਣਾ।
ਕੌਣ ਮਿਟਾਏ ਸਜਣੋਂ ਸਤਿਗੁਰ ਦਾ ਭਾਣਾ।

ਉਹ ਰੋ ਰੋ ਚੀਕਾਂ ਮਾਰ ਕੇ ਪਿਆ ਮੰਮਾ ਚੁੰਘੇ,
ਜਾਪੇ ਮਰੀ ਮਾਂ ਨੂੰ ਪੁੱਤ ਜੀਉਂਦਾ ਸੁੰਘੇ।

ਉਹ ਕੁੱਟ ਕੁੱਟ ਛਾਤੀ ਮਾਂ ਦੀ ਕਹੇ ਉਠ ਨੀ ਅੰਮਾਂ,
ਹੁਣ ਤਾਂ ਸੁਰਤ ਸੰਭਾਲ ਅੱਖੀਆਂ ਪੁਟ ਨੀ ਅੰਮਾਂ।

ਮੈਨੂੰ ਦੁੱਧ ਚੁੰਘਾ ਦੇ ਦੋ ਘੁੱਟ ਨੀ ਅੰਮਾਂ,
ਹੁਣ ਨਾ ਮਤੇਈਆਂ ਵਾਂਗਰਾਂ ਤੂੰ ਸੁੱਟ ਨੀ ਅੰਮਾਂ।

ਲਾ ਕੇ ਸੀਨੇ ਨਾਲ ਕੇਰਾਂ ਤੇ ਘੁੱਟ ਨੀ ਅੰਮਾਂ,
ਅੱਜ ਗਈ ਪ੍ਰੀਤੀ ਮਾਂ ਪੁੱਤਾਂ ਦੀ ਟੁੱਟ ਨੀ ਅੰਮਾਂ।

ਉਹ ਕਦੇ ਅੰਗੂਠਾ ਚੁੰਘਦਾ ਕਦੇ ਡਿੱਗਦਾ ਥੱਲੇ,
ਕਦੇ ਰੱਤ ਵਿਚ ਗੋਤੇ ਖਾਂਵਦਾ ਕਰ ਕਰ ਕੇ ਹੱਲੇ।

ਉਹ ਤੜਫੇ ਵਾਂਗਰ ਮੱਛੀ ਦੇ ਭੁੱਖਾ ਕੁਰਲਾਵੇ,
ਜਿਉਂ ਚਿੜੀ ਬਾਜ਼ ਮੂੰਹ ਆਂਵਦੀ ਇਉਂ ਸ਼ੋਰ ਮਚਾਵੇ।

ਉਹ ਹੰਝੂ ਰੋ ਰੋ ਪੀਂਵਦਾ ਤੇ ਹੌਕੇ ਖਾਵੇ,
ਉਹ ਪਿੱਟ ਪਿੱਟ ਮਾਂ ਦੇ ਧੜ ਤੇ ਪਿਆ ਜੱਲ੍ਹੀਆਂ ਪਾਵੇ।

ਉਹ ਮੋਈ ਮਾਂ ਦੇ ਕੀਰਨੇ ਕਰ ਕਰ ਕੇ ਗਾਵੇ,
ਜੋ ਲਿਖੀ ਵਿਧਾਤਾ ਰੇਖ ਵੀਰ ਜੀ ਕੌਣ ਮਿਟਾਵੇ।

ਮਾਂ ਗੋਦੀ ਵਿਚ ਬਿਠਾ ਕੇ ਇਕ ਦੇ ਦੋ ਲੋਰੀ,
ਮੈਂ ਝਗੇ ਦੇ ਵਿਚ ਲੁਕ ਕੇ ਦੁਧ ਚੁੰਘ ਲਊਂ ਚੋਰੀ।

ਮਾਂ ਤੈਥੋਂ ਬਿਨਾਂ ਮੈਨੂੰ ਕਿਸੇ ਨਹੀਂ ਦੁਧ ਚੁੰਘਾਣਾ।
ਨਹੀਂ ਸਿਰ ਤੇ ਦੇਣਾ ਪਿਆਰ ਕਿਸੇ ਨਹੀਂ ਮੋਢੇ ਲਾਣਾ।

ਨਹੀਂ ਮੱਥਾ ਚੁੰਮ ਕੇ ਕਿਸੇ ਮੈਨੂੰ ਵਿਚ ਗੋਦ ਬਿਠਾਣਾ,
ਨਹੀਂ ਹੱਥਾਂ ਵਿਚ ਨਚਾ ਕਿਸੇ ਨੇ ਲਾਡ ਲਡਾਣਾ।

ਨਹੀਂ ਮੰਮਾ ਮੂੰਹ ਵਿਚ ਪਾ ਕਿਸੇ ਨੇ ਨਾਲ ਸੁਲਾਣਾ,
ਨਹੀਂ ਛਾਤੀ ਉਤੇ ਲਿਟਾ ਕਿਸੇ ਨੇ ਸਦਕੇ ਜਾਣਾ।

ਮਾਂ ਛੇਤੀ ਅੱਖਾਂ ਖੋਹਲ ਕਿਤੇ ਤੂੰ ਮਰ ਨਾ ਜਾਈਂ,
ਭੁੱਖਾ ਭਾਣਾ ਛੱਡ ਯਤੀਮ ਤੂੰ ਕਰ ਨਾ ਜਾਈਂ।

ਦੂਰੋਂ ਤਕ ਕੇ ਏਸ ਨੂੰ ਇਕ ਲੜਕੀ ਆਈ,
ਓਹ ਸੀ ਇਸ ਦੀ ਭੈਣ ਇਕੋ ਇਕ ਮਾਂ ਦੀ ਜਾਈ।

ਤੱਕ ਮਰੀ ਹੋਈ ਭੈਣ ਨੂੰ ਪਿੱਟੀ ਕੁਰਲਾਈ,
ਉਹ ਡਿਗੀ ਉੱਤੇ ਭੈਣ ਦੇ ਸਭ ਸੁਰਤ ਭੁਲਾਈ।

ਉਹ ਕਹਿੰਦੀ ਸੁਣ ਲੈ ਭੈਣ ਤੇਰੇ ਲਈ ਖ਼ਬਰ ਲੈ ਆਈ।
ਨੀ ਮਰ ਗਏ ਚੰਨਣ ਦਿਆਲ ਆਪਣੇ ਦੋਵੇਂ ਭਾਈ।

ਚੁੱਕ ਛੋਟੇ ਜਿਹੇ ਉਸ ਬਾਲ ਨੂੰ ਗਲ ਆਪਣੇ ਲਾਇਆ,
ਫਿਰ ਬੈਠ ਸਰਹਾਣੇ ਭੈਣ ਦੇ ਪਿੱਟ ਹਾਲ ਗਵਾਇਆ।

ਉਹ ਗੀਤ ਵੈਣਾਂ ਦੇ ਬੈਠ ਕੇ ਸਰਹਾਣੇ ਗਾਵੇ,
ਉਹਦੇ ਪੱਟ ਸੀ ਤਬਲਾ ਬਣ ਗਏ ਉਹ ਠੇਕਾ ਲਾਵੇ।

ਉਹਦੇ ਹੱਡ ਬਣੇ ਖੜਤਾਲ ਵਿਚਾਰੀ ਪਈ ਖ਼ੜਕਾਵੇ,
ਉਹਦਾ ਗਲ਼ਾ ਹੋਇਆ ਰਬਾਬ ਹੌਕੇ ਗਜ ਘਸਾਵੇ।

ਉਹਦੇ ਹੰਝੂ ਘੁੰਗਰੂ ਬਣ ਗਏ ਉਹ ਪਈ ਛਣਕਾਵੇ,
ਉਹਦੇ ਟੁੱਟੇ ਦਿਲ ਦੀ ਤਾਰ ਮਾਰੂ ਦੇ ਸ਼ਬਦ ਸੁਣਾਵੇ।

ਉਹ ਬਿਰ੍ਹੋਂ ਤਰਾਨੇ ਗਾਏ ਰੋਮ ਬਣ ਗਏ ਸਤਾਰਾਂ,
ਉਹਦੇ ਨੈਣੋਂ ਛਮ ਛਮ ਡੁੱਲ੍ਹੀਆਂ ਕਈ ਖ਼ੂਨੀ ਧਾਰਾਂ।

ਉਹ ਪਈ ਜਗਾਵੇ ਭੈਣ ਨੂੰ ਕਹੇ ਜਾਗ ਭੈਣ ਨੀ,
ਅੱਜ ਉਜੜੇ ਆਪਣੇ ਬਾਪ ਦੇ ਸਭ ਬਾਗ ਭੈਣ ਨੀ।

ਅੱਜ ਸੜ ਕੇ ਹੋਏ ਸਵਾਹ ਆਪਣੇ ਭਾਗ ਭੈਣ ਨੀ,
ਅੱਜ ਹੋਇਆ ਹਨੇਰਾ ਜਗ ਬੁਝੇ ਚਰਾਗ ਭੈਣ ਨੀ।

ਮੈਂ ਫੜ ਨਾ ਸਕੀ ਮੌਤ ਤੇਰੀ ਦੀ ਵਾਗ ਭੈਣ ਨੀ,
ਤੂੰ ਸੁਣ ਲੈ ਰੋਂਦੀ ਭੈਣ ਦੇ ਸਭ ਰਾਗ ਭੈਣ ਨੀ।

ਤੂੰ ਬਣ ਸਹੇਲੀ ਮੌਤ ਦੀ ਦੁਨੀਆਂ ਤੋਂ ਚੱਲੀ,
ਮੈਂ ਸਾਰੇ ਹੀ ਪਰਵਾਰ ਚੋਂ ਰਹੀ ਕੱਲ-ਮੁਕੱਲੀ।

ਉਸ ਚੁੰਨੀ ਅੱਧੀ ਪਾੜ ਕੇ ਉਸ ਉਤੇ ਪਾਈ,
ਉਸ ਓਹੀ ਦਿੱਤਾ ਕਫ਼ਨ ਉਹੀ ਪੁਸ਼ਾਕ ਪਹਿਨਾਈ।

ਉਸ ਮੋਤੀਆਂ ਦੀ ਥਾਂ ਹੰਝੂਆਂ ਦੀ ਭੇਂਟ ਚੜ੍ਹਾਈ,
ਉਹ ਢਿੱਡ ਵਿਚ ਮਾਰੇ ਮੁੱਕੀਆਂ ਨੈਣੋਂ ਰਤ ਆਈ।

ਉਸ ਫੜ ਪਰਾਂਦੀ ਭੈਣ ਦੀ ਵਿਚ ਜੇਬ ਦੇ ਪਾਈ,
ਇਹ ਰਹੂ ਨਿਸ਼ਾਨੀ ਪਾਸ ਮੇਰੇ ਨੀ ਮਾਂ ਪਿਓ ਜਾਈ।
ਜਦ ਚਲਿਆ ਉਥੋਂ ਕਾਫ਼ਲਾ ਪਿੱਟੀ ਕੁਰਲਾਈ,
ਫਿਰ ਰੋਂਦੀ ਪਿੱਟਦੀ 'ਬਾਲਮਾ' ਅੰਮ੍ਰਿਤਸਰ ਆਈ।

# ਮੌਤ ਅਗੇ ਤਰਲਾ

ਨੀ ਮੌਤੇ ਨਾ ਮਾਰ ਤੂੰ ਮੈਨੂੰ,
ਹੱਥ ਜੋੜ ਕੇ ਆਖਾਂ ਤੈਨੂੰ।

ਅੜੀਏ ਅੱਜ ਮੈਂ ਸੱਜ-ਵਿਆਹੀ,
ਚਾਵਾਂ ਦੇ ਨਾਲ ਲੱਦੀ ਆਈ।

ਸੱਧਰਾਂ ਮੇਰੀਆਂ ਦਿਲ ਦੇ ਅੰਦਰ,
ਆਸਾਂ ਦਾ ਪਿਆ ਉਸਰੇ ਮੰਦਰ।

ਲਾਲ ਚੂੜਾ ਹੈ ਬਾਹਵਾਂ ਦੇ ਵਿਚ,
ਜਾਂਵੀ ਮੇਰੇ ਰਾਹਵਾਂ ਦੇ ਵਿਚ।

ਅਜੇ ਨਾ ਕਰ ਖਵਾਰ ਤੂੰ ਮੈਨੂੰ,
ਨੀ ਮੌਤੇ ਨਾ ਮਾਰ ਤੂੰ ਮੈਨੂੰ।

ਅਜੇ ਮੈਂ ਅਪਣਾ ਸੁਹਾਗ ਨਾ ਡਿੱਠਾ,
ਇਸ ਮੱਥੇ ਦਾ ਭਾਗ ਨਾ ਡਿੱਠਾ।

ਅਜੇ ਨਾ ਮਿਲਿਆ ਦਿਲ ਦਾ ਜਾਨੀ,
ਰੋ ਰੋ ਤੱਕੇ ਰਾਹ ਦੀਵਾਨੀ।

ਗਾਨੇ ਗੁਟਾਂ ਦੇ ਖੋਲ੍ਹ ਸਕੇ ਨਾ,
ਹੱਸ ਕੇ ਦੋਵੇਂ ਬੋਲ ਸਕੇ ਨਾ।

ਗਰੀ ਖੋਪਰ ਨਾ ਭੰਨੇ ਅੜੀਏ,
ਅਜੇ ਨਾ ਰੁੱਸੇ ਮੰਨੇ ਅੜੀਏ।

ਹੁਣੇ ਨਾ ਕਰ ਬੇਜ਼ਾਰ ਤੂੰ ਮੈਨੂੰ,
ਨੀ ਮੌਤੇ ਨਾ ਮਾਰ ਤੂੰ ਮੈਨੂੰ।

ਹੁਸਨ ਫੁਲਾਂ ਤੇ ਆਈ ਬਹਾਰ,
ਰੱਜ ਰੱਜ ਕੀਤਾ ਮੈਂ ਸ਼ਿੰਗਾਰ।

ਸੱਧਰਾਂ ਦੇ ਫੁੱਲ ਖਿੜਨ ਲੱਗੇ ਨੇ,
ਪਿਆਰ ਤੇ ਹਾਸੇ ਭਿੜਨ ਲੱਗੇ ਨੇ।

ਨੈਣਾਂ ਵਿਚ ਪਿਆਰ ਹੈ ਨੱਚਦਾ,
ਦਿਲ ਵਿਚ ਪਿਆਰ ਦਾ ਭਾਂਬੜ ਮੱਚਦਾ।

ਕਰਨ ਦੇ ਰੱਜ ਕੇ ਪਿਆਰ ਤੂੰ ਮੈਨੂੰ,
ਨੀ ਮੌਤੇ ਨਾ ਮਾਰ ਤੂੰ ਮੈਨੂੰ।

ਡੋਲ਼ੀ ਤੂੰ ਘਰ ਜਾ ਲੈਣ ਦੇ,
ਮਾਂ ਨੂੰ ਸੀਨੇ ਲਾ ਲੈਣ ਦੇ।

ਸਈਆਂ ਰੋ ਰੋ ਰਾਹ ਤਕਾਵਣ,
ਮੇਰੇ ਨਾਂ ਦੇ ਕਾਗ ਉਡਾਵਣ।

ਹੌਕੇ ਭਰ ਭਰ ਰਾਹ ਤਕਾਵਣ,
ਭੱਜ ਭੱਜ ਮੇਰੇ ਰਾਹ ਨੂੰ ਆਵਣ।

ਅੜੀਏ ਨਾ ਵੰਗਾਰ ਤੂੰ ਮੈਨੂੰ,
ਨੀ ਮੌਤੇ ਨਾ ਮਾਰ ਤੂੰ ਮੈਨੂੰ।

ਜੇ ਤੂੰ ਹੋਵੇਂ ਵਿਆਹੀ ਹੋਈ,
ਘਰ ਸੌਹਰਿਆਂ ਦੇ ਆਈ ਹੋਈ।

ਸਗਨਾਂ ਦੇ ਨਾਲ ਲੱਦੀ ਹੋਈ,
ਪਿਆਰ ਦੇ ਬੰਧਨ ਬਧੀ ਹੋਈ।

ਪ੍ਰੀਤਮ ਤਾਈਂ ਉਡੀਕਦੀ ਹੋਵੇਂ,
ਰੋ ਰੋ ਔਸੀਆਂ ਲੀਕਦੀ ਹੋਵੇਂ।

ਫਿਰ ਤੇਰੀ ਕੋਈ ਸੰਘੀ ਘੁੱਟੇ,
ਜਾਨ ਤੇਰੀ ਵਿਚ ਪਿਆਰ ਦੇ ਟੁੱਟੇ।

ਪੁੱਛਾਂ ਫਿਰ ਲਲਕਾਰ ਮੈਂ ਤੈਨੂੰ,
ਨੀ ਮੌਤੇ ਨਾ ਮਾਰ ਤੂੰ ਮੈਨੂੰ।

ਸਿੱਕਾਂ ਸਿਕਦਿਆਂ ਨੂੰ ਦਿਨ ਆਏ,
ਸ਼ਗਨ ਸੱਧਰਾਂ ਗੀਤ ਸੁਣਾਏ।

ਖੁਸ਼ੀਆਂ ਕਰ ਕਰ ਨਾਚ ਵਿਖਾਵਣ,
ਚਾਅ ਮਲ੍ਹਾਰ ਪਏ ਸਦਕੇ ਜਾਵਣ।

ਜਦੋਂ ਸੁਹਾਗਣ ਮੈਂ ਸਦਾਇਆ,
ਤੂੰ ਵੀ ਕੁੰਡਾ ਆ ਖੜਕਾਇਆ।

ਜਾਮ ਖੁਸ਼ੀ ਦੇ ਪੀਣ ਨਾ ਦਏਂਗੀ?
ਮੈਨੂੰ ਤੂੰ ਹੁਣ ਜੀਣ ਨਾ ਦਏਂਗੀ?

ਤਰਸ ਕਰ ਇਕ ਵਾਰ ਤੂੰ ਮੈਨੂੰ,
ਨੀ ਮੌਤੇ ਨਾ ਮਾਰ ਤੂੰ ਮੈਨੂੰ।

ਬਸ ਹੁਣ ਮੈਨੂੰ ਮਾਰ ਸੁੱਟੇਂਗੀ,
ਬਲਦੀ ਅੱਗ ਵਿਚਕਾਰ ਸੁੱਟੇਂਗੀ।

ਵਿਚੇ ਸੜੇਗਾ ਚੂੜਾ ਲਾਲ,
ਪਾਇਆ ਸੀ ਜੋ ਸੱਧਰਾਂ ਨਾਲ।

ਪਿਆਰ ਮੇਰਾ ਰਹਿ ਜਾਊ ਅਧੂਰਾ,
ਸੁਫਨਾ ਦਿਲ ਦਾ ਹੋਊ ਨਾ ਪੂਰਾ।

ਸੁਹਾਗ ਮੇਰੇ ਦੀ ਸੋਹਲ ਜਵਾਨੀ,
ਰੋਊ ਮੇਰੀ ਵੇਖ ਨਿਸ਼ਾਨੀ।

ਜੀਣ ਦੇ ਦਿਨ ਦੋ ਚਾਰ ਤੂੰ ਮੈਨੂੰ,
ਨੀ ਮੌਤੇ ਨਾ ਮਾਰ ਤੂੰ ਮੈਨੂੰ।

ਹਾੜ੍ਹੇ ਕਰਦੀ ਕਰਦੀ ਸੌਂ ਗਈ,
ਪਿਆਰ 'ਚ ਮਰਦੀ ਮਰਦੀ ਸੌਂ ਗਈ।

ਆਖ਼ਰ ਇਕ ਆਵਾਜ਼ ਸੀ ਆਈ,
ਉਡਦੀ ਜਾਂਦੀ ਰੂਹ ਕੁਰਲਾਈ।

ਮੇਰੀ ਬੋਟੀ ਬੋਟੀ ਖਾਈਂ,
'ਬਾਲਮ' ਮੇਰੇ ਨੂੰ ਹੱਥ ਨਾ ਲਾਈਂ।

# ਅਮਰ - ਪ੍ਰੀਤ

ਕਾਜ਼ੀ-ਕਾਜ਼ੀ ਛੱਡ ਨਿਮਾਜ਼ ਤੇ ਕਹਿਣ ਲਗਾ,
ਮੇਰੇ ਅੱਗਿਓਂ ਕਾਸ ਨੂੰ ਲੰਘੀ ਏਂ ਤੂੰ।
ਮੇਰੇ ਨੈਣਾਂ ਵਿਚ ਨਬੀ ਆ ਵਸਿਆ ਸੀ।
ਜਲਵਾ ਉਡਿਆ ਜਦੋਂ ਆ ਖੰਘੀ ਏਂ ਤੂੰ।
ਤੇਰੀ ਸ਼ਕਲ ਬੇ-ਅਕਲ ਬੇ-ਸੁਰਤ ਜਾਪੇ,
ਮੇਰੇ ਨੈਣਾਂ ਵਿਚ ਫੇਰ ਗਈ ਕੰਘੀ ਏਂ ਤੂ।
ਜਾਹ ! ਦੋਜ਼ਖ਼ ਨੂੰ ਜਾਏਂਗੀ ਸਣੇ ਰਾਂਝੇ,
ਜਿਸਦੇ ਇਸ਼ਕ ਅੰਦਰ ਡਾਢੀ ਰੰਗੀ ਏਂ ਤੂੰ।

ਨਾ ਤੂੰ ਰੱਖੇਂ ਰੋਜ਼ੇ, ਨਾ ਨਿਮਾਜ਼ ਨੀਤੀ,
ਤੈਨੂੰ ਮੱਕੇ ਮਦੀਨੇ ਦਾ ਪਿਆਰ ਹੀ ਨਹੀਂ।
ਸੜਦੀ ਰਹੇਂਗੀ ਦੋਜ਼ਖ਼ ਦੀ ਅੱਗ ਅੰਦਰ,
ਰੱਬ ਰੁਸੇ ਦਾ ਤੈਨੂੰ ਵੀਚਾਰ ਹੀ ਨਹੀਂ।

ਹੀਰ-ਹੀਰ ਕਿਹਾ ਰਹੀਮ ਦੀ ਲੋੜ ਨਾਹੀਂ,
ਰੁੱਸ ਜਾਏ ਰਸੂਲ ਰਕਾਤ ਬੇ-ਸ਼ੱਕ।
ਰੁੱਸ ਜਾਣ ਰੋਜ਼ੇ ਕਲਮਾਂ ਰੁੱਸ ਜਾਏ,
ਰੁੱਸ ਜਾਏ ਨਿਮਾਜ਼ ਜਮਾਤ ਬੇ-ਸ਼ਕ।
ਰੁੱਸ ਜਾਣ ਪੈਗੰਬਰ ਤੇ ਵਲੀ ਕੁਤਬ,
ਰੁੱਸੇ ਮੱਕਾ ਮਦੀਨਾ ਜ਼ਕਾਤ ਬੇ-ਸ਼ਕ।
ਕਾਜ਼ੀ! ਇਕ ਨਾ ਰੁੱਸੇ ਆ ਮੀਆਂ ਰਾਂਝਾ,
ਰੁੱਸ ਜਾਏ ਸਾਰੀ ਮਖ਼ਲੂਕਾਤ ਬੇ-ਸ਼ਕ।

ਮੈਨੂੰ ਦੋਜ਼ਖ ਦੀ ਅੱਗ ਦਾ ਡਰ ਨਾਹੀਂ,
ਮੈਨੂੰ ਮਿਲਿਆ ਏ ਖ਼ੁਦ ਖ਼ੁਦਾ ਰਾਂਝਾ।
ਪੜ੍ਹਾਂ ਇਸ਼ਕ ਨਿਮਾਜ਼ ਤੋਂ ਪਿਆਰ ਕਲਮਾਂ,
ਨਹੀਂ ਹੈ ਰੱਬ ਦੇ ਨੂਰੋਂ ਜੁਦਾ ਰਾਂਝਾ।

ਕਾਜ਼ੀ ਤੇਰੇ ਇਸ ਕਲਮੇ ਕੁਰਾਨ ਨਾਲੋਂ,
ਮੈਨੂੰ ਜਾਪਦਾ ਏ ਕਲਮਾਂ ਪਾਕ ਰਾਂਝਾ।
ਤੇਰੇ ਮੱਕੇ ਨੂੰ ਨਹੀਂ ਸਲਾਮ ਮੇਰਾ,
ਮੇਰਾ ਮੱਕਾ ਮਦੀਨਾ ਹੈ ਚਾਕ ਰਾਂਝਾ।
ਤੇਰੇ ਨਬੀ ਦੀ ਨਹੀਂ ਕਲਾਮ ਚੱਲਦੀ,
ਜਿਸ ਥਾਂ ਤੇ ਕਰਦੈ ਵਾਕ ਰਾਂਝਾ।
ਕਾਜ਼ੀ ਚੰਦ ਤਾਰੇ ਸੂਰਜ ਸ਼ਰਮਦੇ ਨੇ,
ਨਿਗ੍ਹਾ ਉਤਾਂਹ ਕਰ ਜਦੋਂ ਪਾਏ ਝਾਕ ਰਾਂਝਾ।
ਮੀਆਂ ਮਰਨਿਆਂ ਅੱਖੀਂ ਹਰਾਮ ਤੇਰੇ,
ਨਬੀ ਹੁੰਦਾ ਤਾਂ ਮੈਂ ਕਿਉਂ ਨਜ਼ਰ ਆਂਦੀ।
ਜੇਕਰ ਸੱਚ ਹੀ ਨਬੀ ਦਾ ਵਾਸ ਹੁੰਦਾ,
ਤੇਰੇ ਨੈਣਾਂ ਚੋਂ ਇਸ਼ਕ ਦੀ ਗ਼ਦਰ ਆਂਦੀ।

ਜਿਹਨਾਂ ਨੈਣਾਂ ਵਿਚ ਕੀਤਾ ਨਿਵਾਸ ਪ੍ਰੀਤਮ,
ਵੇ ਉਹ ਨੈਣ ਜਹਾਨੋਂ ਨਿਰਾਲੜੇ ਨੇ।
ਉਹਨਾਂ ਨੈਣਾਂ ਤੋਂ ਨਬੀ ਆ ਖੈਰ ਮੰਗਣ,
ਜਿਨ੍ਹਾਂ ਨੈਣਾਂ ਵਿਚ ਪਿਆਰ ਪਿਆਲੜੇ ਨੇ।
ਤੇਰੇ ਨੈਣੀਂ ਤੁਅੱਸਬ ਦੀ ਨੈਂ ਵਗਦੀ,
ਤੇਰੇ ਨੈਣਾਂ ਦੇ ਦਿਲ ਸ਼ਾਹ ਕਾਲੜੇ ਨੇ।
ਤੇਰੇ ਨੈਣਾਂ ਨੂੰ ਹੂਰਾਂ ਦੀ ਹਿਰਸ ਮੀਆਂ,
ਤੇਰੇ ਨੈਣ ਨਾ ਨਬੀਆਂ ਵਾਲੜੇ ਨੇ।

ਮੇਰੇ ਨੈਣਾਂ ਵਿਚ ਕੀਤਾ ਨਿਵਾਸ ਰਾਂਝੇ,
ਮੈਨੂੰ ਦੁਨੀਆਂ ਦੀ ਦਿਸਦੀ ਸ਼ਕਲ ਹੀ ਨਹੀਂ।
'ਬਾਲਮ' ਇਸ਼ਕ ਨੇ ਕੀਤਾ ਬੇਸੁਰਤ ਮੈਨੂੰ,
ਲੋਕੀਂ ਆਖਦੇ ਹੀਰ ਨੂੰ ਅਕਲ ਹੀ ਨਹੀਂ।

## ਕਬਰ ਦੀ ਆਵਾਜ਼

ਵੇ ਫੁੱਲ ਵਾਲੇ ਕਬਰ ਮੇਰੀ ਤੇ,
ਹੌਲੀ ਫੁੱਲ ਟਿਕਾਈਂ।
ਫੁੱਲਾਂ ਨਾਲੋਂ ਨਾਜ਼ਕ ਹਾਂ ਮੈਂ,
ਫੁੱਲ ਦੀ ਚੋਟ ਨਾ ਲਾਈਂ।

ਮੈਂ ਹਾਂ ਦਿਲ ਮਹਿਬੂਬ ਕਿਸੇ ਦਾ,
ਨਾਜ਼ਾਂ ਦੇ ਨਾਲ ਪਲਿਆ।
ਅੜਿਆ ਪੱਤੀ ਮਾਰ ਫੁੱਲਾਂ ਦੀ,
ਨਾਜ਼ ਨਾ ਯਾਦ ਕਰਾਈਂ।

ਤੁਲਦਾ ਸਾਂ ਮੈਂ ਨਾਲ ਫੁੱਲਾਂ ਦੇ,
ਪਿਆਰ ਤਰਾਜ਼ੂ ਚੜ੍ਹਕੇ।
ਸੋਹਣਿਆਂ ਦਾ ਸਰਦਾਰ ਸਾਂ ਹੁੰਦਾ,
ਹੁਸਨ ਤੇਗ਼ ਹੱਥ ਫੜਕੇ।

ਮਹਿਲਾਂ ਵਿਚ ਪੰਘੂੜੇ ਝੂਟੇ,
ਗੋਦ ਮਾਹੀ ਦੀ ਮਾਣੀ।
ਪਾਤਸ਼ਾਹ ਸਨ ਪੁੱਛ ਕੇ ਚਲਦੇ,
ਮੈਂ ਸਾਂ ਸੁਘੜ ਸਿਆਣੀ।

ਲਾਲ ਚੂੜਾ ਸੀ ਬਾਹਵਾਂ ਦੇ ਵਿਚ,
ਮਹਿੰਦੀ ਲਾ ਲਾ ਫੱਬੀ।
ਫੁੱਲ ਵਿਛਾ ਕੇ ਬਿਸਤਰ ਉਤੇ,
ਤਾਂ ਮੈਂ ਰਾਤ ਲੰਘਾਣੀ।

ਵੇਖ ਕੇ ਮੇਰਾ ਹੁਸਨ ਤੇ ਹਾਸਾ,
ਹੁਸਨ ਹੱਸ ਸ਼ਰਮਾਂਦਾ ਸੀ।
ਤੱਕ ਕੇ ਨਖਰੇ ਨਾਜ਼ ਨਜ਼ਾਕਤ,
ਇਸ਼ਕ ਵੀ ਪੈਰ ਦਬਾਂਦਾ ਸੀ।

ਰੇਸ਼ਮ ਉਤੇ ਟੁਰਿਆਂ ਮੇਰੇ,
ਪੈਰੀਂ ਛਾਲੇ ਪੈਂਦੇ ਸਨ।
ਮੇਰੇ ਨਰਮ ਜੁਸੇ ਨੂੰ ਤੱਕ ਕੇ,
ਰੇਸ਼ਮ ਵੀ ਸ਼ਰਮਾਂਦਾ ਸੀ।

ਤਾਜ਼ ਮੇਰੇ ਪੈਰਾਂ ਤੇ ਆ ਕੇ,
ਰਾਜਕੁਮਾਰ ਟਿਕਾਂਦੇ ਸਨ।
ਚੁੰਮ ਕੇ ਪੈਰ ਸ਼ਾਹਜ਼ਾਦੇ ਮੇਰੇ,
ਲੱਖ ਲੱਖ ਸ਼ੁਕਰ ਮਨਾਂਦੇ ਸਨ।

ਨੈਣ ਸ਼ਮ੍ਹਾਂ ਤੇ ਭੌਰੇ ਬਣ ਕੇ,
ਆਪਣਾ ਆਪ ਜਲਾਂਦੇ ਸਨ।
ਮੇਰੇ ਪਿਆਰ ਦੇ ਅੰਦਰ ਸੜ ਕੇ,
ਠੰਡ ਕਾਲਜੇ ਪਾਂਦੇ ਸਨ।

ਛਤਰ ਸੀ ਮੇਰੇ ਸਿਰ ਤੇ ਝੁਲਦੇ,
ਪਰੀਆਂ ਪੈਰ ਦਬਾਂਦੀਆਂ ਸੀ।
ਘੋਟ ਘੋਟ ਕੇ ਮਹਿੰਦੀ ਹੂਰਾਂ,
ਪੈਰਾਂ ਵਿਚ ਲਗਾਂਦੀਆਂ ਸੀ।

ਮੇਰੇ ਇਕ ਇਸ਼ਾਰੇ ਉੱਤੇ,
ਤਰਥੱਲੀ ਮੱਚ ਜਾਂਦੀ ਸੀ।
ਹਾਏ ਦੀ ਸੁਣ ਆਵਾਜ ਬੇਗ਼ਮਾਂ,
ਜਾਨਾਂ ਤੱਕ ਲਗਾਂਦੀਆਂ ਸੀ।

ਜਹਾਂਗੀਰ ਦੀ ਬੇਗ਼ਮ ਹਾਂ ਮੈਂ,
ਨੂਰਜਹਾਂ ਹੈ ਨਾਂ ਮੇਰਾ।
ਛੱਡ ਕੇ ਮਹਲ ਪਈ ਵਿਚ ਕਬਰਾਂ,
ਰਿਹਾ ਨਾ ਨਾਮ ਨਿਸ਼ਾਂ ਮੇਰਾ।

ਹੱਡ ਚੰਮ ਸਭ ਮਿੱਟੀ ਖਾ ਗਈ,
ਖਾਲੀ ਦਿਲ ਹੈ ਤੜਪ ਰਿਹਾ।
ਜਿੱਥੇ ਦਿਨ ਨੂੰ ਲੋਕੀਂ ਡਰਦੇ,
ਉਹ ਹੈ ਅੱਜ ਗਿਰਾਂ ਮੇਰਾ।

ਫੁੱਲਾਂ ਦੀ ਥਾਂ ਪੱਥਰ ਸੂਲਾਂ,
ਮਿੱਟੀ ਰੋੜ ਹਜ਼ਾਰਾਂ ਨੇ।
ਜਹਾਂਗੀਰ ਨਾ ਦਰਦ ਵੰਡਾਇਆ,
ਨਾ ਹੀ ਰਿਸ਼ਤੇਦਾਰਾਂ ਨੇ।

ਇਸ਼ਕ ਹੁਸਨ ਤੇ ਪਿਆਰ ਪਾਪੀਆਂ,
ਪਰਤ ਨਾ ਤੱਕਿਆ ਤੱਤੀ ਨੂੰ।
ਚਾਰ ਦਿਨਾਂ ਦੀ ਜਿੱਤ ਦੇ ਪਿਛੋਂ,
ਆਖਰ ਸਭ ਦੀਆਂ ਹਾਰਾਂ ਨੇ।

ਮੇਰੀ ਕਬਰ ਤੇ ਆ ਕੋਈ,
ਨਾ ਹੀ ਦੀਆਂ ਜਗਾਂਦਾ ਏ।
ਨਾ ਹੀ ਮਹਿਕਣ ਫੁੱਲ ਕਬਰ ਤੇ,
ਨਾ ਕੋਈ ਭੌਰਾ ਗਾਂਦਾ ਏ।

ਜੀਂਵਦਿਆਂ ਦੇ ਯਾਰ ਨੇ ਸਾਰੇ,
ਮੋਇਆਂ ਦਾ ਕੋਈ ਯਾਰ ਨਹੀਂ।
ਨਾ ਕੋਈ ਦਏ ਰੁਮਾਲ ਨਿਸ਼ਾਨੀ,
ਨਾ ਕੋਈ ਸਦਕੇ ਜਾਂਦਾ ਏ।

ਤਿਮਰਲਿੰਗ ਤੇ ਬਾਬਰ ਜੈਸੇ,
ਕਬਰਾਂ ਵਿਚ ਸਮਾ ਗਏ ਨੇ।
ਸ਼ਾਹ ਸਿਕੰਦਰ ਅਤੇ ਹੁਮਾਯੂੰ,
ਏਥੇ ਮੂੰਹ ਛੁਪਾ ਗਏ ਨੇ।

ਯੂਸਫ ਤੇ ਸ਼ਾਹ ਅਕਬਰ ਜੈਸੇ,
ਗੋਰ ਦੇ ਪਲੰਘ ਵਿਛਾ ਸੁਤੇ।
ਪਰਤ ਪਿਛਾਂ ਨਾ ਗਏ ਉਹ 'ਬਾਲਮ',
[illegible] ਜ ਏਥੇ ਆ ਗਏ ਨੇ।

# ਕਾਕਾ ਪੜ੍ਹਨੇ ਪਿਆ

''ਮੈਂ ਕਿਹਾ, ਜੀ ਕਾਕੇ ਨੂੰ ਮੌਲਵੀ ਪਾਸ ਹੀ ਪੜ੍ਹਨ ਛੱਡ ਆਈਏ ।'' ਮਾਤਾ ਤ੍ਰਿਪਤਾ ਨੇ ਆਪਣੇ ਸਿਰ ਤਾਜ ਮਹਿਤਾ ਕਾਲੂ ਨੂੰ ਕਿਹਾ । ਮਹਿਤਾ ਜੀ ਸੁਣ ਕੇ ਕਹਿਣ ਲੱਗੇ, ''ਬਸ, ਬਸ, ਤੇਰਾ ਪੁੱਤਰ ਜਿਵੇਂ ਪੰਡਤ ਪਾਸੋਂ ਸੰਸਕ੍ਰਿਤ ਦਾ ਪੰਡਤ ਬਣ ਕੇ ਆ ਗਿਆ ਹੈ, ਉਸੇ ਤਰ੍ਹਾਂ ਮੌਲਵੀ ਪਾਸੋਂ ਵੀ ਮੁਨਸ਼ੀ ਫਾਜ਼ਲ ਕਰ ਆਵੇਗਾ । ਮਿਹਰਬਾਨੀ ਕਰ ਤੇ ਆਪਣੇ ਛਿੰਦੇ ਨੂੰ ਕਿਸੇ ਹੋਰ ਕੰਮ ਲਾ । ਅਸਾਂ ਕਿਹਾ ਸੀ - ਘਰ ਪੁੱਤਰ ਜੰਮਿਆ, ਕੁਝ ਕਰੇਗਾ ਸਾਡਾ ਵੀ ਜਗ ਉਤੇ ਨਾਮ ਰੋਸ਼ਨ ਕਰੇਗਾ । ਨਹੀਂ, ਬਿਲਕੁਲ ਨਹੀਂ, ਨਾ ਇਹ ਪੜ੍ਹ ਸਕਦਾ ਹੈ ਤੇ ਨਾ ਪੜ੍ਹਨੇ ਪਾਣਾ ਹੈ ।'' ਬਹੁਤ ਖਿੱਝ ਕੇ ਮਹਿਤ੍ਾ ਜੀ ਨੇ ਕਿਹਾ ।

''ਜੀ, ਤੁਸੀਂ ਤਾਂ ਕਾਕੇ ਦੇ ਮਗਰ ਹੱਥ ਧੋ ਕੇ ਪੈ ਗਏ ਜੇ, ਕੀ ਹੋਇਆ? ਅਜੇ ਬੱਚਾ ਹੈ, ਜਦੋਂ ਵੱਡਾ ਹੋਵੇਗਾ ਆਪੇ ਸਮਝ ਜਾਏਗਾ ।'' ਤ੍ਰਿਪਤਾ ਨੇ ਅਰਜ਼ ਕੀਤੀ, ''ਲਉ ਆਹ ਸਵਾ ਰੁਪਿਆ ਤੇ ਆਹ ਪਤਾਸੇ ਪ੍ਰਸ਼ਾਦ ਵਾਸਤੇ ਤੇ ਜਾਉ ਕਾਕਾ ਮੌਲਵੀ ਪਾਸ ਪੜ੍ਹਨੇ ਪਾ ਆਓ ।''

(ਸੁਣ ਕੇ ਮਹਿਤਾ ਜੀ ਬੜੇ ਗੁੱਸੇ ਨਾਲ) ''ਉਠ ਓਇ ਨਾਨਕਾ, ਫੜ ਬਸਤਾ ਤੇ ਲੈ ਪੱਟੀ, ਪਾ ਜੁਤੀ ਤੇ ਲਗ ਅੱਗੇ ।'' ਦੋਵੇਂ ਹੀ ਪਿਓ ਪੁੱਤਰ ਮਸੀਤੇ ਮੌਲਵੀ ਦੇ ਪਾਸ ਆਏ । ਮੌਲਵੀ ਵੇਖ ਕੇ ਝੱਟ ਖੜਾ ਹੋ ਗਿਆ ਕਿ ਸਾਡੇ ਮਾਲਕ ਰਾਏ ਬੁਲਾਰ ਦੇ ਆਮ-ਮੁਖਤਿਆਰ ਮਹਿਤਾ ਜੀ ਆ ਰਹੇ ਹਨ- ਬੜੇ ਪ੍ਰੇਮ ਨਾਲ ਕਿਹਾ, ''ਆਓ ਮਹਿਤਾ ਜੀ ! ਬਿਸਮਿਲਾ, ਹਜ਼ੂਰ ਦਾ ਕਿਸ ਤਰ੍ਹਾਂ ਆਣਾ ਹੋਇਆ ।'' ਮੌਲਵੀ ਨੇ ਹੱਥ ਜੋੜ ਕੇ ਪੁੱਛਿਆ ।

ਮਹਿਤਾ ਜੀ ਨੇ ਕਿਹਾ, ''ਮੌਲਵੀ ਜੀ, ਆਹ ਲਉ ਸਵਾ ਰੁਪਿਆ ਤੇ ਆਹ ਲਉ ਪਤਾਸੇ ਤੇ ਨਾਨਕ ਆਪਣਾ ਬੱਚਾ ਜਾਣ ਕੇ ਪੜ੍ਹਾਉਣਾ ।''

ਮੌਲਵੀ ਨੇ ਚਾਈਂ ਚਾਈਂ ਪ੍ਰਸ਼ਾਦ ਵਰਤਾਇਆ । ਮਹਿਤਾ ਜੀ ਪ੍ਰਸ਼ਾਦ ਲੈ ਕੇ ਘਰ ਆ ਗਿਆ ।

ਪਿਛੋਂ ਮੌਲਵੀ ਨੇ ਕਿਹਾ, ''ਬੇਟਾ ਨਾਨਕ ਆ, ਪੜ੍ਹ । ਜਿਸ ਤਰ੍ਹਾਂ ਮੈਂ ਕਹਾਂਗਾ, ਉਸੇ ਤਰ੍ਹਾਂ ਪੜ੍ਹੀਂ'' । ਨਾਨਕ ਨੇ ਕਿਹਾ, ''ਅੱਛਾ ਮੌਲਵੀ ਜੀ'' ।

ਮੌਲਵੀ ਨੇ ਕਿਹਾ, "ਕਹੁ ਅਲਫ਼"। ਨਾਨਕ ਨੇ ਕਿਹਾ, "ਅਲਫ"। ਮੌਲਵੀ ਨੇ ਕਿਹਾ, "ਬੇ, ਨਾਨਕ ਕਹੁ।" ਨਾਨਕ ਚੁਪ। ਮੌਲਵੀ ਕਹਿੰਦਾ, "ਨਾਨਕ ਕਹੁ ਬੇ, ਕਿਉਂ ਨਹੀਂ ਕਹਿੰਦਾ ?"

ਨਾਨਕ ਨੇ ਕਿਹਾ, "ਮੌਲਵੀ ਜੀ, ਮੈਂ ਤਾਂ ਅਲਫ਼ ਪੜ੍ਹਾਂਗਾ। ਬੇ ਨਹੀਂ ਪੜ੍ਹਨੀ। ਮੇਰਾ ਬੇ ਨਾਲ ਕੋਈ ਵਾਸਤਾ ਨਹੀਂ, ਮੈਂ ਅਲਫ਼ ਪੜ੍ਹਨਾ ਹੈ -

## ਰੁਬਾਈ

ਅਲਫ਼ ਪੜ੍ਹਨਾ ਹੈ ਮੁਝੇ ਬੇ ਮੀਆਂ ਬੇਕਾਰ ਹੈ।
ਬੇ ਬਗ਼ਾਵਤ ਹੈ ਖ਼ੁਦਾ ਕੀ ਬੇ ਸੇ ਦਿਲ ਬੇਜ਼ਾਰ ਹੈ।

ਅਲਫ਼ ਅੱਲਾ ਅੱਲਾ ਵਾਲੇ ਅੱਲਾ ਬਿਨ ਪੜ੍ਹਤੇ ਨਹੀਂ,
ਅਲਫ਼ ਉਲਫ਼ਤ ਹੈ ਅੱਲਾ ਕੀ ਅਲਫ਼ ਹੀ ਦਰਕਾਰ ਹੈ।

ਸੁਣ ਕੇ ਮੌਲਵੀ ਬਹੁਤ ਹੈਰਾਨ ਹੋਇਆ ਅਤੇ ਕਹਿਣ ਲੱਗਾ, "ਨਾਨਕ, ਤੈਨੂੰ ਅਲਫ਼ ਇਤਨਾ ਕਿਉਂ ਪਿਆਰਾ ਲਗਦਾ ਹੈ ?"

ਨਾਨਕ ਨੇ ਕਿਸੇ ਰੰਗ ਵਿੱਚ ਆ ਕੇ ਮੌਲਵੀ ਨੂੰ ਕਿਹਾ -

## ਰੁਬਾਈ

ਅਲਫ਼ ਸੇ ਅੱਲਾ ਬਨਾ ਅੱਲਾ ਸੇ ਬਨਾ ਆਸਮਾਂ।
ਆਸਮਾਂ ਕੇ ਹੈ ਉਪਰ ਜਿਸ ਕੇ ਦੋਨੋਂ ਹੈਂ ਜਹਾਂ।
ਦੋਨੋਂ ਜਹਾਂ ਕਾ ਪਾਤਸ਼ਾਹ ਅਰਸ਼ਾਦੇ ਕੁਨ ਜਿਸ ਨੇ ਕੀਆਂ
ਉਸ ਸੇ ਪਹਿਲੇ ਥਾ ਯਿਹ 'ਬਾਲਮ' ਜੋ ਹੈ ਅਲਫ਼ ਕਾ ਨਿਸ਼ਾਂ।

ਮੌਲਵੀ ਇਹ ਅਲਿਮਾਨਾਂ ਤਕਰੀਰ ਸੁਣ ਕੇ ਹੈਰਾਨ ਰਹਿ ਗਿਆ ਅਤੇ ਸਮਝ ਗਿਆ ਕਿ ਹੈ ਤਾਂ ਬੱਚਾ, ਪਰ ਨੂਰੇ-ਅੱਲ੍ਹਾ ਹੈ ਕੋਈ ਖ਼ਾਸ ਮੁਤਬਰਕ ਹ਼ਸਤੀ ਹੈ ਕਾਮਿਲ ਪੀਰ ਯਾ ਰਸੂਲ ਅੱਲ੍ਹਾ ਹੈ ਕੋਈ ਮਾਮੂਲੀ ਗਲ ਨਹੀਂ ਕਿ ਅਲਫ਼ ਨੂੰ

ਅੱਲ੍ਹਾ ਤੋਂ ਪਹਿਲੇ ਦਾ ਮਾਲਕ ਮਨਾ ਕੇ ਸਬੂਤ ਕਰਨਾ।

ਮੌਲਵੀ ਦੋਵੇਂ ਹੱਥ ਜੋੜ ਕੇ ਨਾਨਕ ਦੇ ਪੈਰੀਂ ਪੈ ਗਿਆ ਤੇ ਕਹਿਣ ਲੱਗਾ, "ਆਪ ਬਰਾਏ ਮੇਹਰਬਾਨੀ, ਠੀਕ ਠੀਕ ਦੱਸੋ ਕਿ ਕੌਣ ਹੋ ਇਨਸਾਨ ਦੇ ਜਾਮੇ ਵਿੱਚ। ਮੈਨੂੰ ਤਾਂ, ਤੂੰ ਖੁਦਾ ਜਾਪਦਾ ਹੈਂ। ਮੈਂ ਤੈਨੂੰ ਖ਼ੁਦਾ ਦਾ ਵਾਸਤਾ ਪਾ ਕੇ ਕਹਿੰਦਾ ਹਾਂ, ਸਚ ਦਸ, ਤੂੰ ਕੌਣ ਹੈ ?"

ਮੌਲਵੀ ਪਾਸੋਂ ਇਹ ਦਰਦ ਤੇ ਪਿਆਰ ਭਰੀ ਬੇਨਤੀ ਸੁਣ ਕੇ ਨਾਨਕ ਨੇ ਆਪਣਾ ਸਹੀ ਰੂਪ ਦਿਖਾਇਆ। ਮੌਲਵੀ ਨੇ ਵੇਖਦਿਆਂ ਸਾਰ ਹੀ ਕਹਿਣਾ ਸ਼ੁਰੂ ਕਰ ਦਿੱਤਾ, "ਨੂਰ ਖ਼ੁਦਾ ਤੂੰ, ਵਾਹਦੂ-ਲਾ-ਸ਼ਰੀਕ ਹੈ ਤੂੰ, ਨਬੀ ਹੈ ਤੂੰ, ਕੋਹਿਨੂਰ ਹੈ ਤੂੰ, ਖ਼ਲੀਲ ਨੂੰ ਬਚਾਉਣ ਵਾਲਾ ਹੈਂ। ਤੇਰਾ ਘਰ ਅਰਸ਼ੇ-ਬਰੀ ਪਰ ਹੈ, ਤੂੰ ਰੱਬ ਹੈਂ। ਸਭ ਦੁਨੀਆਂ ਤੇਰੀ ਖ਼ਾਦਮ ਹੈਂ, ਤੂੰ ਪੜ੍ਹਨ ਨਹੀਂ, ਸਗੋਂ ਪੜ੍ਹਾਨ ਆਇਆ ਹੈਂ -

## ਗੀਤ

ਤੂੰ ਹੈਂ ਰੱਬ ਦੀ ਸਹੁੰ ਰੱਬੀ ਅਵਤਾਰ ਨਾਨਕਾ।
ਤੇਰੇ ਵਿੱਚੋਂ ਹੁੰਦਾ ਰੱਬ ਦਾ ਦੀਦਾਰ ਨਾਨਕਾ।

ਤੇਰੇ ਹੱਥਾਂ 'ਚ ਹਸਤੀ ਅੱਖੀਆਂ 'ਚ ਮਸਤੀ।
ਜਿਸ ਦੇ ਵਲ ਤੂੰ ਤਕਾਇਆ ਤੇਰਾ ਹੋ ਕੇ ਮਰਸੀ।

ਤੇਰੇ ਨੈਣਾਂ ਵਿਚ ਪਿਆਰ ਦੀ ਬਹਾਰ ਨਾਨਕਾ।
ਤੇਰੇ ਵਿਚੋਂ ਹੁੰਦਾ ਰੱਬ ਦਾ ਦੀਦਾਰ ਨਾਨਕਾ।

ਆ ਅੱਖੀਆਂ ਦੇ ਵਿਚ ਤੈਨੂੰ ਮੈਂ ਬਿਠਾ ਲਵਾਂ।
ਢੋਅ ਕੇ ਪਲਕਾਂ ਦੇ ਬੂਹੇ ਬਾਹਰੋਂ ਤਾਲੇ ਲਾ ਲਵਾਂ।

ਵੱਸ ਅੱਖੀਆਂ 'ਚ ਬਰਸ ਹਜ਼ਾਰ ਨਾਨਕਾ।
ਤੇਰੇ ਵਿੱਚੋਂ ਹੁੰਦਾ ਰੱਬ ਦਾ ਦੀਦਾਰ ਨਾਨਕਾ।

ਸ਼ਬਦ ਸਿੱਖਣਾਂ ਏ ਤੈਥੋਂ ਵੱਡੇ-ਵੱਡੇ ਆਲਮਾਂ।
ਤੇਰੇ ਚਰਨ ਦਬਾਉਣੇਂ ਬਾਲਮਾ ਦੇ ਬਾਲਮਾਂ।

ਮੇਰੇ ਜਿਹੇ ਤੇਰੇ ਲੱਖਾਂ ਸੇਵਾਦਾਰ ਨਾਨਕਾ।
ਤੇਰੇ ਵਿੱਚੋਂ ਹੁੰਦਾ ਰੱਬ ਦਾ ਦੀਦਾਰ ਨਾਨਕਾ।

ਕਿਸੇ ਰੰਗ ਤੇ ਮਸਤੀ ਦੀ ਲਗਨ ਵਿੱਚ ਮੌਲਵੀ ਕਹੀ ਜਾ ਰਿਹਾ ਸੀ। ਕੁਝ ਦੇਰੀ ਤੋਂ ਬਾਅਦ ਮੌਲਵੀ ਨੂੰ ਹੋਸ਼ ਆਈ । ਅੱਜ ਵਰਗਾ ਰੰਗ ਅੱਜ ਹੀ ਨਸੀਬ ਹੋਇਆ ਹੈ, ਕਿਉਂਕਿ ਨਾਨਕ ਦਾ ਰੱਬੀ ਦੀਦਾਰ ਜੂ ਹੋ ਗਿਆ ਸੀ । ਆਖ਼ਿਰ ਖ਼ਾਦਮਾ ਵਾਂਗ ਚਰਨੀ ਹੱਥ ਲਾ ਕੇ ਮੌਲਵੀ ਨੇ ਕਿਹਾ, "ਹਜ਼ਰਤੇ ਨਾਨਕ, ਤੁਸੀਂ ਘਰ ਤਸ਼ਰੀਫ ਫ਼ਰਮਾਉ, ਨਹੀਂ ਤਾਂ ਸਾਰੇ ਬੱਚਿਆਂ ਨੂੰ ਤੂੰ ਆਪਣੇ ਵਰਗਾ ਕਰ ਲਿਆ, ਤਾਂ ਮੈਂ ਕੀ ਕਰਾਂਗਾ, ਤੁਸੀਂ ਘਰ ਜਾਓ ।"

ਨਾਨਕ ਨੇ ਕਿਹਾ, "ਮੌਲਵੀ ਜੀ, ਮੇਰੇ ਪਿਤਾ ਜੀ ਦਾ ਸੁਭਾਅ ਕੁੱਝ ਗੁਸੈਲ ਹੈ, ਤੁਸੀਂ ਮੈਨੂੰ ਸ਼ਾਮ ਤਕ ਰਹਿਣ ਦਿਓ, ਸ਼ਾਮੀਂ ਚਲਾ ਜਾਵਾਂਗਾ ।"

"ਨਹੀਂ, ਨਹੀਂ ਨਾਨਕ ਤੂੰ ਪੜ੍ਹਨ ਨਹੀਂ, ਸਗੋਂ ਪੜ੍ਹਾਨ ਆਇਆ ਹੈਂ, ਤੂੰ ਤਮਾਮ ਇਲਮਾਂ ਦਾ ਕਰਿੰਦਾ ਹੈਂ, ਤੂੰ ਖ਼ੁਦਾ ਹੈਂ, ਰਸੂਲੇ-ਪਾਕ ਹੈਂ, ਜਾਹ, ਫੜ ਬਸਤਾ ਤੇ ਘਰ ਜਾਹ ਤਾਂ ਕਿ ਮੈਂ ਦੂਸਰੇ ਬੱਚਿਆਂ ਨੂੰ ਸ਼ਬਦ ਦਿਆਂ ।"

ਨਾਨਕ ਬਸਤਾ ਫੜ ਕੇ ਤੁਰ ਪਿਆ । ਬਹਿੰਦਾ-ਉਠਦਾ ਹੌਲੀ-ਹੌਲੀ ਘਰ ਆ ਗਿਆ । ਦੂਰੋਂ ਹੀ ਪਿਤਾ ਕਾਲੂ ਨੇ ਵੇਖਿਆ ਤੇ ਕਹਿਣ ਲੱਗੇ, "ਤ੍ਰਿਪਤਾ ਜੀ, ਔਹ ਤੁਹਾਡਾ ਹੋਣਹਾਰ ਸਪੁੱਤਰ, ਮੁਨਸ਼ੀ ਫਾਜ਼ਲ ਦਾ ਸਰਟੀਫਿਕੇਟ ਲੈ ਆਇਆ ਹੈ, ਆ ਪ੍ਰਸ਼ਾਦ ਵੰਡੀਏ ।"

ਤ੍ਰਿਪਤਾ ਛੇਤੀ ਨਾਲ ਬਾਹਰ ਭੱਜ ਕੇ ਆਈ, ਕਿਤੇ ਨਾਨਕ ਨੂੰ ਬੁਰਾ ਭਲਾ ਨਾ ਕਹਿਣ । ਛੇਤੀ ਮਾਂ ਨੇ ਨਾਨਕ ਨੂੰ ਗਲ਼ ਨਾਲ ਲਾਇਆ ਤੇ ਮੱਥਾ ਚੁੰਮਿਆ, ਸਿਰ ਤੇ ਪਿਆਰ ਦਿੱਤਾ ।

ਬੜੇ ਗੁੱਸੇ ਦੇ ਨਾਲ ਮਹਿਤਾ ਜੀ ਨੇ ਕਿਹਾ, "ਓਇ ਨਾਨਕ, ਪੜ੍ਹਿਆ ਕਿਉਂ ਨਹੀਂ, ਮੇਰੇ ਮਗਰ ਕਿਉਂ ਆ ਗਿਆ ਹੈਂ, ਸ਼ਾਮੀਂ ਛੁੱਟੀ ਵੇਲੇ ਕਿਉਂ ਨਹੀਂ ਆਇਆ?

ਘਬਰਾ ਕੇ ਨਾਨਕ ਨੇ ਕਿਹਾ, "ਜੀ, ਮੌਲਵੀ ਕਹਿੰਦਾ ਸੀ-ਤੂੰ ਪੜ੍ਹਿਆ ਹੋਇਆ ਹੈਂ, ਤੈਨੂੰ ਕੀ ਪੜ੍ਹਾਵਾਂ ? ਕਹਿ ਕੇ ਮੈਨੂੰ ਛੁੱਟੀ ਦੇ ਦਿੱਤੀ ਸੂ ਤੇ ਘਰ ਭੇਜ ਦਿੱਤਾ ਸੂ ।"

ਮਹਿਤਾ ਜੀ ਨੇ ਆਦਮੀ ਭੇਜ ਕੇ ਮੌਲਵੀ ਨੂੰ ਘਰ ਬੁਲਾਇਆ ਤੇ ਕਿਹਾ, "ਮੌਲਵੀ ਜੀ, ਨਾਨਕ ਨੂੰ ਕਿਉਂ ਨਹੀਂ ਪੜ੍ਹਾਇਆ, ਵਕਤ ਤੋਂ ਪਹਿਲਾਂ ਛੁੱਟੀ ਕਿਉਂ ਦਿੱਤੀ ਜੇ ?"

ਮੌਲਵੀ ਨੇ ਕਿਸੇ ਰੰਗ, ਸ਼ਰਧਾ ਤੇ ਪਿਆਰ ਨਾਲ ਕਿਹਾ, "ਮਹਿਤਾ ਜੀ! ਸੁਣੋ, ਤੁਹਾਡਾ ਕਾਕਾ ਤੁਹਾਨੂੰ ਬੱਚਾ ਲਗਦਾ ਏ, ਪਰ ਮੈਨੂੰ ਤਾਂ ਚੌਦਾਂ ਤਬਕ ਦਾ ਮਾਲਕ ਨਜ਼ਰ ਆਉਂਦਾ ਏ ।"

## ਰੁਬਾਈ

ਸਚ ਕਹਿਤਾ ਹੂੰ ਕਾਲੂ ਯਿਹ ਲੜਕਾ ਨਹੀਂ ਭਗਵਾਨ ਹੈ ।
ਖ਼ੁਦ ਖ਼ੁਦਾ ਹੈ ਕਸਮੇ ਅੱਲਾ ਇਲਮ ਕਾ ਸੁਲਤਾਨ ਹੈ ।
ਕੌਨ ਤਾਲਿਬ ਕਰੇ ਇਸ ਕੋ ਹੈਂ ਜਿਸ ਕੇ ਤਾਲਿਬ ਦੋ ਜਹਾਂ
ਅੱਲਾ ਕਾ ਇਰਸ਼ਾਦ ਸਮਝੋ ਜੋ ਨਾਨਕ ਕਾ ਫ਼ਰਮਾਨ ਹੈ ।

## ਰੁਬਾਈ

ਬੱਚਾ ਕਹਿ ਕੇ ਆਜ ਸੇ ਇਸੇ ਬੁਲਾਨਾ ਛੋੜ ਦੋ ।
ਨਾਨਕ ਕੋ ਝਿੜਕ ਦੇ ਕਰ ਦਬਨਾ ਦਬਾਨਾ ਛੋੜ ਦੋ ।
ਛੋੜ ਦੇ ਸਭ ਬਾਪ ਬੇਟੇ ਕੀ ਕਹਾਨੀ 'ਬਾਲਮਾ'
ਫ਼ਲਕ ਕਾ ਆਲਮ ਆ ਗਿਆ ਇਲਮ ਪੜ੍ਹਾਨਾ ਛੋੜ ਦੋ ।

ਮਹਿਤਾ ਕਾਲੂ ਨੇ ਕਿਹਾ, ''ਜਾਹ ਮੌਲਵੀ, ਸਾਡੀ ਕਿਸਮਤ ਹੀ ਐਸੀ ਹੈ, ਕਿਸੇ ਦੇ ਕੀ ਅਖਤਿਆਰ ?'' ਹੌਕਾ ਭਰ ਕੇ ਕਾਲੂ ਜੀ ਅੰਦਰ ਕਮਰੇ ਦੇ ਚਲੇ ਗਏ ।

# ਤੁਲਸਾਂ

ਤੁਲਸਾਂ ਮਹਿਤਾ ਕਾਲੂ ਜੀ ਦੀ ਨੌਕਰਾਨੀ ਸੀ । ਘਰ ਦਾ ਕੰਮ ਕਾਰ ਸਾਰਾ ਤੁਲਸਾਂ ਕਰਦੀ ਸੀ । ਇਕ ਦਿਨ ਨਾਨਕ ਜੀ ਮੱਝੀ ਵਾਲੇ ਕੋਠੇ ਦੇ ਬੂਹੇ ਅੱਗੇ ਮੰਜਾ ਵਿਛਾ ਮਸਤੀ ਭਰੀ ਨੀਂਦ ਸੁੱਤੇ ਪਏ ਸਨ ਤਾਂ ਮਾਤਾ ਤ੍ਰਿਪਤਾ ਨੇ ਕਿਹਾ, "ਨੀ ਤੁਲਸਾਂ ! ਨਾਨਕ ਨੂੰ ਉਠਾ, ਦੋ ਕਾਨੇ ਸੂਰਜ ਚੜ੍ਹ ਆਇਆ ਹੈ, ਅਜੇ ਨਾਨਕ ਸੁੱਤਾ ਪਿਆ ਏ ਤੇ ਛੇਤੀ ਕਰ, ਮਾਲ ਨੂੰ ਲੈ ਕੇ ਜਾਏ ।

ਤੁਲਸਾਂ ਗਈ ਤਾਂ ਨਾਨਕ ਚਾਦਰ ਤਾਣਕੇ ਕਿਸੇ ਰੰਗ ਵਿਚ ਕਿਸੇ ਦਾ ਭਲਾ ਕਰ ਰਹੇ ਸਨ, ਤੁਲਸਾਂ ਕਹਿਣ ਲੱਗੀ ਆਵਾਜ਼ ਮਾਰਾਂ ਤਾਂ ਅਬੜ ਵਾਹੇ ਉੱਠਣਗੇ ਤਾਂ ਚੰਗਾ ਨਹੀਂ, ਹੱਥ ਨਾਲ ਫੜ ਉਠਾਵਾਂ ਤਾਂ ਵੀ ਠੀਕ ਨਹੀਂ ਕਿਉਂਕਿ ਨਾਨਕ ਰੱਬ ਦਾ ਨਾਮ ਲੈਣ ਵਾਲਾ ਸਾਧੂ ਸਰੂਪ ਹੈ, ਮੇਰੇ ਹੱਥ ਚੰਗੇ ਨਹੀਂ ਫਿਰ ਕਿਸ ਤਰ੍ਹਾਂ ਜਗਾਵਾਂ ਸੋਚਦੀ ਤੇ ਹੌਲੀ ਹੌਲੀ ਕਹਿੰਦੀ ਹੈ -

## ਕਬਿਤ

ਤੁਲਸਾਂ ਨੌਕਰਾਨੀ ਜਾਨੀ ਪ੍ਰੀਤਮ ਹੈ ਗਿਆਨੀ ਧਿਆਨੀ,
ਕੈਸੇ ਅਬ ਪ੍ਰੇਮ ਕਰ ਪ੍ਰਭੂ ਕੋ ਉਠਾਊਂ ਮੈਂ ।

ਆਵਾਜ਼ ਦੇ ਬੁਲਾਊਂ ਯਾ ਫਿਰ ਹਾਥ ਸੇ ਹਿਲਾਊਂ
ਹਾਥ ਹਾਥ ਹੈ ਅਸ਼ੁਧ ਹਾਥ ਕੈਸੇ ਕੈ ਲਗਾਊਂ ਮੈਂ ।

ਖਟੀਆ ਕੇ ਆਸ ਪਾਸ ਘੂੰਮ-ਘੂੰਮ ਕਹਿਣੇ ਲਗੀ ।
ਜਾਗ ਪ੍ਰਭੂ ਮੇਰੇ ਤੋਹਿ ਕਬ ਕੀ ਜਗਾਊਂ ਮੈਂ ।

ਸੋਚ ਸੋਚ ਅੰਤ ਸੋਚ ਸੋਚੀ 'ਬਾਲਮ' ਜੀ
ਚਰਣੋਂ ਕੇ ਸਾਥ ਜਿਹਬਾ ਆਪਨੀ ਘਸਾਊਂ ਮੈਂ ।

ਸੋਚਿਆ ਕਿ ਹਜ਼ੂਰ ਦੇ ਚਰਨਾਂ ਵੱਲ ਬੈਠ ਜਾਵਾਂ ਤੇ ਚਰਨਾਂ ਤੋਂ ਚਾਦਰ ਚੁੱਕ ਕੇ ਜੀਭ ਨਾਲ ਤਲੀਆਂ ਚੱਟਾਂ ਹੌਲੀ ਹੌਲੀ ਆਪੇ ਹੀ ਹਜ਼ੂਰ ਜਾਗ ਪੈਣਗੇ ਜਦ ਚਾਦਰ ਚੁੱਕ ਚਰਨਾਂ ਦੇ ਨਾਲ ਜੀਭ ਲਾਈ ਤਾਂ ਕੀ ਹੋਇਆ -

## ਰੁਬਾਈ

ਕਦਮ ਬੋਸੇ ਗੁਰੂ ਕੇ ਜਬ, ਮੌਲਾ ਕੀ ਮਸਤੀ ਪਾ ਗਈ ।
ਖ਼ਾਦਮ ਹੂਈ ਖ਼ੁਦ ਅਬ ਅੱਲਾ ਕੀ ਹਸਤੀ ਪਾ ਗਈ ।
ਮੈਂ ਤੂੰ ਕੇ ਝਗੜੇ ਮਿਟ ਗਏ ਅਬ ਤੂੰ ਤੂੰ ਕਰਤੀ ਤੂੰ ਹੂਈ ।
ਪੂੰਜੀ ਖ਼ੁਦਾ ਕੇ ਘਰ ਕੀ ਮਹਿੰਗੀ ਥੀ ਸਸਤੀ ਪਾ ਪਈ ।

ਮੈਂ ਰੱਬ, ਮੈਂ ਰਾਮ, ਮੈਂ ਸ਼ਾਮ, ਮੈਂ ਮੁਹੰਮਦ, ਮੈਂ ਨਾਨਕ, ਮੈਂ ਨਿਰੰਕਾਰ, ਮੈਂ ਕਰਤਾਰ, ਮੈਂ ਕਾਦਰ, ਮੈਂ ਕਰੀਮ, ਮੈਂ ਵਾਹਦੂ-ਲਾ-ਸ਼ਰੀਕ ਮੈਂ ਤਰਲੋਕੀ ਨਾਥ, ਕਰਨ ਲੱਗੀ । ਸੱਚ ਹੈ ਪਾਰਸ ਨਾਲ ਲੋਹਾ ਲੱਗੇ ਤਾਂ ਸੋਨਾ ਬਣ ਜਾਂਦਾ ਹੈ ਨਾਨਕ ਦੇ ਦਰ ਤੇ ਜੋ ਗਿਆ ਦੀਵਾਨਾ ਹੋ ਗਿਆ ਸੁਣੋ -

## ਗੀਤ

ਜੋ ਗਿਆ ਨਾਨਕ ਦੇ ਦਰ ਤੇ ਦੀਵਾਨਾ ਹੋ ਗਿਆ ।
ਬਣ ਕੇ ਗਿਆ ਆਪਣਾ ਜਾ ਕੇ ਬੇਗਾਨਾ ਹੋ ਗਿਆ ।

ਦਾਨਿਆਂ ਦੀ ਮਤ ਨੂੰ ਦੀਵਾਨਗੀ ਖਾ ਜਾਂਦੀ ਏ ।
ਇਸ਼ਕ ਮਸਤੀ ਤੇ ਬੇਹੋਸ਼ੀ ਦਾ ਨਿਸ਼ਾਨਾ ਹੋ ਗਿਆ ।
ਜੋ ਗਿਆ ਨਾਨਕ ਦੇ ................

ਇਲਮ ਅਕਲ ਤੇ ਵੀਚਾਰਾਂ ਦੀ ਵੀਚਾਰ ਨਾ ਰਹਿੰਦੀ ਏ ।
ਬਿਨ ਬੁਲਾਏ ਸੋਚੇ ਸਮਝੇ ਆਨਾ ਜਾਨਾ ਹੋ ਗਿਆ ।
ਜੋ ਗਿਆ ਦਿਲਵਰ ..............

ਨਜ਼ਰਾਂ ਦੀ ਮਸਤੀ ਦਾ 'ਬਾਲਮ' ਜਿਸ ਪਿਆਲਾ ਪੀ ਲਿਆ ।
ਪਾ ਗਿਆ ਗੱਲ ਯਾਰ ਦੀ ਪਾਗਲ ਬਹਾਨਾ ਹੋ ਗਿਆ ।
ਜੋ ਗਿਆ ਨਾਨਕ .................

ਸ਼ਰਮ, ਕਰਮ, ਅਕਲ, ਬੇ-ਅਕਲ, ਸਿਆਣਪ, ਨਾਦਾਨੀ, ਇੱਜ਼ਤ ਤੇ ਬੇ-ਇੱਜ਼ਤੀ ਦੀ ਤਾਂ ਹੋਸ਼ ਹੀ ਨਹੀਂ ਰਹਿੰਦੀ ਉਥੇ ਤਾਂ ਬਸ ਮਸਤੀ ਹੀ ਮਸਤੀ ਹੈ ਜਿਥੇ ਇਲਮ ਅਕਲ ਦੀ ਅਕਲ ਵੀ ਮਾਰੀ ਜਾਂਦੀ ਹੈ । ਰੰਗ ਰੱਤੀ ਤੁਲਸਾਂ

ਨਾਨਕ ਖ਼ੁਦਾ ਹੈ, ਨਾਨਕ ਮੈਂ ਹਾਂ, ਮੇਰਾ ਹੀ ਨਾਮ ਨਾਨਕ ਹੈ, ਕਹਿ ਰਹੀ ਸੀ।

ਮਾਤਾ ਤ੍ਰਿਪਤਾ ਨੇ ਸੁਣ ਕੇ ਕਿਹਾ, "ਨੀ ਤੁਲਸਾਂ, ਤੈਨੂੰ ਕਿਹਾ ਹੈ ਨਾਨਕ ਨੂੰ ਉਠਾ ਤੂੰ ਵੀ ਝੱਲੇ ਕੋਲ ਜਾ ਸਗੋਂ ਝੱਲੀ ਹੋ ਗਈ ਏਂ ?" ਮਾਤਾ ਜੀ ਦੇ ਇਹ ਸ਼ਬਦ ਸੁਣ ਕੇ ਤੁਲਸਾਂ ਨੇ ਕਿਹਾ, "ਮਾਤਾ ਜੀ ਕੋਈ ਸੁੱਤਾ ਹੋਵੇ, ਤਾਂ ਉਠਾਵਾਂ ਉੱਠੇ ਹੋਏ ਨੂੰ ਕੌਣ ਉਠਾਏ। ਏਸ ਤਰ੍ਹਾਂ ਕਿਹਾ -

## ਰੁਬਾਈ

ਸੋਏ ਨਹੀਂ ਹੈ ਸਤਿਗੁਰੂ ਹੈ ਦੂਰ ਕਹੀਂ ਜਾ ਰਹੇ।
ਜਿਸ ਜਗ੍ਹਾ ਦਰੀਯਾ ਕਿਨਾਰੇ ਦੁਖੀ ਦਿਲ ਬੁਲਾ ਰਹੇ।
ਜਹਾਜ ਬਹਿਤਾ ਜਾ ਰਹਾ ਸਾਗਰ ਮੇਂ ਕੋਈ 'ਬਾਲਮ'
ਕੰਧਾ ਲਾ ਕੇ ਸਤਿਗੁਰੂ ਜੀ ਹੈਂ ਕਿਨਾਰੇ ਲਾ ਰਹੇ।

# ਸ੍ਰੀ ਗੁਰੂ ਰਾਮ ਸਿੰਘ ਜੀ

ਸੀ ਗੱਜਿਆ ਮਰਦ ਅਗੰਮੜਾ ਗੁਰੂ ਰਾਮ ਸਿੰਘ ਬਲਵਾਨ ।
ਉਹ ਜਾਪੇ ਭਗਤ ਭਗਵਾਨ ਸੀ ਦਰ ਅਸਲ ਭਗਵਾਨ ।
ਸੀ ਵਿਸ਼ਨੂੰ ਜਾਮਾਂ ਬਦਲ ਕੇ ਆਇਆ ਵਿੱਚ ਜਹਾਨ ।
ਉਹਦਾ ਚਕਰ ਮਾਲਾ ਉੱਨ ਦੀ ਤੇ ਉਂਗਲੀ ਵਿੱਚ ਤੂਫ਼ਾਨ ।
ਉਹਦੀ ਸੋਹਣੀ ਸੂਰਤ ਤਕ ਕੇ ਸੋਹਣੇ ਹੋਣ ਹੈਰਾਨ ।
ਉਹਦਾ ਚੰਨੋਂ ਸੋਹਣਾ ਮੁੱਖੜਾ ਵੇਖ ਕੇ ਸ਼ਰਮੇਂ ਭਾਨ ।
ਉਹਦੇ ਹੋਠਾਂ ਉੱਤੇ ਹੱਸਦੇ ਭਗਤੀ ਭਾਗ ਭਗਵਾਨ ।
ਉਹਦੀ ਸ਼ਾਨ ਵੇਖ ਕੇ ਸ਼ਰਮਦੀ ਇੰਦਰ ਜੇਹਾਂ ਦੀ ਸ਼ਾਨ ।
ਉਹਨੂੰ ਲੱਛਮੀ ਸੀਸ ਝੁਕਾਵੰਦੀ ਤੇ ਦਿਉਤੇ ਸਦਕੇ ਜਾਨ ।
ਉਹਦੇ ਸਿਰ ਤੇ ਤਾਜ ਬਹਾਦਰੀ ਹਥ ਫੜਿਆ ਧਰਮ ਨਿਸ਼ਾਨ ।
ਉਹ ਧਰਤੀ ਧਨ ਕਹਿਲਾਂਵਦੀ ਜਿਥੋਂ ਵੀ ਲੰਘ ਜਾਨ ।
ਉਹਦੇ ਕੰਨਾਂ ਦੇ ਵਿਚ ਗੂੰਜਦੇ ਦੁਖੀਆਂ ਦੇ ਫ਼ਰਮਾਨ ।
ਉਹਦੀ ਸ਼ਾਹ-ਰਗ ਅੰਦਰ ਸ਼ੂਕਦੇ ਬਾਗੀ ਸੱਪ ਸੁਜਾਨ ।
ਉਹਦੇ ਖ਼ੂਨ ਦੇ ਅੰਦਰ ਖੌਲਦੇ ਜੋਸ਼ ਅਨਖ ਤੇ ਆਨ ।
ਉਹਦੇ ਦਿਲ ਦੇ ਅੰਦਰ ਤੜਫਦੇ ਉਮੱਤ ਦੇ ਅਰਮਾਨ ।
ਉਹਦਾ ਮੁੱਛ ਮਰੋੜਾ ਵੇਖ ਕੇ ਜਾਏ ਜਮਾਂ ਦੀ ਜਾਨ ।
ਧੜ ਦੈਂਤਾਂ ਦੇ ਧੜਕਦੇ ਜਦ ਮਥੇ ਤਿਉੜੀ ਪਾਨ ।
ਸੀਨਾ ਫਟੇ ਆਕਾਸ਼ ਦਾ ਜਦ ਗੁੱਸੇ ਨਾਲ ਤਕਾਨ ।
ਉਹਦੇ ਨੈਣਾਂ ਦੇ ਵਿਚ ਰੜਕਦੀ ਬਿੱਲੇ ਦੀ ਸੰਤਾਨ ।
ਉਸ ਬੁੱਲ੍ਹਾਂ ਨੂੰ ਟੁੱਕ ਆਖਿਆ ਚੌੜੀ ਛਾਤੀ ਤਾਨ ।
ਮੈ ਬਾਗੀ ਹਾਂ ਅੰਗਰੇਜ਼ ਦਾ ਕੀਤਾ ਆਮ ਐਲਾਨ ।
'ਬਾਲਮ' ਬਾਗੀ ਰਹਾਂਗਾ ਜਦ ਤਕ ਹੈਨ ਪਰਾਨ ।

# ਵਿਣ ਕਰਮਾਂ ਕਿਛੁ ਪਾਈਏ ਨਾਹੀ

ਚੜ੍ਹਿਆ ਸੂਰਜ ਅੱਗ ਦੀ ਘੋੜੀ ਹਥ ਵਿਚ ਫੜੀਆਂ ਲਾਟਾਂ
ਸੜੀਆਂ ਕਿਰਨਾਂ ਤੱਤੀਆਂ, ਤੱਤੀਆਂ, ਤੱਤੀਆਂ ਮਾਰਨ ਛਾਟਾਂ
ਆਤਸ਼ ਵਾਂਗ ਵਗੇ ਲੋ ਤੱਤੀ ਚੰਮ ਤੇ ਚਰਬੀ ਸਾੜੇ
ਬਣੇ ਅੰਗਾਰ ਮਿੱਟੀ ਦੇ ਜ਼ਰਰੇ ਰਤ ਮਿੱਝ ਪਈ ਕਾੜ੍ਹੇ
ਵਿਚ ਸਾਗਰਾਂ ਉਬਲੇ ਪਾਣੀ ਜਿਉਂ ਦੋਜ਼ਖ਼ ਵਿਚ ਕੜਾਹੇ
ਲੋਹੇ ਵਾਂਗਰ ਲਾਲ ਜ਼ਿਮੀਂ ਤੇ ਰਾਹੀਂ ਤੁਰਿਆ ਜਾਏ ।
ਲੱਗੀ ਪਿਆਸ ਬੇ-ਆਸ ਵੇਚਾਰਾ ਕਦਮ ਉਠਾਂਦਾ ਕਾਹਲੇ ।
ਸੱਸੀ ਵਾਂਗ ਪੈਰਾਂ ਤੋਂ ਨੰਗਾ ਤਲੀਆਂ ਦੇ ਵਿਚ ਛਾਲੇ ।
ਸੁੱਕੇ ਲਵ ਲਵਾਬ ਤੇ ਤਾਲੂ ਹਲਕ ਵੀ ਸੁੱਕਣ ਲੱਗਾ ।
ਜਲ ਬਿਨਾਂ ਜਲ ਪਿਆਸੇ ਦਾ ਹੈ, ਅੰਨ ਜਲ ਮੁੱਕਣ ਲੱਗਾ ।
ਉਠਦਾ ਬਹਿੰਦਾ ਡਿੱਗਦਾ ਢਹਿੰਦਾ ਘੋਰ ਜੰਗਲ ਵਿਚ ਆਇਆ ।
ਕਲਪ ਬਿਰਛ ਦੇ ਥੱਲੇ ਆ ਕੇ ਭੌਂਦੂ ਡੇਰਾ ਲਾਇਆ ।
ਕਲਪ ਬਿਰਛ ਦੇ ਥੱਲੇ ਬਹਿ ਕੇ ਜੋ ਕੁਝ ਕੋਈ ਮੰਗੇ ।
ਉਹੀ ਕੁਛ ਦੇਵੇ ਰਬ ਉਸ ਨੂੰ ਦੇਂਦਾ ਮੂਲ ਨਾ ਸੰਗੇ ।
ਕਹਿਣ ਲੱਗਾ ਜੇ ਸ਼ਰਬਤ ਹੋਵੇ ਗਟ ਗਟ ਕਰਕੇ ਪੀਵਾਂ ।
ਪੀਂਦਾ ਪੀਂਦਾ ਹੀ ਸੌ ਜਾਵਾਂ ਪੀਂਦਾ ਪੀਂਦਾ ਜੀਵਾਂ ।
ਵਰਨ ਦੇਵਤੇ ਨੇ ਝਟ ਆ ਕੇ ਚਰਣੀਂ ਸੀਸ ਝੁਕਾਇਆ ।
ਠੰਡਾ ਮਿੱਠਾ ਸ਼ਰਬਤ ਉਸ ਨੂੰ ਦੋ ਤਿੰਨ ਜੱਗ ਪਿਲਾਇਆ ।
ਮਿਟੀ ਪਿਆਸ ਬੁਝੀ ਅੱਗ ਢਿੱਡ ਦੀ ਅਰਸ਼ ਨੂੰ ਝਾਕਨ ਲੱਗਾ ।
ਬੱਦਲ ਬਣਾਕੇ ਮੀਂਹ ਬਰਸਾ ਦੇ ਰਬ ਨੂੰ ਆਖਣ ਲੱਗਾ ।

ਮੋਹਲੇਧਾਰ ਹੋਈ ਤਦ ਬਾਰਸ਼ ਇੰਦਰ ਸੀਸ ਝੁਕਾਇਆ ।
ਘਟਾ ਕਾਲੀਆਂ ਬਿਜਲੀ ਚਮਕੇ ਮੋਰਾਂ ਸ਼ੋਰ ਮਚਾਇਆ ।
ਠੰਡੀ ਪੌਣ ਵਗੀ ਠੰਡ ਲੱਗੀ ਪਾਲੇ ਆਣ ਕੰਬਾਇਆ ।
ਕਹਿੰਦਾ ਦਿਹ ਬਣਾ ਕੇ ਬੰਗਲਾ ਮੈਨੂੰ ਇਕ ਖ਼ੁਦਾਇਆ ।
ਉਸਦੇ ਅੰਦਰ ਪਲੰਘ ਨਵਾਰੀ ਉਪਰ ਸੇਜ ਵਿਛਾਵਾਂ ।
ਉਪਰ ਓੜ੍ਹ ਰਜ਼ਾਈ ਰੇਸ਼ਮੀ ਪਿਆ ਪਲਸੇਟੇ ਲਾਵਾਂ ।
ਆ ਵਿਸ਼ਕਰਮਾਂ ਜੀ ਨੇ ਉਸ ਨੂੰ ਹੱਥ ਬੰਨ੍ਹ ਧੌਣ ਝੁਕਾਈ ।
ਬੰਗਲੇ ਦੇ ਵਿੱਚ ਪਲੰਘ ਵਿਛਾ ਕੇ ਕਹਿੰਦਾ ਲਉ ਰਜਾਈ ।
ਬੈਠ ਪਲੰਘ ਤੇ ਆਖਣ ਲੱਗਾ ਹੁਣ ਸ਼ਰਾਬ ਮਿਲ ਜਾਏ ।
ਠੰਡੀ ਠੰਡੀ ਬਾਰਸ਼ ਵਿਚ ਮਨ ਮੌਜੀ ਮੌਜ ਉਡਾਏ ।
ਝੱਟ ਭੈਰੋਂ ਸ਼ਰਾਬ ਦਾ ਖੱਪਰ ਅੱਗੇ ਆਣ ਟਿਕਾਇਆ ।
ਕਰ ਪ੍ਰਣਾਮ ਉਸ ਦੇ ਤਾਈਂ ਵਾਪਸ ਫੇਰ ਸਿਧਾਇਆ ।
ਫਿਰ ਕਹਿੰਦਾ ਇਕ ਸਾਕੀ ਹੋਵੇ ਜੋ ਨਖ਼ਰੇ ਨਾਲ ਪਿਲਾਵੇ ।
ਹੂਰਾਂ ਹੋਣ ਹੈਰਾਨ ਵੇਖ ਕੇ ਪਰੀਆਂ ਨੂੰ ਸ਼ਰਮਾਵੇ ।
ਪਲ ਵਿੱਚ ਲੱਛਮੀ ਸਾਕੀ ਬਣ ਕੇ ਪਿਆਲਾ ਹਥ ਫੜਾਇਆ ।
ਪੀਂਦਿਆਂ-ਪੀਂਦਿਆਂ ਉਸਦੇ ਦਿਲ ਵਿਚ ਖ਼ਿਆਲ ਅਨੋਖਾ ਆਇਆ ।
ਮੇਰੇ ਪਾਸ ਬੈਠੀ ਜੋ ਔਰਤ ਜੇ ਇਸ ਦਾ ਵੇਖ ਲਏ ਮਿੱਤਰ ।
ਗਿਣ ਗਿਣ ਮਾਰੇ ਸਿਰ ਮੇਰੇ ਵਿੱਚ ਕਈ ਸੈਂਕੜੇ ਛਿੱਤਰ ।
ਲੱਛਮੀ ਦੇ ਘਰ ਵਾਲੇ ਵਿਸ਼ਨੂੰ ਆਪਣਾ ਰੂਪ ਵਟਾਇਆ ।
ਫੜ ਕੇ ਛਿੱਤਰ ਮਾਰ ਮਾਰ ਕੇ ਤਾਲੂ ਖ਼ੂਬ ਸੁਜਾਏਆ ।
ਪਿੱਟ-ਪਿੱਟ ਰੋ-ਰੋ ਕੇ ਮੂਰਖ ਢਾਹੀਂ ਮਾਰਨ ਲੱਗਾ
ਇਸ਼ਕ ਅੱਗ ਵਿਚ ਸੜਿਆ ਤਾਲੂ ਛਿੱਤਰ ਠਾਰਨ ਲੱਗਾ
ਕਰ ਕਰ ਤੋਬਾ ਆਖਣ ਲੱਗਾ ਹੇ ਮੇਰੇ ਭਗਵਾਨਾਂ ।
ਜਿਸ ਤਰ੍ਹਾਂ ਸਾਂ ਉਸੇ ਤਰ੍ਹਾਂ ਕਰਦੇ ਮੈਂ ਹੁਣ ਏਥੋਂ ਜਾਨਾਂ ।
ਨਾ ਬੰਗਲਾ ਨਾ ਛਿੱਤਰ ਪੌਲਾ ਨਾ ਬਰਸਾਤ ਨਾ ਪਾਣੀ ।
ਨਾ ਸਾਕੀ ਨਾ ਮੈ ਦਾ ਪਿਆਲਾ ਹੋਈ ਕੂੜ ਕਹਾਣੀ ।

ਮੱਛੀ ਵਾਂਗ ਤੜਪੇ ਜਿੰਦ ਪਿਆਸੀ ਜਿਉਂ ਵਿਚ ਨਰਕਾਂ ਦੇ ਵਾਸਾ ।
ਤੱਤੀ ਲੋ ਵਗੇ ਤਨ ਤੜਪੇ ਉਸੇ ਤਰ੍ਹਾਂ ਪਿਆਸਾ ।
ਉਥੋਂ ਉਠ ਅਗੇਰੇ ਜਾ ਕੇ ਮੁੜ ਮੁੜ ਆਖਣ ਲੱਗਾ ।
ਸਖਤ ਪੇੜ ਹੈ ਛਾਇਆ ਇਸ ਤੇ ਡਰ ਡਰ ਝਾਕਨ ਲੱਗਾ ।
ਯਾ ਕੋਈ ਰਹਿੰਦਾ ਦੇਵ ਏਸ ਤੇ ਯਾ ਚੁੜੇਲਾਂ ਵੱਸਣ ।
ਲਾਲਚ ਦੇ ਕੇ ਕੁੱਟਣ ਰਾਹੀ ਭੇਦ ਮੂਲ ਨਾ ਦੱਸਣ ।
ਇਸ ਦੀ ਬੇਸਮਝੀ ਨੂੰ ਤੱਕ ਕੇ ਕਰਮ ਵਜਾਂਦੇ ਤਾਲੀ ।
ਕਲਪ ਬਿਰਛ ਦੇ ਥੱਲੇ ਰਹਿਕੇ ਫਿਰ ਖਾਲੀ ਦਾ ਖਾਲੀ ।
'ਬਾਲਮ' ਜੀ ਗੁਰਬਾਣੀ ਅੰਦਰ ਸਤਿਗੁਰੂ ਫ਼ਰਮਾਵੇ ।
ਵਿਣ ਕਰਮਾਂ ਕੁਝ ਪਾਈਏ ਨਾਹੀ ਜੇ ਬਹੁਤੇਰਾ ਧਾਵੇ ।

## ਪਿਆਰ ਪੇਚੇ

(੧)

ਸਾਡੇ ਪਿਆਰ ਨੇ ਜਦੋਂ ਪ੍ਰਕਾਸ਼ ਕੀਤਾ
ਅਸੀਂ ਲੁਕਦੇ-ਲੁਕਦੇ ਲੁਕ ਹੀ ਗਏ ।
ਵਧਿਆ ਫੁੱਲਿਆ ਜਿਉਂ-ਜਿਉਂ ਪਿਆਰ ਸਾਡਾ
ਅਸੀ ਮੁੱਕਦੇ ਮੁੱਕਦੇ ਮੁੱਕ ਹੀ ਗਏ ।
ਜਿਉਂ-ਜਿਉਂ ਹਰਿਆ ਹੋਇਆ ਪਿਆਰ ਸਾਡਾ
ਅਸੀਂ ਸੁੱਕਦੇ ਸੁੱਕਦੇ ਸੁੱਕ ਹੀ ਗਏ ।
ਜਿਉਂ-ਜਿਉਂ ਪਿਆਰ ਨੇ ਧੌਣ ਉਠਾਈ ।
'ਬਾਲਮ' ਅਸੀਂ ਝੁੱਕਦੇ ਝੁੱਕਦੇ ਝੁੱਕ ਹੀ ਗਏ ।

(੨)

ਜਿਥੇ ਪਿਆਰ ਵਿਹਾਰ ਹੋ ਜਾਣ ਕਠੇ
ਪ੍ਰੀਤਾਂ ਰੁਲ਼ਦੀਆਂ ਰੁਲ਼ਦੀਆਂ ਰੁਲ਼ ਗਈਆਂ ।
ਜਦੋਂ ਪਿਆਰ ਵਿਹਾਰ ਪਏ ਝਗੜ ਦੋਵੇਂ
ਗੱਲਾਂ ਖੁੱਲ੍ਹਦੀਆਂ ਖੁੱਲ੍ਹਦੀਆਂ ਖੁੱਲ੍ਹ ਗਈਆਂ ।
ਜਦੋਂ ਪਿਆਰ ਵਿਹਾਰ ਹਿਸਾਬ ਕੀਤਾ
ਜਾਨਾਂ ਤੁੱਲਦੀਆਂ ਤੁੱਲਦੀਆਂ ਤੁੱਲ ਗਈਆਂ ।
ਕੱਠੇ ਰਹਿਨ ਨਾ ਪਿਆਰ ਵਿਹਾਰ 'ਬਾਲਮ'
ਅੱਖਾਂ ਡੁੱਲ੍ਹਦੀਆਂ ਡੁੱਲ੍ਹਦੀਆਂ ਡੁੱਲ੍ਹ ਗਈਆਂ ।

(੩)

ਜਦੋਂ ਸੁਰਮਾ ਹੀ ਨੈਣਾਂ ਨੂੰ ਨਜ਼ਰ ਲਾਵੇ
ਨਜ਼ਰਾਂ ਨਜ਼ਰਾਂ ਨੂੰ ਨਜ਼ਰਾਂ ਲਗਾਣ ਕਿਉਂ ਨਾ ।
ਜੋਬਨ ਜੋਤ ਜਦ ਜੋਬਨ ਜਲਾਣ ਲੱਗੇ
ਜੋਬਨ ਜੋਬਨਾਂ ਤੇ ਜਲ ਜਾਣ ਕਿਉਂ ਨਾ ।
ਜਦੋਂ ਦਿਲ ਹੀ ਦਿਲਾਂ ਨੂੰ ਦਰਦ ਦੇਵਣ
ਦਿਲ ਦਿਲਾਂ ਦੇ ਦਿਲ ਦੁਖਾਣ ਕਿਉਂ ਨਾ ।
'ਬਾਲਮ' ਖ਼ੁਦ ਨੂੰ ਖ਼ੁਦ ਜਦ ਖਾਣ ਲੱਗੇ
ਮੈਂ ਤੂੰ ਖ਼ੁਦਾ ਕਹਿਲਾਣ ਕਿਉਂ ਨਾ ।

(੪)

ਜਦੋਂ ਦਿਲਬਰ ਹੀ ਦਿਲ ਨੂੰ ਦਰਦ ਦੇਵੇ
ਦਰਦਾਂ ਦਲਦੀਆਂ ਦਲਦੀਆਂ ਦਲ਼ਨ ਕਿਉਂ ਨਾ ।
ਪਲਕਾਂ ਪਿੱਠ ਪੱਠਿਆਂ ਪੋਟਿਆਂ ਵਿੱਚ
ਪੀੜਾਂ ਪਲ਼ਦੀਆਂ ਪਲਦੀਆਂ ਪਲਨ ਕਿਉਂ ਨਾ ।
ਚਰਬੀ ਚੰਮ ਚਰਨਾਂ ਤੇ ਚਿੱਤ ਅੰਦਰ
ਚੀਸਾਂ ਚਲਦੀਆਂ ਚਲਦੀਆਂ ਚਲਨ ਕਿਉਂ ਨਾ ।
'ਬਾਲਮ' ਬਲ ਬੁਧੀ ਬਲਾਂ ਬੁੱਥਿਆਂ 'ਚੋਂ
ਲੰਬਾਂ ਬਲਦੀਆਂ ਬਲਦੀਆਂ ਬਲ਼ਨ ਕਿਉਂ ਨਾ ।

(੫)

ਜਿਨਾ ਅੱਖਾਂ ਵਿਚ ਪਿਆਰ ਨੇ ਅੱਖ ਪਾਈ
ਅੱਖਾਂ ਰਲ਼ਦੀਆਂ ਰਲ਼ਦੀਆਂ ਰਲ ਗਈਆਂ ।
ਜਿਨਾ ਦਿ਼ਲਾਂ ਵਿਚ ਦਲੀਲ ਵਸੇ
ਪ੍ਰੀਤਾਂ ਪਲਦੀਆਂ ਪਲਦੀਆਂ ਪਲ ਗਈਆਂ ।
ਜਿਸ ਜਿਗਰ ਵਿਚ ਚੁੱਭਿਆ ਪਿਆਰ ਖੰਜਰ
ਦਰਦਾਂ ਖਲਦੀਆਂ ਖਲਦੀਆਂ ਖਲ ਗਈਆਂ ।
ਜਿੱਥੇ ਪਿਆਰ ਨੇ ਲਾਈ ਏ ਅੱਗ 'ਬਾਲਮ'
ਜਾਨਾਂ ਬਲਦੀਆਂ ਬਲਦੀਆਂ ਬਲ ਗਈਆਂ ।

# ਜੋ ਆਇਆ ਸੋ ਚਲਸੀ

## ਰੁਬਾਈ

ਪਹਿਲੇ ਖ਼ਾਕ ਖ਼ਾਕ ਤੋਂ ਖਾਣਾਂ ਖਾਣਿਓਂ ਖ਼ੂਨ ਬਣਾਇਆ ।
ਖ਼ੂਨੋਂ ਬਿੰਦ ਬਿੰਦ ਤੋਂ ਬਾਲਕ ਵਿਚ ਜਵਾਨੀ ਆਇਆ ।
ਗਈ ਜਵਾਨੀ ਆ ਬੁੜ੍ਹਾਪੇ ਮੂੰਹ ਮੌਤ ਦੇ ਪਾਇਆ ।
ਖ਼ਾਕੋਂ ਪੈਦਾ ਹੋ ਕੇ 'ਬਾਲਮ' ਖ਼ਾਕ ਦੇ ਵਿਚ ਸਮਾਇਆ ।

## ਗੀਤ

ਦਿਲਾਂ ਦਾ ਕਰਦੀ ਨਾਸ਼ਤਾ ਦਿਲ ਦਾਰ ਖਾਧੇ ਮੌਤ ਨੇ ।
ਪ੍ਰਾਣਾਂ ਤੋਂ ਪਿਆਰੇ ਪਿਆਰਿਆਂ ਦੇ ਪਿਆਰ ਖਾਧੇ ਮੌਤ ਨੇ ।
ਅਰਸ਼ਾਂ ਤੇ ਉੱਡਣ ਵਾਲਿਆਂ ਪੈਗੰਬਰਾਂ ਨੂੰ ਖਾ ਗਈ ।
ਪਰਲੋ ਬਣ ਕੇ ਧਰਤੀਆਂ ਤੇ ਅੰਬਰਾਂ ਨੂੰ ਖਾ ਗਈ ।
ਅਵਤਾਰ ਹੱਥੀ ਲਿਖ ਗਏ ਅਵਤਾਰ ਖਾਧੇ ਮੌਤ ਨੇ ।
ਦਿਲਾਂ ਦਾ ਕਰਦੀ ਨਾਸ਼ਤਾ ਦਿਲਦਾਰ ਖਾਧੇ ਮੌਤ ਨੇ ।
ਮਨਸੂਰ ਖਾਧਾ ਮੌਤ ਨੇ ਸੂਲੀ ਦੇ ਉਤੇ ਚਾੜ੍ਹ ਕੇ ।
ਦੈਂਤ ਸਾਰੇ ਖਾ ਲਈ ਪੈਰਾਂ ਦੇ ਹੇਠ ਲਿਤਾੜ ਕੇ ।
ਲੱਖਾਂ ਹੀ ਰਾਵਣ ਲੰਕਾ ਦੇ ਸਰਦਾਰ ਖਾਧੇ ਮੌਤ ਨੇ ।
ਦਿਲਾਂ ਦਾ ਕਰਦੀ ਨਾਸ਼ਤਾ ਦਿਲਦਾਰ ਖਾਧੇ ਮੌਤ ਨੇ ।
ਕੈਰਵਾਂ ਤੇ ਪਾਂਡਵਾਂ ਦੇ ਬੀਰ ਕਿਤਨੇ ਖਾ ਗਈ ।
ਗ਼ਨੀ ਗ਼ਾਜ਼ੀ ਸ਼ਾਹੋ ਗਦਾ ਪੀਰ ਕਿਤਨੇ ਖਾ ਗਈ ।
ਈਸਾ ਜੈਸੇ ਰੱਬ ਦੇ ਕੁਮਾਰ ਖਾਧੇ ਮੌਤ ਨੇ ।
ਦਿਲਾਂ ਦਾ ਕਰਦੀ ਨਾਸ਼ਤਾ ਦਿਲਦਾਰ ਖਾਧੇ ਮੌਤ ਨੇ ।
ਬ੍ਰਹਮੈਂ ਤੇ ਵਿਆਸ ਜਿਹੇ ਪੁਰਾਨ ਪੜ੍ਹਦੇ ਖਾ ਗਈ ।
ਨਬੀ ਤੇ ਰਸੂਲ ਸਭ ਕੁਰਾਨ ਪੜ੍ਹਦੇ ਖਾ ਗਈ ।
ਹਰੀ ਚੰਦ ਤੇ ਕਰਣ ਜਿਹੇ ਦਾਤਾਰ ਖਾਧੇ ਮੌਤ ਨੇ ।
ਦਿਲਾਂ ਦਾ ਕਰਦੀ ਨਾਸ਼ਤਾ ਦਿਲਦਾਰ ਖਾਧੇ ਮੌਤ ਨੇ ।

# ਬਾਜੀ ਹਾਰ ਗਏ

## ਰੁਬਾਈ

ਮੁਲਕੇ ਫ਼ਾਨੀ ਮੇ ਆਖਰ ਸਭ ਕਾ ਮਕਾਂ ਕਬਰ ਹੈ
ਜ਼ਰ ਜ਼ਿਮੀ ਜ਼ੇਵਰ ਵਾ ਜ਼ਰ ਸੈਹਲਾਬ ਕਾ ਸ਼ਜਰ ਹੈ ।
ਸ਼ਾਹੋ ਗਦਾ ਗ਼ਾਜ਼ੀ ਗ਼ਨੀ ਲੁਕਮੇ ਹੈ ਸਭ ਮੌਤ ਕੇ ।
ਦੁਨੀਆਂ ਹੈ ਜ਼ੇਰੇ-ਕਿਆਮਤ ਤੂੰ 'ਬਾਲਮ' ਬੇਖ਼ਬਰ ਹੈ ।

## ਗੀਤ

ਛੱਡ ਰੰਗੀਲੀ ਦੁਨੀਆਂ ਦੁਨੀਆਂਦਾਰ ਗਏ ।
ਜਿੱਤਦੇ ਜਿੱਤਦੇ ਜਿੱਤਦੇ ਬਾਜ਼ੀ ਹਾਰ ਗਏ ।

ਇਕੋ ਪੁੱਤ ਖ਼ੁਦਾ ਦਾ ਈਸਾ ।
ਚੂਰ ਹੋਇਆ ਉਹਦੇ ਤਨ ਦਾ ਸ਼ੀਸ਼ਾ ।
ਮੁਹੰਮਦ ਜੈਸੇ ਤੁਰ ਖੁਦਾ ਦੇ ਯਾਰ ਗਏ ।
ਜਿੱਤਦੇ ਜਿੱਤਦੇ ਜਿੱਤਦੇ ਬਾਜ਼ੀ ਹਾਰ ਗਏ ।

ਗੋਰਖ ਗਿਆ ਮਛੰਦਰ ਗਿਆ ।
ਕਾਰੂ ਗਿਆ ਸਿਕੰਦਰ ਗਿਆ ।
ਰਾਵਣ ਜੈਸੇ ਰਾਜੇ ਹੋ ਲਾਚਾਰ ਗਏ ।
ਜਿੱਤਦੇ ਜਿੱਤਦੇ ਜਿੱਤਦੇ ਬਾਜ਼ੀ ਹਾਰ ਗਏ ।

ਦਾਨੇ ਗਏ ਦੀਵਾਨੇ ਤੁਰ ਗਏ ।
ਸਾਕੀ ਛਡ ਮੈ ਖ਼ਾਨੇ ਤੁਰ ਗਏ ।
ਖਾਲੀ ਕਰ ਕੇ ਜਾਮ ਸੁਰਾਹੀ ਬੇਕਾਰ ਗਏ ।
ਜਿੱਤਦੇ ਜਿੱਤਦੇ ਜਿੱਤਦੇ ਬਾਜ਼ੀ ਹਾਰ ਗਏ ।

ਰਾਮ ਜਪਾਂਦੇ ਰਾਮ ਚਲੇ ਗਏ ।
ਸ਼ਾਮ ਜਪਾਂਦੇ ਸ਼ਾਮ ਚਲੇ ਗਏ ।
ਤੂੰ ਕਿਸ ਬਾਗ਼ ਦੀ ਮੂਲੀ ਤੁਰ ਅਵਤਾਰ ਗਏ ।
ਜਿੱਤਦੇ ਜਿੱਤਦੇ ਜਿੱਤਦੇ ਬਾਜ਼ੀ ਹਾਰ ਗਏ ।

ਅਰਸ਼ ਉਡਾਰੀ ਲਾਂਦੇ ਤੁਰ ਗਏ ।
ਖੁਦ ਨੂੰ ਰੱਬ ਕਹਿਲਾਂਦੇ ਤੁਰ ਗਏ ।
ਸੁਲੇਮਾਨ ਜਿਹੇ ਛੱਡ ਕੇ ਤਖਤ ਹਜ਼ਾਰ ਗਏ ।
ਜਿੱਤਦੇ ਜਿੱਤਦੇ ਜਿੱਤਦੇ ਬਾਜ਼ੀ ਹਾਰ ਗਏ ।

ਉਸ ਦਿਲਦਾਰ ਨੂੰ ਭੁਲ ਨਾ ਜਾਈਂ ।
ਇਸ ਦੁਨੀਆਂ ਵਿਚ ਦਿਲ ਨਾ ਲਾਈਂ ।
ਤੋੜਕੇ ਦਿਲ ਦਿਲਾਂ ਦੇ ਕਈ ਦਿਲਦਾਰ ਗਏ ।
ਜਿੱਤਦੇ ਜਿੱਤਦੇ ਜਿੱਤਦੇ ਬਾਜ਼ੀ ਹਾਰ ਗਏ ।

ਦੁਨੀਆਂ ਹੀਰ ਸਲੇਟੀ ਦੇ ਆਸ਼ਕ ।
ਵਿਸ਼ਿਆਂ ਵਿਚ ਲਪੇਟੀ ਦੇ ਆਸ਼ਕ ।
'ਬਾਲਮ' ਲੱਖਾਂ ਰਾਂਝੇ ਮੱਝੀਂ ਚਾਰ ਗਏ ।
ਜਿੱਤਦੇ ਜਿੱਤਦੇ ਜਿੱਤਦੇ ਬਾਜ਼ੀ ਹਾਰ ਗਏ ।

# ਕਬਰ ਦੀ ਆਵਾਜ਼

ਵੀਹ ਸਾਲ ਦਾ ਮੁੰਡਾ ਰੰਗ ਗੋਰਾ, ਨਖਸ਼ ਤਿੱਖੇ, ਨੈਣ ਮੋਟੇ ਮੋਟੇ, ਲੰਬੀ ਧੌਣ, ਤਲਵਾਰ ਵਰਗਾ ਨੱਕ, ਬਰੀਕ ਮਲ਼ਮਲ਼ ਦਾ ਕੁੜਤਾ ਪਹਿਨਿਆ ਹੋਇਆ ਲੱਠੇ ਦੀ ਸਲਵਾਰ ਜੋ ਪਹਿਲੀ ਵਾਰ ਹੀ ਪਾ ਕੇ ਘਰੋਂ ਨਿਕਲਿਆ ਸੀ। ਮੁਗਲਈ ਟੋਪੀ ਪਹਿਨੀ, ਸੈਂਟ ਤੇ ਅਤਰ ਆਪਣੇ ਉਤੇ ਛਿੜਕੇ ਹੋਏ ਨਵੀ ਫਲੈਕਸ ਦੀ ਗਰਗਾਬੀ ਪਹਿਨੀ ਹੋਈ ਕਿਸੇ ਰੰਗ ਵਿਚ ਕਬਰਾਂ ਦੇ ਵਿਚੋਂ ਨਿਕਲਦਾ ਜਾ ਰਿਹਾ ਸੀ ਕੁਦਰਤੀ ਇਕ ਪੁਰਾਣੀ ਕਬਰ ਵਿਚੋਂ ਨਿਕਲਦੇ ਕਿਸੇ ਮੁਰਦੇ ਦੀ ਹੱਡੀ ਪੈਰ ਥੱਲੇ ਆ ਕੇ ਕੜਕੀ ਮੁੰਡੇ ਨੇ ਵੇਖ ਕੇ ਨੱਕ ਚੜ੍ਹਾਇਆ ਤੇ ਤੁਰਨ ਲੱਗਾ, ਕਬਰਾਂ ਵਿਚੋਂ ਆਵਾਜ਼ ਆਈ ਠਹਿਰੋ ਆਪਨਾ ਘਰ ਛੱਡ ਕੇ ਕਿਥੇ ਜਾ ਰਹੇ ਹੋ -

## ਰੁਬਾਈ

ਮੰਜ਼ਲੇ ਕਬਰ ਕੇ ਰਾਹੀ ਸ਼ਾਹੋਂ ਫਕੀਰ ਹੋਤੇ ਹੈਂ।
ਬੜ੍ਹ ਕਰ ਤੋਪ ਖ਼ਾਨੇ ਸੇ ਕਜ਼ਾ ਕੇ ਤੀਰ ਹੋਤੇ ਹੈਂ।

ਆਦਮ ਕਾ ਜੋ ਦਮ 'ਬਾਲਮ' ਵੋਹ ਦਮ ਬੇ-ਦਾਮ ਦੁਨੀਆ ਮੇਂ
ਵੋਹ ਦਮ ਨਹੀਂ ਦਾਮ ਸੇ ਮਿਲਤੇ ਜੋ ਦਮ ਅਖੀਰ ਹੋਤੇ ਹੈਂ।

# ਗੀਤ

ਨਾ ਕਰ ਇਤਨਾ ਮਾਨ ਮੁਸਾਫਿਰ ।
ਨਾ ਕਰ ਇਤਨਾ ਮਾਨ ਮੁਸਾਫਿਰ ।
ਆਈ ਆਵਾਜ਼ ਕਬਰ ਦੇ ਵਿਚੋਂ
ਮੈਂ ਤੇਰਾ ਮਕਾਨ ਮੁਸਾਫਿਰ ।

ਬਚਪਨ ਗਿਆ ਜਵਾਨੀ ਨਹੀਂ ਰਹਿਣਾਂ ।
ਤੂੰ ਵੀ ਏਸੇ ਰਸਤੇ ਪੈਣਾਂ ।
ਤੇਰੇ ਸਭ ਸੰਬੰਧੀਆਂ ਕਹਿਣਾਂ ।

ਤੁਰ ਚਲਿਆ ਮਹਿਮਾਨ ਮੁਸਾਫ਼ਿਰ ।
ਨਾ ਕਰ ਇਤਨਾ ਮਾਨ ਮੁਸਾਫ਼ਿਰ ।

ਰੇਸ਼ਮ ਗਲੋਂ ਲੁਹਾਇਆ ਜਾਸੀ ।
ਕਫ਼ਨ ਗਲ਼ੇ ਪਵਾਇਆ ਜਾਸੀ ।
ਮਹਿਲਾਂ ਵਿਚੋਂ ਕਢਾਇਆ ਜਾਸੀ ।

ਰੁਲੇਂਗਾ ਬੀਆ ਬਾਨ ਮੁਸਾਫ਼ਿਰ ।
ਨਾ ਕਰ ਇਤਨਾ ਮਾਨ ਮੁਸਾਫ਼ਿਰ ।

ਔਹ ਸੁਤਾ ਈ ਬਾਬਾ ਤੇਰਾ ।
ਇਸ ਕਬਰ ਵਿਚ ਦਾਦਾ ਤੇਰਾ ।
ਔਹ ਈ ਬਾਪ ਗੁਲਾਬਾ ਤੇਰਾ ।

ਤੂੰ ਭੀ ਆਇਆ ਜਾਨ ਮੁਸਾਫ਼ਿਰ ।
ਨਾ ਕਰ ਇਤਨਾ ਮਾਨ ਮੁਸਾਫ਼ਿਰ ।

ਜ਼ੁਲਮਾਂ ਨੂੰ ਛੱਡ ਜ਼ਾਲਮ ਸੁੱਤੇ ।
ਸਭ ਇਲਮਾਂ ਦੇ ਆਲਮ ਸੁਤੇ ।
'ਬਾਲਮ' ਕਹੇ ਕਈ 'ਬਾਲਮ' ਸੁੱਤੇ ।

ਸੁੱਤੇ ਲੰਮੀਆਂ ਤਾਨ ਮੁਸਾਫਿਰ ।
ਨਾ ਕਰ ਇਤਨਾ ਮਾਨ ਮੁਸਾਫਿਰ ।

## ਬਾਈ ਧਾਰ ਦੇ ਰਾਜੇ ਤੇ

# ਸ੍ਰੀ ਗੁਰੂ ਗੋਬਿੰਦ ਸਿਘ ਜੀ

ਕਲਗੀਧਰ ਦੇ ਦਰਬਾਰ ਵਿਚ ਆ ਕੇ ਰਾਜਿਆਂ ਨੇ ਕਿਹਾ, "ਹਜ਼ੂਰ ਨਾਈ, ਜੱਟ, ਛੀਂਬੇ, ਤਰਖਾਨ, ਮਹਿਰੇ, ਖੱਤਰੀ, ਨਿੱਕੀਆਂ ਜਾਤਾਂ ਨੂੰ ਛੱਡੋ ਤੇ ਸਾਡੇ ਗੁਰੂ ਬਣੋ ਤੇ ਸਾਨੂੰ ਅੰਮ੍ਰਿਤ ਛਕਾਉ ਪਰ ਗਰੀਬਾਂ ਨੂੰ ਮੂੰਹ ਨਾ ਲਾਉ।

## ਕਬਿਤ

ਰਾਜਨ ਕੇ ਗੁਰੂ ਬਣੋ ਤਾਜ ਕੋ ਟਿਕਾਕੇ ਸੀਸ
ਤਖ਼ਤ ਤਮਾਮ ਵੀ ਹਜ਼ੂਰ ਕੇ ਹਵਾਲੇ ਹੈਂ।
ਨੀਲਮ ਰਤਨ ਹੀਰੇ ਮੋਤੀ ਵਾ ਜਵਾਹਰਾਤ
ਹਾਜ਼ਰ ਹਜ਼ੂਰ ਵੋਹ ਪੜੇ ਬਿਨਾ ਤਾਲੇ ਹੈਂ।
ਕਿਲ੍ਹੇ ਕੋਟ ਮਹਿਲ ਚੁਬਾਰੇ ਊਚੇ ਲੋਗਨ ਸੇ
ਕਰੋ ਸਵੀਕਾਰ ਜਾ ਕੀ ਸੁੰਦਰ ਦਿਵਾਲੇ ਹੈਂ।

## ਜਵਾਬ ਗੁਰੂ ਗੋਬਿੰਦ ਸਿੰਘ ਜੀ ਕਾ

ਤਾਜ ਵਾ ਤਖ਼ਤ ਸਭ ਮੇਰੇ ਦਰਕਾਰ ਨਹੀਂ।
ਮੈਂ ਤੋ ਖੁਸ਼ ਹੂੰ ਘਰ ਆਪਣਾ ਲੁਟਾਏ ਕੇ
ਸੋਨੇ ਨਹੀਂ ਆਇਆ ਮੈਂ ਫੂਲਨ ਕੀ ਸੇਜਾ ਪਰ
ਮੈਂ ਨੇ ਸੋਨਾ ਬਨ ਸੇਜਾ ਕਾਂਟੋ ਕੀ ਬਿਛਾਏ ਕੇ।
ਹਿੰਦ ਕੇ ਤਮਾਮ ਹਿੰਦੂ ਖੁਸ਼ੀਓਂ ਸੇ ਫਲੇਂ ਫੂਲੇਂ
ਮੈਨੇ ਤੋ ਮਨਾਨੀ ਖੁਸ਼ੀ ਬੇਟੇ ਕਟਵਾਏ ਕੇ।
ਨੀਚ ਊਚ ਛੂਤ-ਛਾਤ ਸਭ ਹੀ ਦੀਵਾਰੇਂ ਫੋੜ
ਪਾਹੁਲ ਪਿਲਾਊਂ ਏਕ ਬਾਟੇ ਸੇ ਬਿਠਾਏ ਕੇ।
ਰੰਕਨ ਕੋ ਪਾਹੁਲ ਦੇ ਰਾਠੋਂ ਸੇ ਲੜਾਊਂ ਅਬ।
ਸਵਾ ਲਾਖ ਸੇ ਮੈਂ ਏਕ ਏਕ ਕੋ ਲੜਾਏ ਕੇ।
ਚਿੜੀਓਂ ਸੇ ਬਾਜ਼ ਕਾ ਸ਼ਿਕਾਰ ਹੈ ਕਰਾਨਾ ਅਬ
ਦੋ ਦੋ ਘੂੰਟ-ਘੂੰਟ ਏਕ ਏਕ ਚਿੜੀ ਕੋ ਪਿਲਾਏ ਕੇ।

# ਜੋਗ਼ਾ ਸਿੰਘ

ਚੌਂਕੀਦਾਰ ਕਿਹਾ ਜੋਗਾ ਸਿੰਘ ਤਾਈਂ
ਸਿੱਖਾ ਸਿੱਖੀ ਨੂੰ ਦਾਗ਼ ਲਵਾਂ ਨਾ ਬਹੀਂ ।
ਗੱਲਾਂ ਸੁਣ ਕੇ ਮਿੱਠੀਆਂ ਮਿੱਠੀਆਂ ਨੂੰ
ਗੱਲ ਕਰਕੇ ਗੱਲ ਗਵਾਂ ਨ ਬਹੀਂ ।

ਕਈਆਂ ਜੋਗੀਆਂ ਦੇ ਇਨ੍ਹਾਂ ਜੋਗ ਲੁੱਟੇ ।
ਕਈ ਭਗਤ ਲੁੱਟੇ ਸਾਧੂ ਲੋਕ ਲੁੱਟੇ ।
ਰਹੀਂ ਬਚ ਕੇ ਇਨ੍ਹਾਂ ਲੁਟੇਰਿਆਂ ਤੋਂ
ਕਿਤੇ ਦਿਲ ਦੀ ਦੁਨੀਆਂ ਲੁਟਾ ਨਾ ਬਹੀਂ ।
ਚੌਂਕੀਦਾਰ ਕਿਹਾ ਜੋਗਾ ਸਿੰਘ ਤਾਈਂ ........

ਤੇਰੀ ਹਸਤੀ ਇਹ ਹੱਸਕੇ ਮਿਟਾ ਦੇਣਗੇ ।
ਤੇਰੀ ਖ਼ਾਕ ਵਿਚ ਖ਼ਾਕ ਦੇ ਮਿਲਾ ਦੇਣਗੇ ।
ਇਨ੍ਹਾਂ ਕਾਲੀਆਂ ਕਾਲੀਆਂ ਜ਼ੁਲਫਾਂ ਦੇ ਫਾਹੀ
ਵਿਚ ਜਾਨ ਫਸਾਂ ਨ ਬਹੀਂ । ਚੌਂਕੀਦਾਰ ਕਿਹਾ .......

ਜਿਹੜੇ ਇਨ੍ਹਾਂ ਦੇ ਹੱਥਾਂ ਵਿਚ ਆ ਗਏ ਨੇ ।
ਉਹ ਕੰਨਾਂ ਨੂੰ ਹੱਥ ਲਗਾ ਗਏ ਨੇ ।
ਹੱਥੋਂ ਵਕਤ ਗਿਆ ਹੱਥ ਨਹੀਂ ਆਉਂਦਾ
ਕਿਤੇ ਹੱਥ ਨਾਲ ਹੱਥ ਮਿਲਾ ਨ ਬਹੀਂ ।
ਚੌਂਕੀਦਾਰ ਕਿਹਾ .......

ਸਿੰਗੀ ਰਿਖੀ ਦਾ ਇਨ੍ਹਾਂ ਸਾਹ ਪੀਤਾ ।
ਇੰਦਰ ਦਾ ਬੇੜਾ ਤਬਾਹ ਕੀਤਾ ।

ਹਾਸੇ ਵੇਖ ਕੇ ਇਨ੍ਹਾਂ ਹੁਸੀਨਾਂ ਦੇ
ਕਿਤੇ ਹੱਸਕੇ ਹਾਸੇ ਗਵਾ ਨ ਬਹੀਂ ।
ਚੌਕੀਦਾਰ ਕਿਹਾ .......

ਇਨ੍ਹਾਂ ਬੋਲਾਂ ਤਾਈਂ ਨ ਬੋਲ ਸਮਝ ।
ਇਨ੍ਹਾਂ ਬੋਲਾਂ ਵਿਚ ਵੱਜਦੇ ਢੋਲ ਸਮਝ ।
ਤੂੰ ਬੋਲਣ ਜੋਗਾ ਨਹੀਂ ਰਹਿਣਾ
ਬੋਲੀ ਬੋਲ ਕੇ ਕਿਤੇ ਬੁਲਾ ਨ ਬਹੀਂ ।
ਚੌਕੀਦਾਰ ਕਿਹਾ .......

ਇਹ ਕਾਮ ਦੀ ਅੱਗ ਦੀਆਂ ਲਾਟਾਂ ਈ ।
ਵਿਸ਼ ਭਰੀਆਂ ਵਿਸ਼ੇ ਦੀਆਂ ਝਾਟਾਂ ਈ ।
ਕਹੇ 'ਬਾਲਮ' ਭਾਂਬੜ ਬਲਦੇ ਈ
ਲਾਗੇ ਲੱਗਕੇ ਲੰਬੂ ਲਵਾਂ ਨ ਬਹੀਂ ।
ਚੌਕੀਦਾਰ ਕਿਹਾ .......

## ਅਖੀਆਂ

ਏਹਨਾਂ ਅੱਖੀਆਂ ਆਖੀਆਂ ਮੰਨੀਆਂ ਨਾ
ਆਖੀ ਆਪਨੀ ਆਖਰ ਮਨਾਣ ਅੱਖੀਆਂ ।
ਇਹਨਾਂ ਅੱਖੀਆਂ ਇਸ਼ਕ ਨੂੰ ਜਨਮ ਦਿਤਾ ।
ਤਾਂ ਹੀ ਸਭ ਨੂੰ ਇਸ਼ਕ ਸਿਖਾਣ ਅੱਖੀਆਂ ।
ਜ਼ਹਿਰ ਇਨ੍ਹਾਂ ਦੀ ਬੁਰੀ ਹੈ ਜ਼ਹਿਰ ਨਾਲੋਂ
ਆਮ ਜ਼ਾਹਿਰ ਹੈ ਭਾਵੇਂ ਛੁਪਾਣ ਅੱਖੀਆਂ ।
ਪਹਿਲੇ ਪਲਕਾਂ ਦੇ ਨਾਲ ਬੁਲਾਣ ਹੱਸ ਹੱਸ
ਫੇਰ ਸੂਲੀ ਦੇ ਉਤੇ ਟੰਗਵਾਣ ਅੱਖੀਆਂ ।
ਤਖਤੋਂ ਲੁਹਾ ਕੇ ਤਖਤ ਦੇ ਮਾਲਕਾਂ ਨੂੰ
ਠੂਠਾ ਹੱਥ ਦੇ ਵਿਚ ਫੜਾਣ ਅੱਖੀਆਂ ।
ਮਜਨੂੰ ਵਰਗਿਆਂ ਆਸ਼ਕਾਂ ਸਾਦਕਾਂ ਤੋਂ
ਪੈਰ ਕੁੱਤੇ ਦੇ ਪਈਆਂ ਚੁਮਾਣ ਅੱਖੀਆਂ ।
ਕੱਚਾ ਘੜਾ ਫੜਾ ਕੇ ਸੋਹਣੀਆਂ ਨੂੰ
ਘੁੰਮਣਘੇਰ ਦੇ ਵਿਚ ਰੁੜ੍ਹਾਣ ਅਖੀਆਂ ।
ਸੱਸੀ ਵਰਗੀਆਂ ਸੋਹਲ ਸਰੀਰ ਕੁੜੀਆਂ
ਵਿਚ ਥਲਾਂ ਦੇ ਪਈਆਂ ਤੜਪਾਣ ਅੱਖੀਆਂ ।
ਯੂਸਫ਼ ਵਰਗੇ ਹੁਸਨ ਦੇ ਪਾਤਸ਼ਾਹ ਦਾ
ਅੱਟੀ ਸੂਤ ਦੀ ਮੁਲ ਪਵਾਣ ਅੱਖੀਆਂ ।
ਸੋਹਣੀ ਹੀਰ ਸਲੇਟੀ ਦੇ ਹੱਥ ਰੱਖ ਕੇ
ਪਿਆਲਾ ਜ਼ਹਿਰ ਦਾ ਪਈਆਂ ਪਿਲਾਣ ਅੱਖੀਆਂ ।
ਮੱਝੀਂ ਚਾਰਦਾ ਰਾਜ ਕੁਮਾਰ ਯਾਰੋ
ਮਤ ਮਾਰ ਜਦ ਕੀਤਾ ਹੈਰਾਨ ਅੱਖੀਆਂ ।
ਐਨਲ-ਹੱਕ ਦਾ ਪਹਿਲੇ ਲਵਾ ਨਾਹਰਾ
ਫੇਰ ਸੂਲੀ ਦੇ ਉਤੇ ਟੰਗਵਾਣ ਅੱਖੀਆਂ ।

# ਸਤਿਗੁਰੂ ਰਾਮ ਸਿੰਘ ਜੀ

ਭਾਰਤ ਕੇ ਭਗਵਾਨ ਸਤਿਗੁਰੂ ਰਾਮ ਸਿੰਘ ।
ਉਮੱਤ ਕੇ ਈਮਾਨ ਸਤਿਗੁਰੂ ਰਾਮ ਸਿੰਘ ।
ਆਜ਼ਾਦੀ ਦੇ ਅਰਮਾਨ ਸਤਿਗੁਰੂ ਰਾਮ ਸਿੰਘ ।
ਸੱਚੇ ਧਰਮ ਨਿਸ਼ਾਨ ਸਤਿਗੁਰੂ ਰਾਮ ਸਿੰਘ ।

ਹੈਂ ਪ੍ਰਾਣੋ ਦੇ ਪ੍ਰਾਣ ਸਤਿਗੁਰੂ ਰਾਮ ਸਿੰਘ ।
ਸ਼ਾਹੋਂ ਕੇ ਸੁਲਤਾਨ ਸਤਿਗੁਰੂ ਰਾਮ ਸਿੰਘ ।

ਹਰ ਦਿਲ ਕੇ ਦਿਲ-ਦਾਰ ਸਤਿਗੁਰੂ ਰਾਮ ਸਿੰਘ ।
ਹਰ ਪਹਿਲੂ ਕੇ ਪਿਆਰ ਸਤਿਗੁਰੂ ਰਾਮ ਸਿੰਘ ।
ਹਰ ਹਿਰਦੇ ਕੇ ਹਾਰ ਸਤਿਗੁਰੂ ਰਾਮ ਸਿੰਘ ।
ਹਰ ਮਨ ਕੇ ਮੁਖਤਾਰ ਸਤਿਗੁਰੂ ਰਾਮ ਸਿੰਘ ।

ਗ਼ਮਜ਼ਦੋਂ ਕੇ ਗ਼ਮਖ਼ਾਰ ਸਤਿਗੁਰੂ ਰਾਮ ਸਿੰਘ ।
ਹਰ ਬਸ਼ਰ ਕੇ ਯਾਰ ਸਤਿਗੁਰੂ ਰਾਮ ਸਿੰਘ ।

ਹੈਂ ਰੋਸ਼ਨ ਰੱਬੀ ਨੂਰ ਸਤਿਗੁਰੂ ਰਾਮ ਸਿੰਘ ।
ਹੈਂ ਕਾਬਾ ਕੋਹਿਤੂਰ ਸਤਿਗੁਰੂ ਰਾਮ ਸਿੰਘ ।
ਹੈਂ ਮਸਤੀ ਦਾ ਸਰੂਰ ਸਤਿਗੁਰੂ ਰਾਮ ਸਿੰਘ ।
ਹੈਂ ਦੋਸਤ ਬਾ-ਦਸਤੂਰ ਸਤਿਗੁਰੂ ਰਾਮ ਸਿੰਘ ।

ਹੈਂ ਅਲਖ਼ ਅਪਾਰ ਸਤਿਗੁਰੂ ਰਾਮ ਸਿੰਘ ।
ਹੈਂ ਦੋ ਆਲਮ ਸਰਦਾਰ ਸਤਿਗੁਰੂ ਰਾਮ ਸਿੰਘ ।

ਹੈ ਬਸੰਤ ਬਹਾਰ ਸਤਿਗੁਰੂ ਰਾਮ ਸਿੰਘ ।
(ਹੈ) ਹੁਸਨ ਕੀ ਸਰਕਾਰ ਸਤਿਗੁਰੂ ਰਾਮ ਸਿੰਘ ।
ਹੈ ਖੁਸ਼ੀਓਂ ਕੀ ਗੁਲਜ਼ਾਰ ਸਤਿਗੁਰੂ ਰਾਮ ਸਿੰਘ ।
ਹੈ ਉਲਫ਼ਤ ਕੇ ਅਵਤਾਰ ਸਤਿਗੁਰੂ ਰਾਮ ਸਿੰਘ ।

ਅਰਮਾਨੋਂ ਕੇ ਸ਼ਿੰਗਾਰ ਸਤਿਗੁਰੂ ਰਾਮ ਸਿੰਘ ।
ਹੈ ਕਾਦਰ ਕਰਤਾਰ ਸਤਿਗੁਰੂ ਰਾਮ ਸਿੰਘ ।

ਅੱਲਾ ਕੀ ਤਸਵੀਰ ਸਤਿਗੁਰੂ ਰਾਮ ਸਿੰਘ ।
ਹੈ ਪੀਰਾਨੇ ਪੀਰ ਸਤਿਗੁਰੂ ਰਾਮ ਸਿੰਘ ।
ਉਮੱਤ ਕੀ ਤਕਦੀਰ ਸਤਿਗੁਰੂ ਰਾਮ ਸਿੰਘ ।
ਹੈ ਹੱਕ ਹੱਕ ਜ਼ਾਮੀਰ ਸਤਿਗੁਰੂ ਰਾਮ ਸਿੰਘ ।

ਹੈ ਖ਼ੁਦਾਈ ਦੱਸਤ ਏ ਸਤਿਗੁਰੂ ਰਾਮ ਸਿੰਘ ।
ਬਖਸ਼ੇ ਗਏ ਜੋ ਬਖਸ਼ੇ ਸਤਿਗੁਰੂ ਰਾਮ ਸਿੰਘ ।

# ਬੇਮਿਸਾਲ ਕੁਰਬਾਨੀ

## ਵਾਰ

ਜਦ ਵੱਜੀਆਂ ਪਾਕਿਸਤਾਨ ਅਤੇ ਹਿੰਦ ਦੀਆਂ ਲਕੀਰਾਂ ।
ਜਦ ਖਿੱਚੀਆਂ ਦੋ ਅੰਗਰੇਜ਼ ਨੇ ਖ਼ੂਨੀ ਤਸਵੀਰਾਂ ।
ਜਦ ਸੋਹਲ ਬਦਨ ਪੰਜਾਬ ਦਾ ਕਰ ਦਿੱਤਾ ਲੀਰਾਂ ।
ਸੀ ਮੁਸਲੇ ਜੱਲ੍ਹੀਆਂ ਪਾਂਵਦੇ ਅਤਿ ਚਾਈ ਫ਼ਕੀਰਾਂ ।
ਕਈ ਰਾਂਝੇ ਹੋਏ ਸ਼ਹੀਦ ਲੱਖਾਂ ਰੁਲ਼ ਮੋਈਆਂ ਹੀਰਾਂ ।
ਸੋਹਲ ਦਿਲਾਂ ਨੂੰ ਵਿੰਨ੍ਹਿਆ ਤਦ ਜ਼ੁਲਮੀ ਤੀਰਾਂ ।

ਸੀ ਧਰਮ ਸ਼ਰਮ ਤਦ ਉੱਡ ਗਏ ਰਹੀ ਨਫ਼ਸ ਪ੍ਰਸਤੀ ।
ਬੇਸ਼ਰਮੀ ਦੇ ਦਰਬਾਰ ਸੀ ਮਿਲਦੀ ਇੱਜ਼ਤ ਸਸਤੀ ।

ਸਿੱਖਾਂ ਦੀ ਇੱਕ ਲੜਕੀ ਹੱਥ ਮੁਗਲਾਂ ਆਈ ।
ਗਲ਼ ਵਿੱਚ ਮਾਲਾ ਉੱਨ ਦੀ ਸੀ ਸ਼ਕਲ ਸਵਾਈ ।
ਸੀ ਸੁੱਥਣ ਚੂੜੀਦਾਰ ਪੁਸ਼ਾਕ ਸਾਧਾਰਨ ਪਾਈ ।
ਅੰਮ੍ਰਿਤ ਖੰਡੇਧਾਰ ਦਾ ਛਕ ਸ਼ਾਨ ਬਣਾਈ ।
ਭਜਨ ਪੁੱਛ ਕੇ ਆਪਣੇ ਦਿਲ ਜੋਤ ਜਗਾਈ ।
ਉਹ ਜਪਦੀ ਸਤਿਗੁਰੂ ਰਾਮ ਸਿੰਘ ਜਦ ਬਿਪਤਾ ਆਈ ।

ਚੰਦੋਂ ਸੋਹਣਾ ਉਸ ਦਾ ਇਕ ਚੰਦ ਨਾਲ ਸੀ ।
ਮੋਹ ਮਮਤਾ ਦਾ ਪਾਲਿਆ ਫਰਜ਼ੰਦ ਨਾਲ ਸੀ ।

ਇਹ ਸੀ ਮਮਤਾ ਮਾਂ ਦੀ ਦਾ ਮੋਹਨ ਮੁਨਾਰਾ ।
ਇਹ ਸੀ ਮਾਂ ਦੀ ਅੱਖ ਦੀ ਪੁੱਤਲੀ ਦਾ ਤਾਰਾ ।
ਇਹ ਸੀ ਮਾਂ ਦੀ ਆਸ ਦਾ ਇਕ ਸਹੀ ਸਹਾਰਾ ।
ਇਹ ਸੀ ਸੋਹਣਾ ਮਾਂ ਦਾ ਸੰਸਾਰੋਂ ਪਿਆਰਾ ।
ਤੁਰਿਆ ਜਾਂਦਾ ਮਾਂ ਨਾਲ ਨਿਰਦੋਸ਼ ਵਿਚਾਰਾ ।
ਭੁੱਖਾ ਪਿਆਸਾ ਚੱਲਦਾ ਨਹੀਂ ਚੱਲਦਾ ਚਾਰਾ ।

ਲੋਕਾਂ ਕਿਹਾ ਛੱਡ ਦਿਉ ਇਹ ਬਾਲ ਅੰਞਾਣਾਂ ।
ਲੈ ਗਏ ਜ਼ਾਲਮ ਉਸਨੂੰ ਕਰ ਜ਼ੋਰ ਧਿੰਙਾਣਾਂ ।

ਨਕਸ਼ ਵੇਖ ਕੇ ਬਾਲ ਦੇ ਪਿਆ ਹੁਸਨ ਸਲਾਹੇ ।
ਕੋਮਲਤਾ ਨੂੰ ਵੇਖ ਕੇ ਫੁੱਲ ਮਰਦਾ ਜਾਏ ।
ਹਾਸਾ ਤੱਕ ਕੇ ਕਲੀਆਂ ਤੇ ਗੁੱਲ ਮੁਸਕਾਏ ।
ਨਰਗਸ ਤਕ ਕੇ ਨੈਣ ਬਾਲ ਦੇ ਪਈ ਸ਼ਰਮਾਏ ।
ਚਮਕ ਉਸਦੀ ਵੇਖ ਕੇ ਚੰਦ ਚਰਨ ਦਬਾਏ ।
ਕੋਇਲ ਸੁਣ ਸੰਗੀਤ ਉਸ ਦਾ ਸਦਕੇ ਜਾਏ ।

ਹੁਸਨ ਸੀ ਆਸ਼ਕ ਹੋਂਵਦਾ ਤੱਕ ਸ਼ਕਲ ਬਾਲ ਦੀ ।
ਯੂਸਫ਼ ਬਣਿਆ ਸਮਝ ਲੌ ਸੀ ਨਕਲ ਬਾਲ ਦੀ ।

ਜਾਂਦਾ ਜਾਂਦਾ ਮਾਂ ਤਾਈ ਸੁਣਾਵੇ ਰੋ ਰੋ ।
ਕਿੱਥੇ ਚੱਲੇ ਆਂ ਮਾਂ ਜੀ ਕੁਰਲਾਵੇ ਰੋ ਰੋ ।
ਕਿੱਥੇ ਗਏ ਨੇ ਪਿਤਾ ਜੀ ਬੁਲਾਵੇ ਰੋ ਰੋ ।
ਰਾਹ ਪਿਆਰੇ ਪਿਤਾ ਦਾ ਤਕਾਵੇ ਰੋ ਰੋ ।
ਮਰੇ ਬਾਪ ਦੇ ਵੈਣ ਵਿਚਾਰਾ ਪਾਵੇ ਰੋ ਰੋ ।
ਮਾਂ ਨੂੰ ਆਪਣੇ ਦਿਲ ਦੀਆਂ ਸਮਝਾਵੇ ਰੋ ਰੋ ।

ਦੋਵਾਂ ਹੀ ਮਾਂ ਪੁਤਾਂ ਨੂੰ ਇਕ ਪਿੰਡ ਲਿਆਏ ।
ਅੱਗੇ ਵੇਖੋ ਕਾਫਰਾਂ ਕੀ ਕਹਿਰ ਕਮਾਏ ।

ਏਹ ਬੈਠੇ ਕੱਲੇ ਮਾਂ ਪੁੱਤ ਉਹ ਕਈ ਹਜ਼ਾਰਾਂ ।
ਨਜ਼ਰਾਂ ਸੀ ਬਦ ਕੀਤੀਆਂ ਸਭਨਾਂ ਬਦਕਾਰਾਂ ।
ਟਕੂਏ ਬਰਛੇ ਚਮਕਦੀਆਂ ਖੰਜਰ ਤਲਵਾਰਾਂ ।
ਖ਼ੂਨ ਪਿਆਸੇ ਮਿਲ ਕੇ ਪਏ ਕਰਨ ਵਿਚਾਰਾਂ ।
ਜਿਉਂ ਮੁਰਦੇ ਲਾਗੇ ਬੈਠੀਆਂ ਇੱਲਾਂ ਦੀਆਂ ਡਾਰਾਂ ।
ਰੋਵਣ ਤੱਕ ਕੇ ਦ੍ਰਿਸ਼ ਏਹ ਮੁਗ਼ਲਾਂ ਦੀਆਂ ਨਾਰਾਂ ।

ਸੋਚ ਸੋਚ ਕੇ ਆਖਦੇ ਕਮੀਨ ਸਾਰੀਏ ।
ਮਾਂ ਪੁੱਤਾਂ ਨੂੰ ਕਰ ਕੇ ਬੇ-ਦੀਨ ਮਾਰੀਏ ।

ਸ਼ਰ੍ਹੇ ਆਮ ਬਾਜ਼ਾਰ ਵਿਚ ਇਕ ਗਊ ਮੰਗਾਈ ।
ਲੰਮਿਆਂ ਪਾ ਕੇ ਬੇ-ਜ਼ੁਬਾਂ ਤੇ ਛੁਰੀ ਚਲਾਈ ।
ਮਾਂ ਪੁੱਤਾਂ ਦੇ ਸਾਹਮਣੇ ਪੁੱਠੀ ਖੱਲ ਲਾਈ ।
ਵੱਢ ਵੱਢ ਕੀਤੇ ਡੱਕਰੇ ਫੜ ਢੇਰੀ ਲਾਈ ।
ਰਿੰਨ੍ਹ ਬਣਾ ਕੇ ਮਾਂ ਪੁੱਤਾਂ ਦੇ ਅੱਗੇ ਟਿਕਾਈ ।
ਕਹਿੰਦਾ ਇਸ ਨੂੰ ਖਾਉ ਮਾਰਕੇ ਹੁੱਝ ਕਸਾਈ ।

ਨਹੀਂ ਤਾਂ ਸੂਲੀ ਮਾਂ ਪੁੱਤਾਂ ਨੂੰ ਚਾੜ੍ਹ ਦਿਆਂਗੇ ।
ਤਲ ਤਲ ਕੇ ਵਿਚ ਤੇਲ ਦੇ ਤੇ ਰਾੜ੍ਹ ਦਿਆਂਗੇ ।

ਅੱਖੀਂ ਮੀਟ ਧਿਆਨ ਧਰ ਕੀਤਾ ਅਰਦਾਸਾ ।
ਚੀਨੀ ਵਾਲੇ ਪਾਤਸ਼ਾਹ ਕੋਈ ਪਰਤੋ ਪਾਸਾ ।
ਤੂੰ ਮਾਸਿਓਂ ਕਰੇਂ ਪਹਾੜ ਪਹਾੜੋਂ ਕਰ ਦਏਂ ਮਾਸਾ ।
ਦੋਵੇਂ ਬਚੀਏ ਦੀਨ ਤੋਂ ਕੋਈ ਦਿਹ ਦਿਲਾਸਾ ।
ਸਿੱਖੀ ਤੇਰੀ ਨੂੰ ਕਰੇ ਨਾ ਕੋਈ ਮੂਰਖ ਹਾਸਾ ।
ਮੰਗਾਂ ਦਾਨ ਸ਼ਹੀਦੀਆਂ ਫੜ ਖੱਪਰ ਕਾਸਾ ।

ਇਉਂ ਫੁਰਨਾ ਫੁਰਿਆ ਉਸ ਨੂੰ ਦਿਮਾਗ 'ਚ ਆ ਕੇ ।
ਉਹ ਕਹਿੰਦੀ ਸੁਣ ਵੇ ਮੌਲਵੀ ਆਖਾਂ ਸਮਝਾ ਕੇ ।

ਛੱਡ ਕੇ ਸਿੱਖੀ ਦੀਨ ਧਰਮ ਵਿੱਚ ਆਣਾ ਪਏਗਾ ।
ਕਲਮਾ ਅੱਲਾ ਪਾਕ ਦਾ ਸੁਣਾਣਾ ਪਏਗਾ ।
ਮਸਜਿਦ ਵਿਚ ਨਿਮਾਜ ਪੜ੍ਹਣ ਲਈ ਜਾਣਾ ਪਏਗਾ ।
ਰੋਜ਼ੇ ਰੱਖ ਕੇ ਸਿਰ ਸਿੱਜਦੇ ਝੁਕਾਣਾ ਪਏਗਾ ।
ਜਪੁਜੀ, ਆਸਾ ਵਾਰ ਨੂੰ ਭੁਲਾਣਾ ਪਏਗਾ ।
ਬੁਰਕਾ ਬੇਗਮ ਬਣ ਕੇ ਗਲ ਪਾਣਾ ਪਏਗਾ ।

ਅੱਗੋਂ ਬੀਬੀ ਆਖਿਆਂ ਮੈਂ ਦੀਨ 'ਚ ਆਂਦੀ ।
ਕਲਮਾਂ ਕਹਿ ਕੇ ਦੀਨ ਤੋਂ ਹਾਂ ਸਦਕੇ ਜਾਂਦੀ ।

ਪੁਤਰ ਮੇਰਾ ਮਾਸ ਗਾਂ ਦਾ ਖਾਣ ਨਹੀਂ ਦੇਂਦਾ ।
ਮੈਂ ਤਾਂ ਬੋਟੀ ਚੁੱਕਦੀ ਇਹ ਚਾਣ ਨਹੀਂ ਦੇਂਦਾ ।
ਮੈਂ ਤਾਂ ਦੀਨ 'ਚ ਆਉਂਦੀ ਏਹ ਆਣ ਨਹੀਂ ਦੇਂਦਾ ।
ਮੈਂ ਤਾਂ ਕਲਮਾਂ ਗਾਉਨੀ ਆਂ ਏਹ ਗਾਣ ਨਹੀਂ ਦੇਂਦਾ ।
ਮੈਂ ਤਾਂ ਬੁਰਕਾ ਪਾਉਨੀ ਆਂ ਏਹ ਪਾਣ ਨਹੀਂ ਦੇਂਦਾ ।
ਮੈਂ ਤਾਂ ਸਦਕੇ ਜਾਨੀ ਆਂ ਏਹ ਜਾਣ ਨਹੀਂ ਦੇਂਦਾ ।

ਪੁੱਤਰ ਮੇਰੇ ਨੂੰ ਮਾਰ ਕੇ ਪੁੱਠੀ ਖੱਲ ਲਾਵੋ ।
ਰੋੜਾ ਮੇਰੇ ਰਾਹ ਦਾ ਫੜ੍ਹ ਪਿਛਾਂ ਹਟਾਵੋ ।

ਹੱਡ ਏਸ ਦੇ ਸੁਟ ਦਿਉ ਖਾਂ ਪਾੜ੍ਹ ਪਾੜ੍ਹ ਕੇ ।
ਰਾਖ ਬਣਾਉ ਏਸ ਦੇ ਅੰਗ ਸਾੜ੍ਹ ਸਾੜ੍ਹ ਕੇ ।
ਮਾਸ ਖੁਆਵੋ ਕੁੱਤਿਆਂ ਨੂੰ ਰਾੜ੍ਹ ਰਾੜ੍ਹ ਕੇ ।
ਭੁੰਨੋ ਗੁਰਦੇ ਵਿਚ ਸੀਖਾਂ ਦੇ ਚਾੜ੍ਹ ਚਾੜ੍ਹ ਕੇ ।
ਖ਼ੂਨ ਸੁਕਾਵੋ ਪੁਤ ਮੇਰੇ ਦਾ ਕਾੜ੍ਹ ਕਾੜ੍ਹ ਕੇ ।
ਛੁਰੀਆਂ ਦੇ ਨਾਲ ਤਨ ਏਸ ਦਾ ਫਾੜ-ਫਾੜ ਕੇ ।

ਕਹਿੰਦੀ ਮੈਨੂੰ ਦੀਨ ਤੋਂ ਨਹੀਂ ਪੁੱਤ ਪਿਆਰਾ ।
ਚੀਰੋ ਮੇਰੇ ਸਾਹਮਣੇ ਸਿਰ ਧਰ ਕੇ ਆਰਾ ।

ਸੱਤ ਸਾਲ ਦਾ ਬੇਬੱਸ ਨਾਦਾਨ ਸੀ ਬੱਚਾ ।
ਗੱਲਾਂ ਸੁਣ ਕੇ ਮਾਂ ਦੀਆਂ ਹੈਰਾਨ ਸੀ ਬੱਚਾ ।
ਭੋਲਾ ਭਾਲਾ ਬਿਲਕੁਲ ਅੰਜਾਨ ਸੀ ਬੱਚਾ ।
ਚੰਦ ਮਿੰਟਾਂ ਦਾ ਸਮਝ ਲੌ ਮਹਿਮਾਨ ਸੀ ਬੱਚਾ ।
ਮਮਤਾ ਮਾਰੀ ਮਾਂ ਦੇ ਪ੍ਰਾਣ ਸੀ ਬੱਚਾ ।
ਮਾਂ ਦੇ ਦਿਲ ਦੇ ਤਖ਼ਤ ਦਾ ਸੁਲਤਾਨ ਸੀ ਬੱਚਾ ।

ਅੱਧ ਖਿੜਿਆ ਹੀ ਫੁਲ ਟਹਿਣੀਉਂ ਟੁੱਟਣ ਲੱਗਾ ।
ਕਾਲ ਕਸਾਈ ਏਸ ਦਾ ਗਲ ਘੁੱਟਣ ਲੱਗਾ।

ਸਿੰਘਣੀ ਤਾਂਈ ਮੌਲਵੀ ਹੱਥ ਛੁਰੀ ਫੜਾ ਕੇ ।
ਕਹਿੰਦਾ ਕਰਦੇ ਡੱਕਰੇ ਕਾਫ਼ਰ ਝਟਕਾ ਕੇ ।
ਹੱਥੀ ਪਾਲਿਆਂ ਪੁੱਤ ਵੇਖ ਹੱਥੀਂ ਫੜਕਾ ਕੇ ।
ਰੰਗ ਲੈ ਦੋਵੇਂ ਹੱਥ ਖ਼ੂਨ ਦੀ ਮਹਿੰਦੀ ਲਾ ਕੇ ।
ਲਈ ਇਨਾਮ ਖ਼ੁਦਾ ਤੋਂ ਵਿੱਚ ਜੰਨਤ ਜਾ ਕੇ ।
ਸੁਖੀ ਰਹੇਂਗੀ ਗਲੋਂ ਪੁੱਤ ਦੀ ਬਿਪਤਾ ਲਾਹ ਕੇ ।

ਜੇਕਰ ਤੈਨੂੰ ਸਚਮੁਚ ਹੈ ਦੀਨ ਪਿਆਰਾ ।
ਚੀਰ ਦੇ ਆਪਣੇ ਪੁੱਤ ਨੂੰ ਹੱਥ ਫੜ ਕੇ ਆਰਾ ।

ਛੁਰੀ ਫੜ ਕੇ ਹੱਥ ਮਾਂ ਨੇ ਉਤਾਂਹ ਉਠਾਇਆ ।
ਪੁੱਤ ਹੱਸਿਆ ਅੱਗੋਂ ਮਾਂ ਨੇ ਮੱਥੇ ਵੱਟ ਪਾਇਆ ।
ਮਾਂ ਕਹਿੰਦੀ ਲਿਟ ਜਾ ਜ਼ਿਮੀਂ ਤੇ ਵੇ ਢਿੱਡ ਦਿਆ ਜਾਇਆ ।
ਖ਼ੂਨ ਵਹਾਉਣਾ ਚਾਂਵਦੀ ਜਿਸ ਦੁੱਧ ਚੁੰਘਾਇਆ ।
ਚੀਖਾਂ ਸੁਣਨਾ ਚਾਹੰਵਦੀ ਜਿਸ ਲਾਡ ਲਡਾਇਆ ।
ਹੱਥੀਂ ਫੜ ਕੇ ਪੁੱਤ ਨੂੰ ਮਾਂ ਲੰਮਿਆਂ ਪਾਇਆ ।
ਫਿਰ ਛੱਗਾ ਪਿਆਰੇ ਪੁੱਤ ਦਾ ਮਾਂ ਢਿੱਡੋਂ ਚਾਇਆ ।

ਛੁਰਾ ਮਾਰ ਕੇ ਮਾਂ ਨੇ ਪੁੱਤ ਮਾਰ ਮੁਕਾਇਆ ।
ਅੱਖਾਂ ਰਹੀਆਂ ਹੱਸਦੀਆਂ ਨਾ ਨੀਰ ਵਹਾਇਆ :

ਪਿਆ ਤੜਫੇ ਚਾਨਣ ਮਾਂ ਦਾ ਜਿਉਂ ਤੜਫਣ ਛੱਤਰੇ ।
ਨਿਹੰਗ ਸਿੰਘ ਝਟਕਾ ਕੇ ਛੱਡ ਦੇਵਣ ਬੱਕਰੇ ।
ਅੰਗ ਪਏ ਤੜਫਣ ਲਾਲ ਦੇ ਹੋ ਵੱਖਰੇ-ਵੱਖਰੇ ।
ਖ਼ੂਨ ਸੀ ਡੁੱਲ੍ਹਾ ਧਰਮ ਤੋਂ ਹੋ ਕਤਰੇ ਕਤਰੇ ।
ਪਲ ਵਿੱਚ ਕੀਤਾ ਕੀਮਿਆਂ ਮਾਂ ਦੇ ਹੱਥ ਅੱਥਰੇ ।
ਪਏ ਵੇਖਣ ਸਾਰੇ ਕਾਰ ਨੂੰ ਤੇ ਖਿੱਲਰੇ ਡੱਕਰੇ ।

ਉਹ ਹੱਸੀ ਖਿੜਾ-ਖਿੜਾ ਕੇ ਜਦ ਪੁੱਤਰ ਮੋਇਆ ।
ਕਹਿੰਦੀ ਸ਼ੁਕਰ ਅਕਾਲ ਦਾ ਹੁਣ ਚੰਗਾ ਹੋਇਆ ।

ਮੈਂ ਕਹਿੰਦੀ ਸਾਂ ਪੁੱਤ ਮੇਰਾ ਘਬਰਾ ਨਾ ਜਾਵੇ ।
ਡਰਦਾ ਕਿੱਧਰੇ ਮਾਸ ਗਊ ਦਾ ਖਾ ਨਾ ਜਾਵੇ ।
ਸਿੱਖੀ ਛੱਡ ਕੇ ਦੀਨ ਦੇ ਅੰਦਰ ਆ ਨਾ ਜਾਵੇ ।
ਦਾਗ਼ ਪਿਆਰੇ ਧਰਮ ਨੂੰ ਧਰਮੀ ਲਾ ਨਾ ਜਾਵੇ ।
ਕਲਮਾਂ ਸ਼ਰ੍ਹਾਂ ਮੁਹੰਮਦੀ ਦਾ ਗਾ ਨਾ ਜਾਵੇ ।
ਮੱਕੇ ਦੇ ਵਲ ਸਿਰ ਕਿਤੇ ਝੁਕਾ ਨਾ ਜਾਵੇ ।

ਮੈਂ ਖੁਸ਼ ਹਾਂ ਦੀਨੋਂ ਬਚ ਧਰਮੀ ਦਾ ਧਰਮ ਗਿਆ ਏ ।
ਮਰਦਾਂ ਵਾਲਾ ਮਰਦ ਬਣ ਕਰ ਕਰਮ ਗਿਆ ਏ ।

ਵੇਖ ਨਜ਼ਾਰਾ ਮੌਲਵੀ ਕਿਹਾ ਜਾਂ ਬਲਿਹਾਰੇ।
ਦੀਨ ਦੇ ਅੰਦਰ ਔਣ ਲਈ ਹੁਣ ਕਰ ਤਿਆਰੇ ।
ਕਲਮਾਂ ਪੜ੍ਹ ਕੁਰਾਨ ਦਾ ਤੇ ਤੀਹ ਸੁਪਾਰੇ ।
ਬੇਗਮ ਮੇਰੀ ਬਣਕੇ ਤੂੰ ਲੈ ਨਜ਼ਾਰੇ ।
ਤੱਕ ਲੈ ਅੱਲਾ ਅਰਸ਼ ਤੋਂ ਕਰ ਰਿਹਾ ਇਸ਼ਾਰੇ ।
ਖੁੱਲ੍ਹੇ ਬੂਹੇ ਬਹਿਸ਼ਤ ਦੇ ਤੇਰੇ ਲਈ ਸਾਰੇ ।

ਕਹਿ ਦੇ ਕਲਮਾਂ ਲਾਇਲਾ ਤੇ ਪੜ੍ਹ ਨਿਮਾਜ਼ਾਂ ।
ਛੱਡ ਦੇ ਸਿੱਖੀ ਸਿਦਕ ਦੀਆਂ ਸਭ ਕੂੜ ਆਵਾਜ਼ਾਂ ।

ਭਬਕੀ ਵਾਂਗਰ ਸ਼ੇਰ ਦੇ ਉਹ ਖੂਨ ਤਿਹਾਈ ।
ਬੰਦ ਕਰ ਬਕਵਾਸ ਨੂੰ ਕਿਉਂ ਬੱਕ ਬੱਕ ਲਾਈ ।
ਵੇ ਇੱਕੋ ਡਰ ਸੀ ਪੁੱਤ ਦਾ ਗੁਰ ਆਸ ਪੁਜਾਈ ।
ਪਹੁੰਚਾ ਵਿੱਚ ਬੈਕੁੰਠ ਦੇ ਪੁੱਤ ਸ਼ੇਰ ਸਿਪਾਹੀ ।
ਮੈਂ ਅੰਮ੍ਰਿਤ ਛਕਿਆ ਖੰਡੇ ਦਾ ਬਣ ਬੀਰਤਾ ਆਈ ।
ਦੁੱਧ ਚੁੰਗਾਇਆ ਅਨਖ ਨੇ ਮੈਂ ਆਨ ਦੀ ਜਾਈ ।

ਧਰਮ ਦੇ ਬਦਲੇ ਪੁੱਤ ਧੀ ਨੂੰ ਵੱਢਣਾ ਪੈਂਦੈ ।
ਧਰਮ ਦੇ ਬਦਲੇ ਘਰ ਗ੍ਰਾਮ ਨੂੰ ਛੱਡਣਾ ਪੈਂਦੈ ।

ਮੌਤੋਂ ਮੈਂ ਨਾ ਡਰਦੀ ਨਾ ਡਰਨਾ ਜਾਣਾ ।
ਹੁੰਦਾ ਮੌਤੋਂ ਪਰ੍ਹਾਂ ਮਰਦ ਦਾ ਅਸਲ ਟਿਕਾਣਾ ।
ਕਾਲ ਨਹੀਂ ਜਿਥੇ ਪੁੱਜਦਾ ਮੈਂ ਉਥੇ ਜਾਣਾ ।
ਤਲੀ ਤੇ ਰੱਖਿਆ ਸੀਸ ਸੀਸ ਤੇ ਨੱਚੇ ਭਾਣਾ ।
ਸੂਲੀ ਉਤੇ ਨੱਚ ਕੇ ਮੈਂ ਮੌਜਾਂ ਮਾਣਾ ।
ਧਰਮ ਰੱਖਾਂਗੀ ਆਪਣਾ ਕਰ ਜ਼ੋਰ ਧਿੰਗਾਣਾ ।

ਮੈਂ ਬੱਚੀ ਸਤਿਗੁਰੂ ਰਾਮ ਸਿੰਘ ਦੀ ਜਾਨ ਤੇ ਖੇਡਾਂ ।
ਪ੍ਰਾਣੋਂ ਪਰ੍ਹਾਂ ਪਿਆਰ ਦੇ ਮੈਦਾਨ ਤੇ ਖੇਡਾਂ ।

ਤੇਰਾ ਕੀ ਖਿਆਲ ਸੀ ਇਹ ਦੀਨ 'ਚ ਆਊ ।
ਗੁਰੂ ਰਾਮ ਸਿੰਘ ਛੱਡ ਕੇ ਰਸੂਲ ਮਨਾਊ ।
ਰੱਦ ਕੇ ਬਾਣੀ ਗੁਰਾਂ ਦੀ ਤੇ ਕਲਮਾਂ ਗਾਊ ।
ਭੈਣੀ ਸਾਹਿਬ ਤਿਆਗ ਕੇ ਮੱਕੇ ਵੱਲ ਜਾਊ ।
ਉੱਨ ਦੀ ਮਾਲਾ ਲਾਹ ਕੇ ਗਲ ਤਸਬੀ ਪਾਊ ।
ਅੰਮ੍ਰਿਤ ਛੱਡ ਕੇ ਗਾਂ ਮੱਝ ਦੇ ਮਾਸ ਨੂੰ ਖਾਊ ।

ਕੋਈ ਹੀਰਾ ਦੇ ਕੇ ਕੌਡੀਆਂ ਵਟਾਂਦਾ ਤੱਕਿਆ ਈ ?
ਉਂਗਲੀ ਤੇ ਲਾ ਵਿਸ਼ਟਾ ਕੋਈ ਖਾਂਦਾ ਤੱਕਿਆ ਈ ?

ਰੋਹ ਵਿਚ ਆ ਕੇ ਮੌਲਵੀ ਇਕ ਮੁੱਕ ਚਲਾਇਆ ।
ਅੱਗੋਂ ਬੱਚੀ ਸ਼ੇਰ ਦੀ ਮੱਥੇ ਵੱਟ ਪਾਇਆ ।
ਛੁਰਾ ਮਾਰ ਕੇ ਮੌਲਵੀ ਭੁੰਞੇ ਪਟਕਾਇਆ ।
ਤੜਫ ਤੜਫ ਖੰਜ਼ੀਰ ਨੇ ਡਾਢਾ ਦੁਖ ਪਾਇਆ ।
ਬੂਟਾ ਬੋਇਆ ਜ਼ਹਿਰ ਦਾ ਫਲ ਖਾਣਾ ਆਇਆ ।
ਪਕੜਣ ਦੇ ਲਈ ਏਸ ਨੂੰ ਇਕ ਮੁਗਲ ਸਿਧਾਇਆ ।

ਕੱਸ ਕੇ ਆਪਣੇ ਗਲੇ ਵਿਚ ਉਸ ਖ਼ੰਜਰ ਮਾਰੀ ।
'ਬਾਲਮ' ਅਗਲੇ ਲੋਕ ਦੀ ਕਰ ਗਈ ਤਿਆਰੀ ।

# ਜੇ ਨਹੀਂ ਨਾਮ ਪੱਲੇ

(1)

ਬ੍ਰਹਮਾ ਦਾ ਪੁੱਤ ਪੋਤਾ ਹੋਵੇ ਪੰਡਤ ਹੋਏ ਪੁਰਾਨਾ ਦਾ ।
ਜਿਸ ਤੋਂ ਲੈਣ ਵਿਆਸ ਜੀ ਸੰਥਿਆ ਗੁਰੂ ਹੋਏ ਵਿਦਵਾਨਾਂ ਦਾ ।
ਕੋਹਿਨੂਰ ਦੀ ਮਾਲਾ ਪਹਿਨੇ ਸ਼ਾਹ ਹੋਵੇ ਸੁਲਤਾਨਾ ਦਾ ।
ਜੇ ਨਹੀਂ ਨਾਮ ਪੱਲੇ ਤਾਂ ਪੱਲੇ ਘਟਾ ਰੇਗਸਤਾਨਾਂ ਦਾ ।

(2)

ਪੜੇ ਨਿਮਾਜ਼ਾਂ ਰੋਜ਼ੇ ਰੱਖੇ ਮੁਲਾਂ ਮੁਸਲਮਾਨਾਂ ਦਾ ।
ਸੌ ਵਾਰ ਮੱਕੇ ਦਾ ਹਾਜ਼ੀ ਹਾਫ਼ਜ਼ ਹੋਏ ਕੁਰਾਨਾ ਦਾ ।
ਸਭ ਇਲਮਾਂ ਦਾ ਆਲਮ ਹੋਵੇ ਹੋਏ ਅਸਵਾਰ ਬਿਬਾਨਾਂ ਦਾ ।
ਜੇ ਨਹੀਂ ਨਾਮ ਪੱਲੇ ਤਾਂ ਪੱਲੇ ਘਟਾ ਰੇਗਸਤਾਨਾਂ ਦਾ ।

(3)

ਸਿਰ ਦਸਤਾਰ ਗੁਰਮੁਖੀ ਦਾੜ੍ਹਾਂ ਪਹਿਰਾਵਾ ਕ੍ਰਿਪਾਨਾਂ ਦਾ ।
ਗੁਣੀ ਗਿਆਨੀ ਮਾਹਾਂ ਪ੍ਰਚਾਰਕ ਸਾਗਰ ਹੋਏ ਵਿਖਿਆਨਾ ਦਾ ।
ਅਠ ਸਠ ਤੀਰਥ ਕਰਦਾ ਹੋਵੇ ਆਗੂ ਹੋਏ ਦੀਵਾਨਾਂ ਦਾ ।
ਜੇ ਨਹੀਂ ਨਾਮ ਪੱਲੇ ਤਾਂ ਪੱਲੇ ਘਟਾ ਰੇਗਸਤਾਨਾਂ ਦਾ ।

(4)

ਕੱਕਾ ਬਿਲਾ ਚਿੱਟਾ ਹੋਵੇ ਪੋਪ ਹੋਏ ਕ੍ਰਿਸਚਾਨਾਂ ਦਾ ।
ਲੱਖਾਂ ਗਿਰਜੇ ਘਰ ਬਨਵਾਏ ਵਾਸੀ ਸ਼ਾਹੀ ਮਕਾਨਾਂ ਦਾ ।
ਬਾਈਬਲ ਪੜ੍ਹੇ ਅੰਜੀਲ ਸੁਨਾਏ ਗਾਲੜੀ ਹੋਏ ਗਿਆਨਾਂ ਦਾ ।
ਜੇ ਨਹੀਂ ਨਾਮ ਪੱਲੇ ਤਾਂ ਪੱਲੇ ਘਟਾ ਰੇਗਸਤਾਨਾਂ ਦਾ ।

---

*ਨਾਮ ਬਿਨਾਂ ਜੇਤਾ ਬਿਉਹਾਰ ।
ਜਿਉਂ ਮ੍ਰਿਤਕ ਮਿਥਿਆ ਸੀਗਾਰ ।

# ਬੱਚਾ

ਏਹ ਖਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦਕੇ ਜਾਂਦੀ ਏ ।

ਕੋਈ ਏਸ ਪਿਆਰੇ ਪ੍ਰੀਤਮ ਲਈ
ਪਾਠ ਅਖੰਡ ਰਖਾਂਦਾ ਏ ।

ਕੋਈ ਇਸ ਦੇ ਚਰਨ ਪਵਾਵਣ ਲਈ
ਧੌਂਕਲ ਦਾ ਟੱਲ ਵਜਾਂਦਾ ਏ ।

ਕੋਈ ਚੂਰੀ ਦੇਂਦਾ ਗੁੱਗੇ ਨੂੰ
ਕੋਈ ਤੀਰਥ ਨਹਾ ਕੇ ਆਂਦਾ ਏ ।

ਕੋਈ ਘਰ ਬੁਲਾ ਕੇ ਸਾਧਾਂ ਨੂੰ
ਪੂੜੇ ਪਰਸ਼ਾਦ ਛਕਾਂਦਾ ਏ ।

ਸਭ ਦੁਨੀਆਂ ਤੜਪੇ ਦਰਸ਼ਨ ਨੂੰ
ਰਾਹਾਂ ਤੇ ਨੈਣ ਵਿਛਾਂਦੀ ਏ ।
ਏਹ ਖਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦਕੇ ਜਾਂਦੀ ਏ ।

ਉਮਰਾਂ ਦਾ ਉਥੇ ਰੋਣਾ ਏ
ਜਿਥੇ ਇਹ ਜਾ ਕੇ ਰੁੱਸਿਆ ਨਹੀਂ ।
ਉਹ ਮਹਿਲ ਮੁਨਾਰੇ ਉਜੱੜ ਗਏ
ਜਿਥੇ ਇਹ ਜਾ ਕੇ ਵੱਸਿਆ ਨਹੀਂ ।

ਉਹ ਵਿਹੜਾ ਵੱਢ-ਵੱਢ ਖਾਂਦਾ ਏ
ਜਿਥੇ ਏਹੇ ਰਿੜ੍ਹਿਆ ਨੱਸਿਆ ਨਹੀਂ ।
ਉਥੇ ਗ਼ਮ ਚਿੰਤਾ ਰਹਿੰਦੇ ਨੇ
ਜਿਥੇ ਇਹ ਜਾ ਕੇ ਹੱਸਿਆ ਨਹੀਂ ।

ਜਿਸ ਮਾਂ ਦੀ ਗੋਦੀ ਨਾ ਖੇਡੇ
ਉਹ ਰੋਂਦੀ ਤੇ ਕੁਰਲਾਂਦੀ ਏ ।
ਏਹ ਖਾਲਕ ਸਾਰੀ ਖਲਕਤ ਦਾ
ਪਲਕਤ ਪਈ ਸਦ ਕੇ ਜਾਂਦੀ ਏ ।

ਏਹ ਸ਼ੇਰਾਂ ਤੋਂ ਵੀ ਡਰਦਾ ਨਹੀਂ
ਸ਼ੇਰਾਂ ਨੂੰ ਪਾਸ ਬੁਲਾਂਦਾ ਏ ।
ਦੁਸ਼ਮਨ ਦੀ ਗੋਦੀ ਵਿਚ ਬਹਿ ਕੇ
ਏਹ ਪਿਆਰ ਦੇ ਪੇਚੇ ਪਾਂਦਾ ਏ ।
ਮਿੱਟੀ ਤੇ ਮਾਣਕ ਇੱਕ ਸਮਝੇ
ਲਾਲਾਂ ਨੂੰ ਠੁੱਡੇ ਲਾਂਦਾ ਏ ।
ਨਾਗਾਂ ਨੂੰ ਮੂੰਹ ਵਿਚ ਪਾ ਲੈਂਦਾ
ਹੱਥਾਂ ਤੇ ਨਾਗ ਨਚਾਂਦਾ ਏ ।

ਇਹਦੀ ਮਿੱਠੀ ਬੋਲੀ ਜਾਦੂਗਰ
ਦੁਨੀਆਂ ਨੂੰ ਜਾਦੂ ਪਾਂਦੀ ਏ ।
ਇਹ ਖਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦਕੇ ਜਾਂਦੀ ਏ ।

ਜਿਸ ਤਾਜ ਤਖ਼ਤ ਦੇ ਲੈਣ ਲਈ
ਰਾਜੇ ਪਏ ਜੰਗ ਮਚਾਂਦੇ ਨੇ ।
ਲੜ ਲੜ ਕੇ ਵਿਚ ਮੈਦਾਨਾਂ ਦੇ
ਜਾਨਾਂ ਦੀ ਬਾਜ਼ੀ ਲਾਂਦੇ ਨੇ ।
ਮੱਖਣਾਂ ਦੇ ਪਾਲੇ ਬਦਨਾਂ ਨੂੰ
ਤਲਵਾਰਾਂ ਨਾਲ ਚਿਰਾਂਦੇ ਨੇ ।
ਜਿਸ ਰਾਜ ਭਾਗ ਦੇ ਲੈਣ ਲਈ
ਪਏ ਖ਼ੂਨੀ ਖਾਲ ਵਹਾਂਦੇ ਨੇ ।

ਕਹੇ 'ਬਾਲਮ' ਏਸ ਤਿਆਗੀ ਦੀ
ਨੀਅਤ ਨਾ ਉਸ ਨੂੰ ਚਾਂਹਦੀ ਏ ।
ਇਹ ਖ਼ਾਲਕ ਸਾਰੀ ਖਲਕਤ ਦਾ
ਖਲਕਤ ਪਈ ਸਦਕੇ ਜਾਂਦੀ ਏ ।

# ਆਜ ਕੇ ਬ੍ਰਹਮਣ ਵੇਖ ਕੇ

ਆਜ ਕਾ ਬ੍ਰਹਮਣ ਦੇਖ ਕਰ 'ਬਾਲਮ' ਭਇਓ ਉਦਾਸ ।
ਮੁਰਗਾ ਖਾਏ ਮਦ ਪੀਏ ਗਨਕਾ ਗ੍ਰਿਹ ਨਿਵਾਸ ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਹੂਆ ਬੇਹਾਲ ।
ਯਗ ਹਵਨ ਕੋ ਛੋੜ ਕਰ ਬੱਕਰੇ ਕਰੇ ਹਲਾਲ ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਭਇਉ ਹੈਰਾਨ ।
ਆਨ ਜਾਪ ਕੋ ਜਾਪ ਹੈ ਛੋੜੇ ਬੇਦ ਪੁਰਾਨ ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਕੋ ਗ਼ਮ ਖਾਏ ।
ਮੰਦਰ ਪੂਜਾ ਛਾਡ ਕੇ ਦੌਰ ਸਿਨੇਮੇ ਜਾਏ ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਬਹਾਏ ਨੀਰ ।
ਬ੍ਰਹਮਣ ਪਨ ਤੋਂ ਖਸ ਗਿਆ ਬਾਕੀ ਰਹੀ ਤਸਵੀਰ ।

ਆਜ ਕਾ ਬ੍ਰਹਮਣ ਦੇਖ ਕੇ 'ਬਾਲਮ' ਹੂਆ ਬੇਜ਼ਾਰ ।
ਆਪ ਤੋਂ ਡੂਬਾ ਜਾ ਰਹਾ ਡੋਬੇਗਾ ਸੰਸਾਰ ।

ਆਜ਼ ਕਾ ਬ੍ਰਹਮਣ ਦੇਖ ਕੇ 'ਬਾਲਮ' ਹੈ ਦਿਲਗੀਰ ।
ਬ੍ਰਹਮਣ ਤੋ ਸ਼ੂਦਰ ਭਏ ਸ਼ੂਦਰ ਭਏ ਗੁਰੂ ਪੀਰ ।

# ਰਬ ਨੂੰ ਦੋਸ਼ ਲਗਾਏ

(1)

ਤਨ ਧਰਤੀ ਤੇ ਮਨ ਦਾ ਹਾਲੀ ਅਗਿਆਨ ਦੇ ਹਲ ਚਲਾਏ ।
ਆਸ਼ਾ ਤ੍ਰਿਸ਼ਨਾ ਦਾ ਪਾ-ਪਾਣੀ ਪਾਪ ਦੇ ਬੂਟੇ ਲਾਏ ।
ਆਪਣੇ ਹੱਥੀਂ ਬੀਜੇ ਵੱਢੇ ਆਪਣੇ ਹੱਥੀਂ ਖਾਏ ।
ਧਰਮ ਰਾਜ ਜਦ ਲੇਖਾ ਮੰਗਿਆ ਰਬ ਨੂੰ ਦੋਸ਼ ਲਗਾਏ ।

(2)

ਤਨ ਦਾ ਚੋਲਾ ਪਾ ਕੇ ਸੁਰਤੀ ਮਨ ਨੂੰ ਪਈ ਨਚਾਏ ।
ਲੋਭ ਲਾਲਚ ਦੀ ਡੋਰੀ ਪਾ ਕੇ ਬਾਂਦਰ ਵਾਂਗ ਨਚਾਏ ।
ਸੁਰਤੀ ਨੂੰ ਖੁਦ ਸੁਰਤ ਨਾ ਕੋਈ ਬੇ ਸੁਰਤੀ ਨੱਚੀ ਜਾਏ ।
ਜਦ ਸੁਰਤੀ ਤੋਂ ਲੇਖਾ ਮੰਗਿਆ ਰੱਬ ਤੇ ਦੋਸ਼ ਲਗਾਏ ।

(3)

ਜੀਭ ਚੰਮ ਦੇ ਟੁਕੜੇ ਵਿੱਚ ਰਬ ਆਪਣੀ ਬੋਲੀ ਪਾਈ ।
ਜੀਭੇ ਨਾਮ ਜੱਪੀਂ ਸਦ ਮੇਰਾ ਮੈਨੂੰ ਭੁੱਲ ਨਾ ਜਾਈ ।
ਪਰ ਏਹੇ ਨਿੰਦਿਆ ਚੁਗਲੀ ਕਰਕੇ ਰਖੇ ਗਰਮ ਲੜਾਈ ।
ਧਰਮ ਰਾਜ ਜਦ ਲੇਖਾ ਮੰਗਿਆ ਕਹਿੰਦਾ ਰਬ ਕਸਾਈ ।

(4)

ਦੁੰਹ ਨੈਣਾਂ ਦੇ ਅੰਦਰ ਰਬ ਨੇ ਆਪਣੀ ਜੋਤ ਜਗਾਈ ।
ਕਾਮ ਲਪੇਟੀ ਮਸਤ ਨਿਗਾਹ ਜਦ ਨੈਣਾਂ ਉਪਰ ਉਠਾਈ ।
ਕਈਆਂ ਨੂੰ ਹੋ ਗਈ ਮੂਰਛਾ ਕਈਆਂ ਜਾਨ ਗਵਾਈ ।
ਜਦ ਹਿਸਾਬ ਲਿਆ ਨੈਣਾਂ ਤੋਂ ਕਹਿੰਦੇ ਰਬ ਕਸਾਈ ।

(5)

ਮਨ ਮੰਦਿਰ ਵਿਚ ਬੈਠ ਕੇ ਜਿੰਦੜੀ ਨਖਰੇ ਨਾਜ਼ ਵਿਖਾਵੇ ।
ਬੁਰਕਾ ਪਹਿਨ ਕਰੇ ਕੰਮ ਨੰਗੇ ਇਸ ਨੂੰ ਸ਼ਰਮ ਨਾ ਆਵੇ ।
ਧਰਮ ਛੁਰੀ ਨੂੰ ਫੜ ਕੇ ਹੱਥੀ ਸੱਜਰੇ ਖ਼ੂਨ ਵਹਾਏ ।
ਧਰਮ ਰਾਜ ਜਦ ਲੇਖਾ ਮੰਗਿਆ ਰਬ ਤੇ ਦੋਸ਼ ਲਗਾਏ ।

# ਦੋਹਰੇ

ਕਲਿ ਕੀ ਕਰਨੀ ਕੁਲ ਕਰੇ ਸਤਿ ਕੀ ਕਰੇ ਨਾ ਕੋਇ ।
ਸਤਿ ਕੀ ਕਰਨੀ ਜੋ ਕਰੇ ਕਲਿ ਕਲਿ ਕਾਹੇ ਕੋ ਹੋਇ ।
ਹਾਏ ਹਾਏ ਹਾਏ ਸਭ ਕਹਿਤ ਹੈ ਹਰਿ ਹਰਿ ਕਰੇ ਨਾ ਕੋਇ ।
ਹਰਿ ਹਰਿ ਕਰੇ ਤੋਂ ਹਰਿ ਮਿਲੇ ਹਾਏ ਹਾਏ ਕਾਹੇ ਕੋ ਹੋਇ ।
ਕਲਿ ਕੀ ਕਰਨੀ ਛੋੜ ਕੇ ਸਤਿ ਕੀ ਕਰਨੀ ਕਰ ।
ਕਰਤਾ ਤੁਝ ਕੋ ਖੁਦ ਕਹੇ ਜੋ ਕਰਨਾ ਸੋ ਕਰ ।
ਮਾਟੀ ਸੇ ਮਾਟੀ ਬਨੀ ਮਾਟੀ ਪੇ ਅਸਵਾਰ ।
ਮਾਟੀ ਮੇ ਮਾਟੀ ਮਿਲੀ ਛੂਟੇ ਬੰਕ ਦੁਆਰ ।
ਜਨਮ ਕਾਲ ਸਭ ਨ੍ਹਾਤ ਹੈ ਮਲ ਮੂਤਰ ਤੇ ਖਾਲ ।
ਕਰਨੀ ਕਰਕੇ ਹੋਤ ਹੈ ਬ੍ਰਾਹਮਣ ਸੂਦ ਚੰਡਾਲ ।
ਬੇ-ਹੱਦ ਕੀ ਹਦ ਦੇਖਨੇ ਬੇ-ਹੱਦ ਬੇਦ ਬਿਲੋਏ ।
ਬੇ-ਹੱਦ ਦੀ ਹਦ ਨਾ ਮਿਲੀ ਬੇ-ਹੱਦ, ਬੇ-ਹੱਦ ਹੋਏ ।
ਕਰਨੀ ਹੀ ਫਲ ਦੇਤ ਹੈ ਕਰਨੀ ਕਰੇ ਕਰਾਏ ।
ਕਰਨੀ ਦੇਇ ਬੈਕੁੰਠ ਧਾਮ ਕਰਨੀ ਨਰਕ ਪੁਚਾਏਂ ।
ਉਸ ਕੇ ਦਰ ਕੋ ਛੋੜ ਕੇ ਦਰ ਦਰ ਹੋਤ ਖੁਆਰ ।
ਉਸ ਕੇ ਦਰ ਕਾ ਜੋ ਬਨੇ ਤਿਸਕਾ ਸਭ ਸੰਸਾਰ ।
ਜਿਸ ਕਾ ਜਨਮ ਨਾ ਜਾਨਿਆਂ ਜਾਣਾਂ ਜਾਨੇ ਕੌਨ ।
ਕੈਸਾ ਹੈ ਵੋਹ ਕਹਾਂ ਹੈ ਯਿਹ ਬਖਿਆਨੇ ਕੌਨ ।
'ਬਾਲਮ' ਤਿਆਗ ਨਾ ਤਿਆਗੀਏ ਤਿਆਗ ਭਲੇ ਪਰਾਨ ।
ਗਿਆਨ ਮਾਹਿ ਵੈਰਾਗ ਹੈ ਵੈਰਾਗ ਬੀਚ ਭਗਵਾਨ ।

# ਕਵੀ ਦਰਬਾਰ

ਜੀ ਹਾਂ, ਸਾਹਿਬ ! ਅੱਜ ਦੇ ਕਵੀ ਦਰਬਾਰ ਦੀ ਸਮਸਿਆ ਹੈ 'ਰੋਏ ਕੌਨ ਕੌਨ ਰੋਏ' ਸਭ ਕਵੀ ਸਾਹਿਬਾਨ ਹਾਜ਼ਰ ਹਨ । ਤਮਾਮ ਸਰੋਤੇ ਸਾਹਿਬਾਨ ਖ਼ਿਆਲ ਸੁਣੋ ਅੱਜ ਦੇ ਕਵੀ ਸਾਹਿਬਾਨਾਂ ਦੇ ਸ਼ੁਭ ਨਾਮ ਇਹ ਹਨ (ਦੁਨੀਆਂ ਸਾਹਿਬ) (ਨਾਗ ਸਾਹਿਬ) (ਜ਼ਿੰਦਗੀ ਸਾਹਿਬ) (ਮੱਖੀ ਚੂਸ ਸਾਹਿਬ) (ਸ਼ਾਦੀ ਸਾਹਿਬ) (ਮਜ਼ਦੂਰ ਸਾਹਿਬ) (ਦਾਮਨ ਸਾਹਿਬ) ਹਾਤੋਂ ਖਿਆਲ ਦੇਣਾ ਰੋਏ ।

(1)

ਹਰ ਕੋਈ ਰੋਣਾ ਆਪਣਾ ਆਪਣਾ ਸੁਣਾ ਕੇ ਰੋਏ ।
ਰਾਜਾ ਭਿਖਾਰੀ ਕੋਈ ਪੰਡਤ ਕਹਿਲਾ ਕੇ ਰੋਏ ।
ਰੋਏ ਬਗ਼ੈਰ 'ਬਾਲਮ' ਅੱਲਾ ਕੀ ਜ਼ਾਤ ਬਾਕੀ,
ਬਾਕੀ ਤਮਾਮ ਦੁਨੀਆਂ ਦੁਨੀਆਂ ਲੁਟਾ ਕੇ ਰੋਏ ।

(2)

ਉਲਫਤ ਕਾ ਲੇ ਖਿਲੌਨਾ ਖ਼ੁਦ ਕੋ ਖਿਲਾ ਕੇ ਰੋਏ ।
ਗ਼ਲਤੀ ਸੇ ਬੇਵਫਾ ਕੋ ਅਪਨਾ ਬਨਾ ਕੇ ਰੋਏ ।
ਦਿਉਤਾ ਸਮਝ ਕੇ ਜਿਸ ਕਾ 'ਬਾਲਮ' ਬਨਾ ਪੂਜਾਰੀ,
ਨਿਕਲਾ ਵੁਹ ਨਾਗ ਕਾਲਾ ਦਿਲ ਪੇ ਡਸਾ ਕੇ ਰੋਏ ।

(3)

ਬੋਲਾ ਅਫੀਮੀ ਅਮਲੀ ਕਹਿਲਾ ਕੇ ਰੋਏ ।
ਘਰ ਬਾਰ ਸਭ ਬਰਬਾਦ ਕਰ ਡੱਬੀ ਬਨਾ ਕੇ ਰੋਏ ।
ਰੋਏ ਨਾ ਐਬ ਮੇਰੇ ਮੁਝ ਕੋ ਰੁਲਾ ਰਹੇ ਹੈ,
ਕਾਲੀ ਨੇ ਜਾਨ ਖਾਈ ਜ਼ਿੰਦਗੀ ਲੁਟਾ ਕੇ ਰੋਏ ।

(4)

ਮੰਦਰ ਮੇ ਜਾਕੇ ਏਕ ਦਿਨੰ ਦਮੜੀ ਚੜਾਕੇ ਰੋਏ ।
ਗ਼ਲਤੀ ਸੇ ਤੋਲ ਪੂਰਾ ਆਜ ਹਮ ਤੁਲਾ ਕੇ ਰੋਏ ।
ਕੱਲ ਇਕ ਭਿਖਾਰੀ ਭੁਖਾ ਰੋ ਰੇ ਕੇ ਪੇਟ ਪੀਟੇ,
ਰੋਟੀ ਨਹੀਂ ਮੱਖੀ ਚੂਸ ਜੀ ਪਾਨੀ ਪਿਲਾ ਕੇ ਰੋਏ ।

(5)

ਬੀਵੀ ਸੇ ਕਰਕੇ ਝਗੜਾ ਇੱਜ਼ਤ ਲੁਟਾ ਕੇ ਰੋਏ ।
ਚਪਲ ਦਾ ਸਰ ਪੈ ਆਪਨੇ ਡਾਨਸ ਕਰਾ ਕੇ ਰੋਏ ।
ਸ਼ਾਦੀ ਕਾ ਨਾਮ ਨਾ ਲੋ ਸ਼ਾਦੀ ਸੇ ਮੇਰੀ ਤੋਬਾ,
ਅੰਮਾਂ ਕਸਮ ਹਮ ਤੋਂ ਸ਼ਾਦੀ ਕਰਾ ਕੇ ਰੋਏ ।

(6)

ਦੁਨੀਆਂ ਮੇ ਆ ਕੇ ਦਿਲ ਦੀ ਦੁਨੀਆਂ ਲੁਟਾ ਕੇ ਰੋਏ ।
ਬਦ ਸੇ ਬਦ ਬਨੇ ਹੈ ਬੰਦਾ ਕਹਿਲਾ ਕੇ ਰੋਏ ।
ਪ੍ਰਭੂ ਸੇ ਕੀਆ ਵਾਅਦਾ ਰਹਾ ਨਾ ਯਾਦ 'ਬਾਲਮ'
ਦਾਮਨ ਥਾ ਹਾਥ ਉਸ ਕਾ ਦਾਮਨ ਛੁੜਾ ਕੇ ਰੋਏ ।

(7)

ਅਮੀਰਾਂ ਦੇ ਹੱਥੋਂ ਹਿੰਦ ਦਾ ਮਜ਼ਬੂਰ ਰੋ ਰਿਹਾ ਏ ।
ਮਾਲਕਾਂ ਦੀ ਜਾਨ ਨੂੰ ਮਜ਼ਦੂਰ ਰੋ ਰਿਹਾ ਏ ।
ਲੀਡਰਾਂ ਦੀ ਜਾਨ ਨੂੰ ਰੋਂਦੇ ਨੇ ਵੋਟਰ 'ਬਾਲਮ'
ਵਪਾਰੀਆਂ ਦੇ ਧਰਮ ਨੂੰ ਦਸਤੂਰ ਰੋ ਰਿਹਾ ਏ ।

(8)

ਐਟਮ ਬਣਾ ਕੇ ਸਾਇੰਸ ਦਾ ਗਿਆਨ ਰੋ ਰਿਹਾ ਏ ।
ਮੋਮਨਾਂ ਨੂੰ ਵੇਖ ਕੇ ਈਮਾਨ ਰੋ ਰਿਹਾ ਏ ।
ਸਿਖੀ ਹੈ ਰੋਂਦੀ 'ਬਾਲਮਾ' ਸਿੱਖਾਂ ਦਾ ਫੈਸ਼ਨ ਵੇਖ ਕੇ,
ਭਗਤਾਂ ਨੂੰ ਤਕ ਕੇ ਭਗਤ ਜੀ ਭਗਵਾਨ ਰੋ ਰਿਹਾ ਏ ।

(9)

ਜਨਤਾ ਦੇ ਹੱਥੀ ਅੱਜ ਕਲ ਸੁਲਤਾਨ ਵਿਕਦੇ ਵੇਖ ਲੈ ।
ਲੀਡਰੀ ਤੋਂ ਵਾਰ ਕੇ ਈਮਾਨ ਵਿਕਦੇ ਵੇਖ ਲੈ ।
ਮੰਦਰ ਮਸੀਤਾਂ 'ਬਾਲਮ' ਸਿਆਸਤ ਦੇ ਅੱਡੇ ਬਣ ਗਏ ।
ਭਗਤਾਂ ਦੇ ਹੱਥੋਂ ਭਗਤ ਜੀ ਭਗਵਾਨ ਵਿਕਦੇ ਵੇਖ ਲੈ ।

(10)

ਸੱਚੇ ਭਿਖਾਰੀ ਬਣ ਗਏ ਝੂਠਿਆਂ ਦਾ ਰਾਜ ਹੈ ।
ਸੱਚੇ ਦੇ ਸਿਰ ਤੇ ਟੋਕਰੀ ਝੂਠੇ ਦੇ ਸਿਰ ਤੇ ਤਾਜ ਹੈ ।
ਸੱਚਿਆਂ ਦੇ ਗਲ ਵਿੱਚ ਫਾਂਸੀਆਂ, ਝੂਠਿਆਂ ਗਲ ਹਾਰ ਨੇ ।
ਸੱਚੇ ਮੂੰਹ ਨੂੰ ਜੰਦਰੇ ਝੂਠੇ ਦੀ ਅੱਜ ਆਵਾਜ਼ ਹੈ ।

## ਪ੍ਰੇਮ ਪਾਂਧੀ ਨੂੰ

ਰਾਹੀਆ ਪਿਆਰ ਦਿਆ ਤੇਰੇ ਰਾਹ ਚੰਨਾਂ
ਦੈਂਤਾਂ ਦੁਸਟਾਂ ਦੁਸ਼ਮਨਾਂ ਮੱਲੇ ਹੋਏ ਨੇ ।
ਬੱਬਰ ਸ਼ੇਰ ਤਾਂ ਝੁੰਡਾਂ ਦੇ ਝੁੰਡ ਫਿਰਦੇ
ਪ੍ਰੇਮੀ ਖਾ ਖਾ ਕੇ ਜੇਹੜੇ ਪਲ਼ੇ ਹੋਏ ਨੇ ।
ਜਮਦੂਤਾਂ ਤੇ ਵਹੀਆਂ ਦੇ ਫਿਰਨ ਟੋਲੇ
ਤੇਰੇ ਲਈ ਜੋ ਮੌਤ ਨੇ ਘੱਲੇ ਹੋਏ ਨੇ ।
ਹਰ ਚੌਂਕ ਤੇ ਹੋਣੀ ਨੇ ਜਾਲ਼ ਲਾਏ
ਹਰ ਮੋੜ ਤੇ ਕਾਲ ਜੀ ਖਲ਼ੇ ਹੋਏ ਨੇ ।

ਭਾਂਬੜ ਅੱਗ ਦੇ ਬਲਦੇ ਰਾਹਾਂ ਦੇ ਵਿਚ
ਸਾਗਰ ਜ਼ਹਿਰ ਦੇ ਤਰ ਕੇ ਜਾਨ ਮੁਸ਼ਕਲ ।
ਜਾਹ ਮੁੜ ਜਾਹ ਘਰ ਨੂੰ ਕਹੇ 'ਬਾਲਮ'
ਦਰਸ਼ਨ ਪਿਆਰੇ ਦਾ ਪਿਆਰਿਆਂ ਪਾਨ ਮੁਸ਼ਕਲ ।

## ਜਵਾਨ ਪ੍ਰੇਮੀ

ਅਗੋਂ ਹਸ ਕੇ ਪ੍ਰੇਮੀ ਜਵਾਬ ਦਿੱਤਾ
ਪਰਚੇ ਪਿਆਰ ਦੇ ਜਿੰਨ੍ਹਾ ਨੇ ਪੜ੍ਹੇ ਹੋਏ ਨੇ ।
ਉਹ ਮੌਤ ਦੇ ਰੋਕਿਆਂ ਨਹੀਂ ਰੁਕਦੇ
ਜੇਹੜੇ ਪ੍ਰੇਮ ਜਹਾਜ਼ ਤੇ ਚੜ੍ਹੇ ਹੋਏ ਨੇ ।
ਉਹਨਾਂ ਭਾਈਂ ਜਮਦੂਤਾਂ ਨੇ ਕੀ ਫੜ੍ਹਨਾ
ਹੱਥ ਜਿਹਨਾਂ ਦੇ ਇਸ਼ਕ ਨੇ ਫੜ੍ਹੇ ਹੋਏ ਨੇ ।
ਨਹੁੰਦਰ ਉਹਨਾਂ ਨੂੰ ਸ਼ੇਰ ਨੇ ਮਾਰਨੀ ਕੀ
ਜੇਹੜੇ ਵਿਚ ਮੁਹੱਬਤ ਦੇ ਮੜ੍ਹੇ ਹੋਏ ਨੇ ।

ਸੂਰਜ ਚੜ੍ਹਨੋਂ ਹਟੇ ਤਾਂ ਹਟ ਜਾਏ
ਮਰਦ ਬਚਨ ਕਹਿਕੇ ਕਦੀ ਹਟਦੇ ਨਹੀਂ ।
ਜਾਸਾਂ ਮਾਹੀ ਦੇ ਕੋਲ ਨਾ ਮੂਲ ਮੁੜਸਾਂ
ਆਸ਼ਕ ਥੁੱਕ ਕੇ 'ਬਾਲਮਾ' ਚੱਟਦੇ ਨਹੀਂ ।

## ਗੱਭਰੂ

ਮੈਂ ਗੱਭਰੂ ਦੇਸ਼ ਪੰਜਾਬ ਦਾ ਮੇਰੀ ਸਭ ਤੋਂ ਉਚੀ ਸ਼ਾਨ ।
ਮੈਨੂੰ ਲੋਰੀ ਦਿੱਤੀ ਫਤਹ ਨੇ ਤੇ ਦੁੱਧ ਚੁੰਘਾਇਆ ਆਨ ।
ਮੇਰੇ ਡੌਲ਼ੇ ਬਣੇ ਫੌਲਾਦ ਦੇ ਤੇ ਮੁੱਕੇ ਸਮਝ ਵਦਾਨ ।
ਮੇਰੇ ਦੰਦ ਕੁਹਾੜੇ ਕਹਿਰ ਦੇ ਉਂਗਲੀ ਵਿੱਚ ਤੂਫ਼ਾਨ ।
ਮੇਰੇ ਖ਼ੂਨ ਦੇ ਅੰਦਰ ਖੌਲਦੇ ਅਣਖ ਜੋਸ਼ ਤੇ ਆਨ ।
ਮੇਰਾ ਮੁੱਛ ਮਰੋੜਾ ਵੇਖ ਕੇ ਜਾਏ ਜਮਾਂ ਦੀ ਜਾਨ ।
ਮੇਰੇ ਹਾਸੇ ਹੋਣੀ ਹਸਦੀ ਮੈਂ ਹੋਣੀ ਦਾ ਸੁਲਤਾਨ ।
ਮੈਂ ਖੱਪਰ ਪੀਆਂ ਖ਼ੂਨ ਦੇ ਜੀ ਕਾਲੀ ਦੇ ਸਮਾਨ ।
ਮੈਨੂੰ ਭੈਰੋਂ ਮੱਥਾ ਟੇਕਦਾ ਜਦ ਵੇਖੇ ਵਿੱਚ ਮੈਦਾਨ ।
ਮੈਂ ਸਿਰ ਤੇ ਕਫ਼ਨ ਲਪੇਟਿਆ ਤੇ ਨੇਜ਼ੇ ਟੰਗੀ ਜਾਨ ।
ਜੋ ਤੱਕ ਕੇ ਮੇਰੇ ਦੇਸ਼ ਨੂੰ ਮੱਥੇ ਤਿਊੜੀ ਪਾਨ ।
ਦੰਦ ਤੋੜਾਂ ਉਸ ਕਮਜ਼ਾਤ ਦੇ ਤੇ ਭੇਜਾਂ ਕਬਰ ਅਸਥਾਨ ।
ਮੈਂ ਰਾਖਾ ਭਾਰਤ ਦੇਸ਼ ਦਾ ਤੇ ਸੀਮਾਂ ਦਾ ਸੁਲਤਾਨ ।
'ਬਾਲਮ' ਰਾਖਾ ਰਹਾਂਗਾ ਜਦ ਤੱਕ ਹੈਨ ਪ੍ਰਾਣ ।

# ਬਿਰਹਨ

ਬਿਰਹੋਂ ਵੇਲਣੇ ਪੀੜਿਆ ਹਾਏ ਮੈਨੂੰ
ਘਰੋਂ ਮਾਹੀ ਨੂੰ ਤੋਰ ਕੇ ਉਕੀ ਆ ਮੈਂ ।
ਹੌਕੇ ਭਰ ਭਰ ਹਿੱਕੜੀ ਭਰ ਗਈ ਏ
ਝੋਰੇ ਝੁਰ ਝੁਰ ਝੁਰਦੀ ਝੁਕੀ ਆਂ ਮੈਂ ।
ਸਹਿਕ ਸਹਿਕ ਸੁਕਾ ਲਿਆ ਖ਼ੂਨ ਆਪਣਾ
ਸਹਿਮ ਸਹਿਮ ਸਹੇਲੀਓ ਸੁਕੀ ਆਂ ਮੈਂ ।
ਸੱਲਾਂ ਸੱਲੀ ਸਿਆਪਿਆਂ ਸਾਹ ਪੀਤਾ
ਮੋਈ ਨਾਹੀਂ ਪਰ ਮੂਲੋਂ ਹੀ ਮੁਕੀ ਆਂ ਮੈਂ ।

ਤਾਨ੍ਹੇ ਤੋਹਮਤਾਂ ਤੱਤੀ ਦਾ ਤਨ ਤਾਇਆ,
ਤਪ ਤਪ ਕੇ ਗਰਮ ਤੰਦੂਰ ਹੋਈ ।
ਮਨ ਮਜਬੂਰ ਹੋਇਆ ਚਕਨਾ ਚੂਰ ਹੋਇਆ
ਭੁੱਜ ਭੁੱਜ ਕੇ ਵਾਂਗ ਮਨੂਰ ਹੋਈ ।

ਰਤਨਜੋਤ ਜਿਉਂ ਰੰਗ ਰੰਗ ਰਤੜੀ ਸਾਂ
ਰਤਾ ਰਤ ਨਾ ਰਹੀ, ਨਾ ਰਾਮ ਆਏ ।
ਆਈ ਗ਼ਮ ਤੇ ਗ਼ਮ ਪੁਰ ਗ਼ਮ ਹੋ ਕੇ
ਪੈ ਗ਼ਮ ਆਏ ਨਾ ਪੈਗ਼ਾਮ ਆਏ ।
ਮਿਲੇ ਜ਼ਹਿਰ ਦਾ ਜਾਮ ਤਾਂ ਪੀ ਜਾਵਾਂ
ਨਾ ਹੀ ਜਮ ਆਏ ਨਾ ਹੀ ਜਾਮ ਆਏ ।

ਐਸਾ ਰੋਗ ਲਗਾ ਪਿਆ ਹਾਏ ਮੈਨੂੰ
ਨਾ ਹੀ ਮੌਤ ਆਏ ਨਾ ਆਰਾਮ ਆਏ
ਇੰਤਜ਼ਾਰ ਬੇਜ਼ਾਰ ਬੇਕਾਰ ਕੀਤਾ, ਤੜਪੇ
ਜਾਨ ਉਦਾਸੀਆਂ ਰਹਿੰਦੀਆਂ ਨੇ ।
ਉਸ ਦੀ ਯਾਦ ਨਾਸ਼ਾਦ ਬਰਬਾਦ ਕੀਤਾ
ਦਿਲ ਡੁਸਕਦਾ ਅੱਖੀਆਂ ਵਹਿੰਦੀਆਂ ਨੇ ।

ਭੈੜੇ ਭਾਗ ਅਭਾਗਣ ਹਾਂ ਭੈੜ ਘਤੀ
ਭਾਗਾਂ ਭਰੇ ਨੂੰ ਭੇਜ ਕੇ ਭੁੱਲ ਗਈ ਮੈਂ।
ਫਾਹੀ ਵਿਕਰਾਂ ਦੀ ਪੈ ਗਈ ਗਲ਼ ਮੇਰੇ
ਗ਼ਮਾਂ ਵਿੱਚ ਗ਼ਮ ਬਣ ਕੇ ਘੁਲ ਗਈ ਮੈਂ।
ਚਿੰਤਾ ਚਿਖਾ ਨੇ ਚੂਸਿਆ ਖ਼ੂਨ ਚਰਬੀ
ਤੱਤੀ ਤੀਲਿਆਂ ਦੇ ਨਾਲ ਤੁੱਲ ਗਈ ਮੈਂ।
ਮੋਹਣੇ ਮਾਹੀ ਬਾਝੋਂ ਸੋਹਣੇ ਰਾਹੀ ਬਾਝੋਂ
ਬਣ ਕੇ ਖ਼ਾਕ ਵਿੱਚ ਖ਼ਾਕ ਦੇ ਰੁਲ ਗਈ ਮੈਂ।

ਮਾਪੇ ਦੇਣ ਧੱਕੇ ਭੈਣ ਭਾਈ ਅੱਕੇ
ਖਾਣ ਵਾਸਤੇ ਮਹੁਰਾ ਕੋਈ ਘੱਲਦਾ ਨਹੀਂ।
ਉਮਰ ਲੰਘ ਚਲੀ ਸੋਹਣੇ ਬਾਝ ਕੱਲੀ
ਹੋ ਗਈ ਝੱਲੀ ਕੋਈ ਝੱਲਦਾ ਨਹੀਂ।

# ਬੀਤੀ ਦੀ ਯਾਦ

ਕਦੀ ਵਕਤ ਸੀ ਵਕਤ ਦਾ ਪਾਤਸ਼ਾਹ ਸਾਂ
ਪਾਤਸ਼ਾਹੀਆਂ ਸੀਸ ਝੁਕਾਂਦੀਆਂ ਸਨ ।
ਵਿਸ਼ਨੂੰ ਸੇਜਾ ਤੋਂ ਸੇਜ ਸੀ ਨਰਮ ਮੇਰੀ
ਲੱਖਾਂ ਲੱਛਮੀਆਂ ਚਰਣ ਦਬਾਂਦੀਆਂ ਸਨ ।
ਸੱਜੇ ਖੱਬੇ ਸਨ ਦੁੱਧ ਦੇ ਦਰੀਯਾ ਵਗਦੇ
ਲਹਿਰਾਂ ਮਸਤੀ ਦੇ ਵਿਚ ਲਹਿਰਾਂਦੀਆਂ ਸਨ ।
ਪਹਿਰਾਂ ਪਲਾਂ ਤਕ ਪਲਕਾਂ ਦਾ ਖੁਲ੍ਹਦੀਆਂ ਸੀ
ਨੀਂਦਾਂ ਮਿੱਠੀਆਂ ਮਿੱਠੀਆਂ ਆਂਦੀਆਂ ਸਨ ।
ਸਚਖੰਡ ਸਵਰਗਾਂ ਦਾ ਸਾਂ ਵਾਸੀ
ਪਰੀਆਂ ਆਨ ਕੇ ਝੂਲੇ ਝੁਲਾਂਦੀਆਂ ਸਨ ।
ਨਾ ਸਾਂ ਹਿੰਦੂ ਨਾ ਸਿਖ ਈਸਾਈ ਮੋਮਨ
ਕੌਮਾਂ ਚਾਰੇ ਹੀ ਸਦਕੇ ਜਾਂਦੀਆਂ ਸਨ ।
ਬਿਨਾਂ ਮੰਗੇ ਨਿਆਮਤਾਂ ਮਿਲਦੀਆਂ ਸੀ
ਬਿਨਾਂ ਚਿੱਖਿਆਂ ਚਿੱਖੀਆਂ ਜਾਂਦੀਆਂ ਸਨ ।
ਮੇਰੇ ਨੈਣਾਂ ਦੀ ਮਸਤੀ ਤੇ ਮਸਤ ਹੋ ਕੇ
ਹੂਰਾਂ ਚੁੰਮ ਕੇ ਛਾਤੀ ਲਗਾਂਦੀਆਂ ਸਨ ।
ਦਿਉਤੇ ਮੇਰੇ ਤੇ ਫੁਲ ਬਰਸਾਂਵਦੇ ਸੀ
ਆ ਕੇ ਦੇਵੀਆਂ ਗੀਤ ਸੁਨਾਂਦੀਆਂ ਸਨ ।
ਚੰਨ ਵਰਗਿਆਂ ਆਖਣਾਂ ਚੰਨ ਮੈਨੂੰ
ਕਿਰਣਾਂ ਵੇਖ ਕੇ ਘੁੰਡ ਨਾ ਚਾਂਦੀਆਂ ਸਨ ।
ਨਾ ਕੋਈ ਫ਼ਿਕਰ ਨਾ ਫਾਕਾ ਨਾ ਗ਼ਮ ਚਿੰਤਾ
ਖੁਸ਼ੀਆਂ ਹਾਸਿਆਂ ਨਾਲ ਮੁਸਕਾਂਦੀਆਂ ਸਨ ।
ਫੇਰ ਚੜ੍ਹੀ ਜਵਾਨੀ ਜਵਾਨ ਹੋਇਆ
ਸਦਕੇ ਕਈ ਜਵਾਨੀਆਂ ਜਾਂਦੀਆਂ ਸਨ ।

ਮੈਨੂੰ ਪਿਆਰ ਤੋਂ ਵੀ ਪਿਆਰਾ ਸਮਝ ਕੇ ਤੇ
ਕਈ ਪ੍ਰੇਮਣਾਂ ਪਿਆਰ ਵਧਾਂਦੀਆਂ ਸਨ ।
ਕਈਆਂ ਹੀਰਾਂ ਨੇ ਹੀਰੇ ਆ ਭੇਟ ਕਰਨੇ
ਰਾਂਝਣ ਕਹਿਕੇ ਮੈਨੂੰ ਬੁਲਾਂਦੀਆਂ ਸਨ ।
ਕਈ ਸੋਹਣੀਆਂ ਸੋਹਣੀਆਂ ਹੁਸਨ ਨਾਲੋਂ
ਲੰਘ-ਲੰਘ ਕੇ ਨਦੀਆਂ ਆਂਦੀਆਂ ਸਨ ।
ਕਈ ਸੱਸੀਆਂ ਸੋਹਲ ਸਰੀਰ ਕੁੜੀਆਂ
ਮੇਰੀ ਯਾਦ ਵਿਚ ਜਾਨ ਤੜਪਾਂਦੀਆਂ ਸਨ ।
ਲੱਖਾਂ ਲੇਲੀਆਂ ਵੇਹਲੀਆਂ ਹੋ ਹੋ ਕੇ
ਕਾੜ੍ਹ ਕਾੜ੍ਹ ਕੇ ਦੁਧ ਪੀਲਾਂਦੀਆਂ ਸਨ ।
ਯੂਸਫ਼ ਵਾਂਗ ਸਾਂ ਹੁਸਨ ਦਾ ਪਾਤਸ਼ਾਹ ਮੈਂ
ਜਾਨਾਂ ਦੇ ਜ਼ੁਲੈਖਾਂ ਲੈ ਜਾਂਦੀਆਂ ਸਨ।
ਫੇਰ ਆ ਕੇ ਬੁਢੇਪੇ ਨੇ ਹਡ ਤੋੜੇ
ਪੀੜਾਂ ਮੇਰੀਆਂ ਮੈਨੂੰ ਤੜਪਾਣ ਲੱਗੀਆਂ ।
ਮੇਰੇ ਨੱਕ ਤੇ ਕਦੇ ਸਨ ਜੋ ਆਸ਼ਕ
ਮੈਨੂੰ ਵੇਖ ਕੇ ਨੱਕ ਚੜ੍ਹਾਣ ਲੱਗੀਆਂ ।
ਪੈਰੀਂ ਪੈ ਕੇ ਜੋ ਮਨਾਂਦੀਆਂ ਸਨ
ਮੈਨੂੰ ਪੈਰਾਂ ਦੇ ਵਿਚ ਰੁਲਾਣ ਲੱਗੀਆਂ ।
ਹੀਰਾਂ ਸੱਸੀਆਂ ਸੋਹਣੀਆਂ ਰੱਬ ਦੀ ਸਹੋਂ
ਮੈਨੂੰ ਵੇਖ ਕੇ ਤਿਓੜੀਆਂ ਪਾਣ ਲੱਗੀਆਂ ।
ਜਿੰਨ੍ਹਾ ਉਤੋਂ ਮੈਂ ਜਾਨ ਫ਼ਿਦਾ ਕੀਤੀ
ਮੇਰੀ ਜਾਨ ਨੂੰ ਉਹੋ ਜਲਾਣ ਲੱਗੀਆਂ ।
ਨਾ ਮੈਂ ਚੰਨ ਰਿਹਾ ਨਾ ਮੈਂ ਕਿਰਣ ਰਿਹਾ
ਕਿਰਨਾਂ ਗਰਮੀ ਦੇ ਤੀਰ ਚਲਾਣ ਲੱਗੀਆਂ ।
ਨਾ ਕੋਈ ਔਂਸੀਆਂ ਪਾਏ ਨਾ ਜਾਏ ਸਦਕੇ
ਝਿੜਕਾ ਦੇ ਦੇ ਝਾੜ ਬਿਠਾਣ ਲੱਗੀਆਂ ।
ਲਬਾਂ ਮੇਰੀਆਂ ਕਦੇ ਜੋ ਚਟਦੀਆਂ ਸੀ
ਮੇਰੇ ਜੂਠੇ ਨੂੰ ਹੱਥ ਨਾ ਲਾਣ ਲੱਗੀਆਂ ।
ਮੁਸ਼ਕ ਔਂਦੀਏ ਬੁੱਢੜਿਆ ਤੇਰੇ ਕੋਲੋਂ
ਨੱਕ ਘੁਟ ਕੇ ਪਰ੍ਹਾਂ ਨੂੰ ਜਾਣ ਲੱਗੀਆਂ ।

ਮੈਨੂੰ ਕਹਿਣ ਤੂੰ ਲੀਕਾਂ ਲਵਾਈਆਂ ਨੇ
ਦੇ ਦੇ ਡਿੱਬੀਆਂ ਮੈਨੂੰ ਸੁਨਾਣ ਲੱਗੀਆਂ ।
ਕਦੇ ਮੇਰੇ ਜੋ ਕਾਗ ਉਡਾਂਦੀਆਂ ਸੀ
ਵਾਂਗ ਕਾਵਾਂ ਦੇ ਮੈਨੂੰ ਉਡਾਣ ਲੱਗੀਆਂ ।
ਅੱਖਾਂ ਨਾਲ ਜੋ ਕਦੇ ਬੁਲਾਂਦੀਆਂ ਸੀ
ਪਾ ਪਾ ਤਿਓੜੀਆਂ ਮੈਨੂੰ ਤਕਾਣ ਲੱਗੀਆਂ ।
ਕਦੇ ਚੂਰੀ ਜੋ ਮੈਨੂੰ ਖਵਾਂਦੀਆਂ ਸਨ
ਵਿਚ ਰੋਟੀ ਦੇ ਮਹੁਰਾ ਖਵਾਣ ਲੱਗੀਆਂ ।
ਕਦੇ ਮੇਰੇ ਤੋਂ ਜਾਨ ਘੁਮਾਂਦੀਆਂ ਸੀ
ਮੇਰੀ ਮੌਤ ਨੂੰ ਅੱਜ ਬੁਲਾਣ ਲੱਗੀਆਂ ।
ਅਸਲ ਵਿਚ ਮੈਂ ਨਕਲ ਨੂੰ ਅਸਲ ਜਾਤਾ
ਨਕਲਾਂ ਅਸਲ ਬਣ ਮੈਨੂੰ ਭਰਮਾਂਦੀਆਂ ਸਨ ।
ਆਈ ਹੋਸ਼ ਤਾਂ ਸਮਝਿਆ ਮੈਂ 'ਬਾਲਮ'
ਮੇਰੇ ਜੋਬਨ ਜਵਾਨੀ ਨੂੰ ਖਾਂਦੀਆਂ ਸਨ ।

## ਨਸ਼ੀਲੀਆਂ ਰੂਹਾਂ

ਬਾਰਾਂਦਰੀ ਦਰੀਯਾ ਦੇ ਕੰਢੇ ਉਤੇ
ਗੱਲਾਂ ਕਰਨ ਉਥੇ ਤਿੰਨ ਯਾਰ ਬੈਠੇ ।
ਹੜਬਾਂ ਨਿਕਲੀਆਂ ਅੱਖੀਆਂ ਵਿਚ ਗਿੱਡਾਂ
ਨਾਸਾਂ ਚੌੜੀਆਂ ਕਰਦੇ ਬਹਾਰ ਬੈਠੇ ।

ਧੌਣਾਂ ਸੁਕੀਆਂ ਤਿਓੜੀਆਂ ਮੱਥਿਆਂ ਤੇ
ਆਪੋ ਵਿਚ ਸਨ ਕਰਦੇ ਵੀਚਾਰ ਬੈਠੇ ।
ਚੌਥੇ ਭਗਤ ਜੀ ਭਗਤੀ ਦੇ ਰੰਗ ਰੰਗੇ
ਨਾਮ ਮਸਤੀ ਦੇ ਭਰੇ ਭੰਡਾਰ ਬੈਠੇ ।

ਇਕ ਕਿਹਾ ਅਫੀਮ ਦਾ ਕਿਆ ਕਹਿਣਾ
ਭੰਗੜ ਕਿਹਾ ਮੁਕਾਬਲਾ ਭੰਗ ਦਾ ਨਹੀਂ ।
ਤੀਜੇ ਕਿਹਾ ਸ਼ਰਾਬ ਤੋਂ ਸਭ ਥੱਲੇ ।
ਚੌਥੇ ਕਿਹਾ ਰੰਗ ਨਾਮ ਜਹੇ ਰੰਗਦਾ ਨਹੀਂ ।

ਕਿਹਾ ਭੰਗੜ ਨੇ ਜਿਸ ਤਰ੍ਹਾਂ ਵਿੱਚ ਦੁਨੀਆਂ
ਕੋਈ ਆਦਮੀ ਨਹੀਂ ਮਲੰਗ ਜੇਹਾ ।
ਸੂਰਜ ਵਾਂਗ ਨਾ ਜਿਸ ਤਰ੍ਹਾਂ ਹੋਰ ਸੂਰਜ
ਕੋਈ ਡੰਗ ਨਹੀਂ ਨਜ਼ਰਾਂ ਦੇ ਡੰਗ ਜੇਹਾ ।

ਪੁੱਤਰ ਜੇਹਾ ਨਾ ਜਿਸ ਤਰ੍ਹਾਂ ਕੋਈ ਮੇਵਾ
ਰੰਗ ਨਹੀਂ ਕੋਈ ਨਸ਼ੇ ਦੇ ਰੰਗ ਜੇਹਾ ।
ਭਾਗਾਂ ਵਾਲਿਆਂ ਨੂੰ ਭਾਗਾਂ ਨਾਲ ਮਿਲਦਾ
ਨਸ਼ਾ ਨਹੀਂ ਸੰਸਾਰ ਤੇ ਭੰਗ ਜੇਹਾ ।

ਤਖਤ ਤਾਜ ਤੇ ਰਾਜ ਦੀ ਲੋੜ ਕੋਈ ਨਹੀਂ
ਡੰਡਾ ਦੌਰਾ ਮੇਰੇ ਅੰਗ ਸੰਗ ਹੋਵੇ ।
ਖਰਚਾਂ ਰੋਜ਼ ਦਾ ਜ਼ਿਆਦਾ ਮੈਂ ਮੰਗਦਾ ਨਹੀਂ
ਧੜੀ ਬਰਫ਼ੀ ਤੇ ਬਾਲਟੀ ਭੰਗ ਹੋਵੇ ।

ਝੱਟ ਕਿਹਾ ਸ਼ਰਾਬੀ ਨੇ ਮੈਂ ਦੱਸਾਂ
ਹਰ ਥਾਂ ਖਿੜਿਆ ਸਦਾ ਗੁਲਾਬ ਹੋਵੇ
ਅਠਾਰਾਂ ਸਾਲ ਦੀ ਪਦਮਨੀ ਗਾਏ ਗਜ਼ਲਾਂ
ਨਾਲ ਵੱਜਦਾ ਤਬਲਾ ਰਬਾਬ ਹੋਵੇ ।

ਬਗਲ ਵਿਚ ਮਹਿਬੂਬ ਦੀ ਹੋਏ ਗਰਦਨ
ਉਸਦੇ ਹੱਥ ਪਿਆਲਾ ਸ਼ਰਾਬ ਹੋਵੇ ।
ਕਾਲੀ ਰਾਤ ਹੋਵੇ ਲੰਬੀ ਉਮਰ ਨਾਲੋਂ
ਅਤੇ ਉਮਰ ਵੀ ਬੇ-ਹਿਸਾਬ ਹੋਵੇ ।

ਏਸ ਸੀਨ ਨੂੰ ਵੇਖ ਕੇ ਰੱਬ ਅੱਖੀਂ
ਦੋਨੋਂ ਵਕਤ ਮੈ-ਖ਼ਾਨੇ ਵਿੱਚ ਆਉਣ ਲਗ ਪਏ ।
ਹੱਥੀ ਫੜ ਕੇ ਸ਼ਰਾਬ ਨੂੰ ਬਣ ਸਾਕੀ
ਨਾਲੇ ਪੀਏ ਤੇ ਨਾਲੇ ਪਿਲਾਉਣ ਲੱਗ ਪਏ ।

ਮਜ਼ਹਬਾਂ ਵਾਲੇ ਦੋ ਕੱਠੇ ਨਹੀਂ ਬਹਿ ਸਕਦੇ
ਬੰਦੇ ਸੈਂਕੜੇ ਕੱਠੇ ਬਿਠਾਏ ਬੋਤਲ ।
ਸ਼ਰ੍ਹਾ ਵਾਲੇ ਨਹੀਂ ਇਕ ਥਾਂ ਖਾ ਸਕਦੇ
ਇਕ ਥਾਲੀ ਦੇ ਵਿਚ ਖਵਾਏ ਬੋਤਲ ।

ਝਗੜੇ ਨਿਤ ਸ਼ਰ੍ਹਈਆਂ ਦੇ ਛਿੜੇ ਰਹਿੰਦੇ
ਘੁਟ ਦੇ ਕੇ ਝਗੜੇ ਮਿਟਾਏ ਬੋਤਲ ।
ਮਜ਼ਬਾਂ ਵਾਲਿਆਂ ਨੂੰ ਰਹਿੰਦੇ ਫਿਕਰਮਜ਼ਬੀ
ਫ਼ਾਕੇ ਫ਼ਿਕਰ ਦੇ ਫ਼ਸਤੇ ਮਿਟਾਏ ਬੋਤਲ ।

ਦੁਖਾਂ ਦਰਦਾਂ ਦੀ ਹੈ ਦਵਾ ਦਾਰੂ
ਵਿਦਵਾਨ ਵਿਅੰਗ ਨੂੰ ਜਿੱਤਦੇ ਰਹੇ ।
ਇਸ ਨੂੰ ਪੀ ਕੇ ਜੋਗੀਆਂ ਤਪ ਕੀਤੇ
ਜੋਧੇ ਪੀ ਕੇ ਜੰਗ ਨੂੰ ਜਿੱਤਦੇ ਰਹੇ ।

ਝਟ ਕਿਹਾ ਅਫੀਮੀ ਅਫੀਮ ਦੀ ਸਹੁੰ
ਜੇ ਅਫ਼ੀਮ ਦਾ ਬਣਿਆ ਭਗਵਾਨ ਹੋਵੇ ।
ਮਾਲਾ ਫੜ ਕੇ ਅਫ਼ੀਮ ਦੀ ਕਰਾਂ ਭਗਤੀ
ਮੇਰਾ ਭਗਤੀ ਦੇ ਵਿੱਚ ਧਿਆਨ ਹੋਵੇ ।

ਵਹੁਟੀ ਹੋਵੇ ਅਫ਼ੀਮ ਦੀ ਬਣੀ ਹੋਈ
ਜੇ ਅਫ਼ੀਮ ਦੀ ਉਸ ਵਿੱਚ ਜਾਨ ਹੋਵੇ ।
ਹਾਸਾ ਹੱਸੇ ਤਾਂ ਡਿੱਗੇ ਅਫ਼ੀਮ ਮੂੰਹੋਂ
ਘਰ ਵਾਲੀ ਅਫ਼ੀਮ ਦੀ ਖਾਨ ਹੋਵੇ ।

ਕਾਦਰ ਕੋਲੋਂ ਮੈਂ ਮੰਗਦਾ ਕੁਝ ਨਹੀਂ
ਰਹਿਮ ਕਰਨ ਤੇ ਜੇ ਰਹੀਮ ਹੋਵੇ ।
ਜਦੋਂ ਮਰਾਂ ਮੈ ਮਰਾਂ ਅਫ਼ੀਮ ਖਾ ਕੇ
ਮੇਰੀ ਮੌਤ ਵੀ ਖਾਂਦੀ ਅਫ਼ੀਮ ਹੋਵੇ ।

ਮੇਰੇ ਮੁਰਦੇ ਨੂੰ ਸੂਫ਼ੀ ਨਾ ਹੱਥ ਲਾਵਣ
ਹੋਵਣ ਅਮਲੀ ਮੈਨੂੰ ਨਹਾਉਣ ਵਾਲੇ ।
ਥਾਂ ਮੱਖਨ ਦੀ ਪਾਇਓ ਅਫ਼ੀਮ ਮੂੰਹ ਵਿੱਚ
ਹੋਵਣ ਅਮਲੀ ਕਫ਼ਨ ਪਹਿਨਾਉਣ ਵਾਲੇ ।

ਮੇਰੀ ਲਾਸ਼ ਅਫ਼ੀਮ ਵਿਚ ਦੱਬਿਆ ਜੇ
ਹੋਵਣ ਅਮਲੀ ਮੈਨੂੰ ਦਬਾਣ ਵਾਲੇ ।
ਸੱਦਕੇ ਅਮਲੀ ਅਫ਼ੀਮ ਵਰਤਾ ਦੇਣਾ
ਹੋਵਨ ਅਮਲੀ ਅਫ਼ੀਮ ਵਰਤਾਣ ਵਾਲੇ ।

ਦਫ਼ਨ ਕਰ ਕੇ ਕਰਿਓ ਅਰਦਾਸ 'ਬਾਲਮ'
ਜੇ ਮੈਂ ਜੰਮਾਂ ਤਾਂ ਅਮਲੀ ਦੇ ਘਰ ਜੰਮਾਂ ।
ਖਾਂਦੀ ਹੋਵੇ ਅਫ਼ੀਮ ਦੁੱਧ ਦੇਣ ਵਾਲੀ
ਫੇਰ ਜੰਮਾਂ ਤਾਂ ਕਮਲੀ ਦੇ ਘਰ ਜੰਮਾਂ ।

ਕਿਹਾ ਭਗਤ ਨੇ ਭਗਤੀ ਤੋਂ ਸੱਭ ਥੱਲੇ
ਭਗਤੀ ਜੇਹਾ ਨਹੀਂ ਨਸ਼ਾ ਜਹਾਨ ਅੰਦਰ ।
ਹੁਸਨ ਜੋਬਨ ਅਦਾ ਵਿਚ ਨਹੀਂ ਮਸਤੀ
ਨਾ ਹੈ ਮਸਤੀ ਜਵਾਨੀ ਦੀ ਜਾਨ ਅੰਦਰ ।

ਨਸ਼ਾ ਦੌਲਤ ਦਾ ਕਹਿੰਦੇ ਨੇ ਝੂਠ ਲੋਕੀਂ
ਨਾ ਹੀ ਪੁੱਤ ਨਾ ਪੋਤੇ ਦੀ ਸ਼ਾਨ ਅੰਦਰ ।
ਭੰਗ ਅਤੇ ਅਫ਼ੀਮ ਸ਼ਰਾਬ ਤਿੰਨੇ
ਖਾਣ ਵਾਲੇ ਨੂੰ ਭੇਜਣ ਸ਼ਮਸ਼ਾਨ ਅੰਦਰ ।

ਭੰਗ ਅਤੇ ਅਫੀਮ ਸ਼ਰਾਬ ਪੋਸਤ
ਪੀਣ ਵਾਲਾ ਜਵਾਨੀਓਂ ਰਹਿ ਜਾਂਦਾ ।
ਇਹਨਾਂ ਜੇਹਾ ਨਾ ਦੁਨੀਆਂ ਤੇ ਕੋਈ ਦੁਸ਼ਮਨ
ਮਰਨ ਲਗਾ ਸੰਸਾਰ ਨੂੰ ਕਹਿ ਜਾਂਦਾ।

ਨਸ਼ਾ ਨਾਮ ਵਿਭੀਸ਼ਨ ਨੇ ਜਦੋਂ ਪੀਤਾ
ਰਾਮ ਰਾਮ ਕਰਦਾ ਦੈਂਤੋਂ ਰਾਮ ਬਣਿਆ ।
ਨਸ਼ਾ ਨਾਮ ਦਾ ਪੀ ਕੇ ਨਾਮਦੇਉ
ਸ਼ਾਮ ਸ਼ਾਮ ਜਪਦਾ ਸ਼ਕਲੇ ਸ਼ਾਮ ਬਣਿਆ ।

ਨਸ਼ਾ ਨਾਮ ਦਾ ਪੀ ਫਰੀਦ ਸਾਈਂ
ਹਾਜੀ ਕਾਜੀਆਂ ਸਭ ਦਾ ਇਮਾਮ ਬਣਿਆ ।
ਨਸ਼ਾ ਨਾਮ ਦਾ ਪੀ ਕੇ ਭਾਈ ਲਾਲੋ
ਨਾਨਕ ਨਾਮ ਜਪਦਾ ਨਾਨਕ ਨਾਮ ਬਣਿਆ ।

ਛੱਡੋ ਭੰਗ ਅਫ਼ੀਮ ਸ਼ਰਾਬ ਪੋਸਤ
ਕਰੋ ਭਗਤੀ ਸਚੇ ਇਨਸਾਨ ਹੋਸੋ ।
ਧਰਮ ਰਾਜ ਦਬਾਏਗਾ ਚਰਣ 'ਬਾਲਮ'
ਧਰਮ ਰਾਜ ਦੇ ਤੁਸੀਂ ਭਗਵਾਨ ਹੋਸੋ ।

# ਫੁੱਲ ਨੂੰ

ਚੰਨ ਤੋਂ ਸੋਹਣੇ ਹੁਸੀਨ ਨੇ ਵੀ ਫੁੱਲ ਜ਼ੁਲਫਾਂ ਵਿਚ ਟੰਗ ਕੇ ਹੁਸਨ ਦੀ ਘਾਟ ਪੂਰੀ ਕੀਤੀ । ਕਿਸੇ ਪਿਆਰੇ ਨੇ ਪਿਆਰੇ ਨੂੰ ਪਿਆਰ ਭੇਟਾ ਦਿੱਤੀ ਤਾਂ ਵੀ ਫੁੱਲ ਦੇ ਕੇ ਖ਼ੁਸ਼ੀ ਪ੍ਰਾਪਤ ਕੀਤੀ । ਕਿਸੇ ਗਲ਼ ਵਿੱਚ ਹਾਰ ਪਰੋ ਕੇ ਪਾਇਆ ਤਾਂ ਫੁੱਲ ਲੈ ਕੇ ਸ਼ਾਨ ਬਣਾਈ ਫੁਲ ਆਸ਼ਕਾਂ ਦਾ ਵਿਚੋਲਾ ਹੈ । ਸੋਹਣਿਆਂ ਦੀ ਸ਼ਾਨ ਹੈ । ਬਾਗਾਂ ਦਾ ਪਾਤਸ਼ਾਹ ਹੈ । ਹਰ ਦਿਲ ਦੀ ਬਹਾਰ ਹੈ ।

ਮੇਰੇ ਦਿਲ ਵਿਚ ਖ਼ਿਆਲ ਆਇਆ, ਸਾਰੇ ਆਸ਼ਕ ਮਸ਼ੂਕ ਪਿਆਰੇ ਹੁਸੀਨ ਇਸ ਨੂੰ ਪਿਆਰਦੇ ਹਨ । ਇਸ ਵਿੱਚ ਵੀ ਪਿਆਰ ਹੈ ਜਾਂ ਨਹੀਂ । ਤਾਂ ਕਲਮ ਨੇ ਬੇ-ਵੱਸ ਫੁੱਲ ਦੀ ਤਹਿਰੀਰ ਕਰਨੀ ਸ਼ੁਰੂ ਕੀਤੀ ।

## ਬੈਂਤ

ਜਦੋਂ ਕਲੀਆਂ ਨੂੰ ਫੁੱਲਾਂ ਦਾ ਪਿਆਰ ਮਿਲਿਆ
ਕਲੀਆਂ ਫੁੱਲਦੀਆਂ ਫੁੱਲਦੀਆਂ ਫੁੱਲ ਗਈਆਂ ।
ਮਸਤੀ ਭਰੇ ਕਟੋਰੇ ਦਾ ਜਾਮ ਬਣ ਕੇ
ਉਸ ਤੇ ਡੁੱਲਦੀਆਂ ਡੁੱਲਦੀਆਂ ਡੁੱਲ੍ਹ ਗਈਆਂ ।
ਟੁੱਟ ਟਹਿਣੀਓਂ ਪਿਆਰ ਦੀ ਤੱਕੜੀ ਤੇ
'ਬਾਲਮ' ਤੁੱਲਦੀਆਂ ਤੁੱਲਦੀਆਂ ਤੁੱਲ ਗਈਆਂ ।

ਫੇਰ ਖਿਆਲ ਆਇਆ ਸਾਰੇ ਆਸ਼ਕਾਂ ਦੀ ਮੌਤ ਮਗਰੋਂ ਦੁਨੀਆਂ ਰੋਂਦੀ ਹੈ । ਹੁਸੀਨਾਂ ਦੀ ਸ਼ਾਨ ਆਸ਼ਕਾਂ ਦੇ ਵਿਚੋਲੇ ਫੁੱਲ ਦੀ ਮੌਤ ਵੇਖ ਕੇ ਵੀ ਕੋਈ ਰੋਂਦਾ ਹੈ ਤਾਂ ਯਕ-ਲਖ਼ਤ ਕਲਮ ਕਹਿਣ ਲੱਗੀ -

## ਬੈਂਤ

ਜਦੋਂ ਖ਼ਿਜ਼ਾਂ ਹਨੇਰੀਆਂ ਗੁੰਚਿਆਂ ਤੇ
ਜ਼ਾਲਮ ਝੁੱਲਦੀਆਂ ਝੁੱਲਦੀਆਂ ਝੁੱਲ ਗਈਆਂ ।
ਸੁੱਕੇ ਫੁੱਲ ਦੀ ਲਾਸ਼ ਤੇ ਭੌਰਾਂ ਦੀਆਂ
ਹੰਝੂ ਡੁੱਲਦੀਆਂ ਡੁੱਲਦੀਆਂ ਡੁੱਲ ਗਈਆਂ ।

ਪਿੱਟ ਪਿੱਟ ਕੇ ਬੁਲਬੁਲਾਂ ਵੈਣ ਪਾਏ
ਜ਼ੁਲਫਾਂ ਖੁੱਲਦੀਆਂ ਖੁੱਲਦੀਆਂ ਖੁੱਲ੍ਹ ਗਈਆਂ ।
ਆਈਆਂ ਤਿਤਲੀਆਂ ਕਬਰ ਦੀ ਰਾਖ ਅੰਦਰ
'ਬਾਲਮ' ਰੁਲਦੀਆਂ ਰੁਲਦੀਆਂ ਰੁਲ ਗਈਆਂ ।

# ਕਲਜੁਗੀ ਪੁੱਤਰ

ਪੁੱਤਰ ਦੁੱਖਾਂ ਦੀ ਖ਼ਾਨ ਹੈ ਗ਼ਮ ਸਾਗਰ
ਸੱਲਾਂ ਪੀੜਾਂ ਦਾ ਹੈ ਭੰਡਾਰ ਪੁੱਤਰ ।
ਤੀਰਥ ਤੀਰਥ ਫਿਰਾਂਵਦਾ ਮਾਪਿਆਂ ਨੂੰ
ਰਹਿਣ ਦੇਂਦਾ ਨਹੀਂ ਟਕੇ ਦੋ ਚਾਰ ਪੁੱਤਰ ।
ਸਿਵਿਆਂ ਵਿੱਚ ਰਿਨ੍ਹਾਉਂਦਾ ਮਾਸ ਮਾਂ ਤੋਂ
ਜਾਦੂ ਅਤੇ ਤਵੀਤਾਂ ਦਾ ਹਾਰ ਪੁੱਤਰ ।
ਕਈ ਪਾਠ ਅਖੰਡ ਕਰਵਾਉਣ ਮਗਰੋਂ
ਕਿਸੇ ਕਿਸੇ ਨੂੰ ਦੇਂਦਾ ਦੀਦਾਰ ਪੁੱਤਰ ।
ਫੇਰ ਜੰਮਦਿਆਂ ਮਾਂ ਨੂੰ ਪਾਏ ਮਰਨੇ
ਖ਼ੂਨੋਂ ਖ਼ੂਨ ਕਰਦਾ ਖ਼ੂਨੀ ਧਾਰ ਪੁੱਤਰ ।
ਮਾਂ ਦੀ ਜੋਬਨ ਜਵਾਨੀ ਨੂੰ ਚੂਸ ਲੈਂਦਾ
ਬੁਰਾ ਕਰਦਾ ਬਣ ਕੇ ਪਿਆਰ ਪੁੱਤਰ ।
ਕੈਆਂ ਟੱਟੀਆਂ ਖੰਘ-ਖੰਘਾਰ ਕਿਧਰੇ
ਲਗੇ ਠੰਡ ਤਾਂ ਹੋਇਆ ਬੀਮਾਰ ਪੁੱਤਰ ।
ਨਾ ਹੀ ਸੌਂਵੇਂ ਨਾ ਸੌਣ ਦਏ ਮਾਪਿਆਂ ਨੂੰ
ਰੱਜ ਰੱਜ ਕੇ ਕਰੇ ਖ਼ਵਾਰ ਪੁੱਤਰ ।
ਦੁਖਣ ਅੱਖੀਆਂ ਦੰਦੀਆਂ ਜਦੋਂ ਕੱਢੇ
ਸੁੱਟੇ ਸੰਧਿ ਤੇ ਲਾਲਾਂ ਹਜ਼ਾਰ ਪੁੱਤਰ ।
ਰੋਟੀ ਖਾਣ ਵੇਲੇ ਝੋਲ਼ੀ ਵਿੱਚ ਹੱਗੇ
ਥਾਲ਼ੀ ਵਿਚ ਦਏ ਮੂਤਰ ਦੀ ਧਾਰ ਪੁੱਤਰ ।
ਰਿੜ੍ਹਿਆ ਦੌੜਿਆ ਉੱਠਿਆ ਜਵਾਨ ਹੋਇਆ
ਛਾਲਾਂ ਮਾਰਦਾ ਏ ਬਰਖ਼ੁਰਦਾਰ ਪੁੱਤਰ ।
ਮਾਂ ਬਾਪ ਦੇ ਰੋਕਿਆਂ ਨਾ ਰੁਕਿਆ
ਨਾਲ ਗੁੰਡਿਆਂ ਰਲਿਆ ਗ਼ੱਦਾਰ ਪੁੱਤਰ ।

ਜੇਬਾਂ ਕੱਟ ਕੱਟ ਚੋਰੀਆਂ ਕਰਨ ਲਗਾ
ਬਦਕਾਰੀਆਂ ਕਰੇ ਬਦਕਾਰ ਪੁੱਤਰ ।
ਸੇਹਰੇ ਬੰਨ੍ਹ ਕੇ ਵਹੁਟੀ ਵਿਆਹ ਆਂਦੀ
ਆ ਕੇ ਸਾਂਭ ਬੈਠਾ ਘਰ ਬਾਰ ਪੁੱਤਰ ।
ਮਾਂ ਬਾਪ ਵੱਲੋਂ ਅੱਖਾਂ ਫੇਰ ਲਈਆਂ
ਬਣ ਜਾਂਦਾ ਏ ਨਾਰੀ ਦੀ ਨਾਰ ਪੁੱਤਰ ।
ਮਾਤਾ ਪਿਤਾ ਦੇ ਕੱਪੜੇ ਰਹਿਣ ਪਾਟੇ
ਘਰ ਵਾਲੀ ਨੂੰ ਰੱਖੇ ਸ਼ਿੰਗਾਰ ਪੁੱਤਰ ।
ਝਿੜਕਾਂ ਮਾਪਿਆਂ ਨੂੰ ਦੇ ਦੇ ਬਾਹਰ ਕੱਢੇ
ਘਰ ਵਾਲੀ ਦਾ ਕਹਿੰਦਾ ਘਰ ਬਾਰ ਪੁੱਤਰ ।
ਫੁੱਲ ਸਮਝ ਕੇ ਪਾਲਿਆ ਮਾਪਿਆਂ ਨੇ
ਦਿਲਾਂ ਵਿੱਚ ਚੁੱਭਦਾ ਬਣ ਕੇ ਖਾਰ ਪੁੱਤਰ ।
ਹਵਾ ਤੱਤੀ ਨਾ ਜਿਸ ਨੂੰ ਲਗਣ ਦਿੱਤੀ
ਪਿਆ ਸਾੜ ਦਾ ਬਣ ਕੇ ਅੰਗਾਰ ਪੁੱਤਰ ।
ਮਾਂ ਬਾਪ ਬੁਲਾਉਣ ਤਾਂ ਬੋਲਦਾ ਨਹੀਂ
ਜੇਕਰ ਬੋਲੇ ਤਾਂ ਕਰੇ ਬੇਜ਼ਾਰ ਪੁੱਤਰ ।
ਮਾਂ ਬਾਪ ਲਈ ਸੂਲਾਂ ਦੀ ਸੇਜ ਬਣਿਆ
ਔਰਤ ਵਾਸਤੇ ਬਣਿਆ ਬਹਾਰ ਪੁੱਤਰ ।
ਝਿੜਕਾਂ ਮਾਪਿਆਂ ਨੂੰ ਦੇ ਦੇ ਘਰੋਂ ਕੱਢੇ
ਕੰਨ ਕੱਟੀ ਨੂੰ ਕਹੇ ਸਰਕਾਰ ਪੁੱਤਰ ।
ਬੁੱਢਾ ਬੁੱਢੀ ਵਿਚਾਰੇ ਫਿਰ ਕਹਿਣ ਰੋ ਰੋ
ਜੀਉਂਦਾ ਰਹੇਂ ਤੂੰ ਬਰਸ ਹਜ਼ਾਰ ਪੁੱਤਰ ।
ਅਸੀਂ ਤੜਪਦੇ ਰਹੀਏ ਤਾਂ ਗੱਲ ਕੋਈ ਨਹੀਂ
ਤੂੰ ਮਾਣਦਾ ਰਹੁ ਬਹਾਰ ਪੁੱਤਰ ।
ਤੈਨੂੰ ਅਸਾਂ ਗ਼ਰੀਬਾਂ ਨੇ ਕੀ ਕਹਿਣਾ
ਕਹਿਣ ਵਾਲਾ ਹੈ ਆਪ ਕਰਤਾਰ ਪੁੱਤਰ ।
ਜਿਵੇਂ ਕਰਨਾ ਏ ਉਵੇਂ ਭਰੇਗਾ ਤੂੰ
ਅਦਲ ਕਰੇਗੀ ਸੱਚੀ ਸਰਕਾਰ ਪੁੱਤਰ ।
ਤੇਰੇ ਘਰ ਪੁੱਤਰ ਤੇਰੇ ਵਾਂਗ ਹੋਸੀ
ਤੇਰੇ ਵਰਗੀ ਮਿਲਸੀ ਉਸ ਨੂੰ ਨਾਰ ਪੁੱਤਰ ।

ਬਦਲੇ ਸਾਡੇ ਉਹ ਸਾਰੇ ਚੁਕਾ ਲੈਸੀ
ਸਾਡੇ ਵਾਂਗ ਤੂੰ ਹੋਸੇਂ ਖ਼ੁਵਾਰ ਪੁੱਤਰ ।
ਲੀਰਾਂ ਜੀਉਂਦਿਆਂ ਰਹੀਆਂ ਨੇ ਗਲ਼ ਸਾਡੇ
ਪਿੱਛੋਂ ਵੰਡੇਂਗਾ ਕਪੜੇ ਦਸਤਾਰ ਪੁੱਤਰ ।
ਤੇਰੇ ਰਾਜ ਵਿੱਚ ਮਿਲ਼ੀ ਨਾ ਰੱਜ ਰੋਟੀ
ਪਿੱਛੋਂ ਕਰੇਂਗਾ ਭੋਜਨ ਭੰਡਾਰ ਪੁੱਤਰ ।
ਚਾਵਲ ਜ਼ਰਦੇ ਕੜਾਹ ਤੇ ਖੀਰ ਪੂੜੇ
ਭਾਈਆਂ ਪੰਡਤਾਂ ਨੂੰ ਦੇਗਾ ਸਵਾਰ ਪੁੱਤਰ ।
ਸਾਡੇ ਮਰਨ ਦੀ ਖੁਸ਼ੀ ਵਿੱਚ ਤੁਸੀਂ
ਖਾ ਖਾ ਕੇ ਮਾਰੋ ਡਕਾਰ ਪੁੱਤਰ ।
ਅਸਾਂ ਕਿਹਾ ਬੁਢੇਪਾ ਸਵਾਰ ਦਏਂਗਾ
ਬੁੱਢੇ ਵਾਰੇ ਤੂੰ ਕੀਤਾ ਖਵਾਰ ਪੁੱਤਰ ।
ਐਸੇ ਪੁੱਤਰਾਂ ਦੇ ਨਾਲੋਂ ਔਂਤ ਚੰਗੇ
ਕਿਸੇ ਘਰ ਨਾ ਜੰਮੇ ਗ਼ੱਦਾਰ ਪੁੱਤਰ ।
'ਬਾਲਮ' ਜਗ ਉਤੇ ਸਰਵਣ ਕੋਈ ਕੋਈ
ਮਰਨ ਜੰਮਦੇ ਬਦ ਬਦਕਾਰ ਪੁੱਤਰ ।

## ਬੁਢਾਪਾ

ਦੁਨੀਆਂ ਦਿਖਾਣ ਵਾਲੇ ਭੋਜਨ ਚਬਾਣ ਵਾਲੇ ।
ਸੰਗੀਤ ਸੁਨਾਣ ਵਾਲੇ ਰੋਂਦਿਆਂ ਨੂੰ ਛੱਡ ਗਏ ।
ਹੱਥਾਂ ਨੂੰ ਹਿਲਾ ਕੇ ਗਏ ਸਿਰ ਨੂੰ ਕੰਬਾ ਕੇ ਗਏ ।
ਪੈਰ ਥਿੜਕਾ ਕੇ ਗਏ ਕਰਾਮਾਤ ਕੱਢ ਗਏ ।
ਖੰਘ ਤੇ ਖੰਘਾਰ ਦੇ ਗਏ ਜੋੜਾਂ 'ਚ ਬੁਖਾਰ ਦੇ ਗਏ ।
ਨਾਸੀਂ ਨਸਵਾਰ ਦੇ ਗਏ ਫਸਤਾ ਹੀ ਵੱਢ ਗਏ ।
ਮੂੰਜੀ ਵਾਂਗ ਛੜ ਗਏ ਨੇ ਮੰਜੀ ਨਾਲ ਕੜ ਗਏ ਨੇ ।
ਜੰਦਰੇ ਹੀ ਜੜ ਗਏ ਨੇ 'ਬਾਲਮ' ਹੋ ਅੱਡ ਗਏ ।

# ਝਗੜਾ

ਝਗੜ ਪਏ ਸਰੀਰ ਦੇ ਅੰਗ ਸਾਰੇ, ਕਿਹਾ
ਢਿੱਡ ਨੇ ਸਭ ਦਾ ਸਰਦਾਰ ਹਾਂ ਮੈਂ।
ਜਿਤਨੇ ਅੰਗ ਤੁਸੀਂ ਸੇਵਾਦਾਰ ਮੇਰੇ
ਤੁਸਾਂ ਵਾਸਤੇ ਸੱਚੀ ਸਰਕਾਰ ਹਾਂ ਮੈਂ।
ਮੇਰੇ ਹੁਕਮ ਵਿਚ ਤੁਸੀਂ ਤਮਾਮ ਹੁਕਮੀ
ਹੁਕਮ ਕਰਨ ਦੇ ਲਈ ਹੱਕਦਾਰ ਹਾਂ ਮੈਂ।
ਮੈਨੂੰ ਕਰੋ ਪ੍ਰਣਾਮ ਸਲਾਮ ਬੰਦਨਾ
ਤੁਸਾਂ ਵਾਸਤੇ ਕਾਦਰ ਕਰਤਾਰ ਹਾਂ ਮੈਂ।
ਤੁਸੀਂ ਮੇਰੇ ਮਹੱਲ ਦੇ ਹੋ ਰਾਖੇ
ਅੱਗੇ ਪਿੱਛੇ ਤੁਸੀਂ ਵਿਚਕਾਰ ਹਾਂ ਮੈਂ।
ਮੇਰੇ ਹੁਕਮ ਨੂੰ ਹੁਕਮ ਖੁਦਾ ਸਮਝੋ
ਸਹੁੰ ਰੱਬ ਦੀ ਰੱਬੀ ਅਵਤਾਰ ਹਾਂ ਮੈਂ।
ਕਿਹਾ ਨੱਕ ਨੇ ਨੱਕ ਚੜ੍ਹਾ ਅਗੋਂ
ਚੁਪ ਕਰ ਨਾ ਨੱਕ ਚੜ੍ਹਾ ਕੇ ਬਕ।
ਕਿਹਾ ਹੱਥ ਨੇ ਢਿੱਡ ਨੂੰ ਮਾਰ ਮੁੱਕੀ
ਚੁਪ ਰਹੁ ਨਾ ਹੱਥ ਹਿਲਾ ਕੇ ਬਕ।
ਕਿਹਾ ਪੈਰ ਨੇ ਪੈਰ ਦਾ ਮਾਰ ਠੁਡਾ
ਗੁੰਮ ਹੋ ਨਾ ਪਬ ਉਠਾ ਕੇ ਬਕ।
ਕਿਹਾ ਕੰਨਾਂ ਨੇ ਢਿੱਡ ਨੂੰ ਫੜ੍ਹ ਕੰਨੋਂ
ਕੰਨ ਖੋਹਲ ਲੈ ਫੇਰ ਸੁਣਾ ਕੇ ਬਕ।
ਤੈਨੂੰ ਸ਼ਰਮ ਨਹੀਂ ਆਉਂਦੀ ਬੇਸ਼ਰਮਾਂ
ਅਸੀਂ ਤੇਰੇ ਤੇ ਨਿਤ ਅਹਿਸਾਨ ਕਰੀਏ।
ਦਿਨ ਰਾਤ ਸਰਦੀ ਗਰਮੀ ਝੱਲ ਝੱਲ ਕੇ
ਅਸੀਂ ਤੇਰੇ ਤੋਂ ਜਿੰਦ ਕੁਰਬਾਨ ਕਰੀਏ।

ਕੰਨਾ ਆਖਿਆ ਖਬਰਾਂ ਸੁਣ ਸੁਣ ਕੇ
ਤੇਰੇ ਕੰਨਾਂ ਦੇ ਤਾਈਂ ਪੁਚਾਂਵਦੇ ਨਹੀਂ ?
ਹੱਥਾਂ ਆਖਿਆ ਰਿੰਨ੍ਹ ਪਕਾ ਭੋਜਨ
ਤੋੜ ਬੁਰਕੀਆਂ ਤੈਨੂੰ ਖਵਾਵੰਦੇ ਨਹੀਂ।
ਪੈਰਾਂ ਆਖਿਆ ਲੂਲ੍ਹਿਆ ਚੱਕ ਤੈਨੂੰ
ਜਿਥੇ ਕਹਿਨਾ ਏ ਉਥੇ ਪੁਚਾਂਵਦੇ ਨਹੀਂ ?
ਨੈਣਾਂ ਆਖਿਆ ਜਿਧਰ ਨੂੰ ਜਾਵਨਾਂ ਏਂ
ਤੈਨੂੰ ਅੰਨ੍ਹਿਆਂ ਰਾਹਾਂ ਵਿਖਾਂਵਦੇ ਨਹੀਂ।
ਕਿਹਾ ਸਾਰਿਆਂ ਇਕ ਆਵਾਜ਼ ਹੋ ਕੇ
ਬਿਨਾ ਵਜ੍ਹਾ ਹੀ ਆਨ ਕੇ ਝਗੜ ਜਾਵੇਂ।
ਅਸੀਂ ਖਪ ਕੇ ਕਰੀਏ ਤਿਆਰ ਭੋਜਨ
ਤੂੰ ਚੁਪ ਚੁਪਾਤਾ ਹੀ ਰਗੜ ਜਾਵੇਂ।
ਕਿਹਾ ਢਿੱਡ ਨੇ ਪਾਵਰ ਹਾਊਸ ਹਾਂ ਮੈਂ
ਤੁਹਾਨੂੰ ਮੇਰਾ ਕਰੰਟ ਜਗਾਂਵਦਾ ਏ।
ਹਰਕਤ ਹੱਥਾਂ ਨੂੰ ਹਿਲਨ ਦੀ ਜਾਂ ਦੇਂਦਾ
ਨਾਲੇ ਪੈਰਾਂ ਨੂੰ ਚੱਲਣ ਸਿਖਾਂਵਦਾ ਏ।
ਨੈਣਾਂ ਵਿਚ ਨਿਗ੍ਹਾ ਪ੍ਰਕਾਸ਼ ਕਰਦਾ
ਗਲੇ ਵਿਚ ਬਹਿ ਕੇ ਗੀਤ ਗਾਂਵਦਾ ਏ।
ਬਹਿ ਕੇ ਜੀਭ ਤੇ ਚੱਖੇ ਸਵਾਦ ਸਾਰੇ
ਦਾੜ੍ਹਾਂ ਬਣ ਕੇ ਭੋਜਨ ਚਬਾਂਵਦਾ ਏ।
ਜਿਸ ਦਿਨ ਕਰੰਟ ਮੈਂ ਖਿਚ ਲਿਆ
ਤੁਸੀਂ ਹਿਲਣੋਂ ਚੱਲਣੋਂ ਰਹਿ ਜਾਸੋ।
ਇਹ ਬੜੇ ਬਕਵਾਸ ਫਿਰ ਨਹੀਂ ਰਹਿਣੇ
ਵਾਂਗ ਮੁਰਦਿਆਂ ਦੇ ਸਾਰੇ ਬਹਿ ਜਾਸੋ।

ਦਸਤ ਕੈ ਦੀ ਕਬਰ ਹੈਂ ਤੂੰ ਵਿੱਡਾ
ਮੂਤਰ ਵਿਸ਼ਟੇ ਦਾ ਹੈਂ ਭੰਡਾਰ ਭਰਿਆ।
ਭਰਿਆ ਹੋਇਆ ਹੈ ਥੁੱਕਾਂ ਦੇ ਨਾਲ ਗਲ਼ ਤੱਕ
ਸਾਰਾ ਬਲ਼ਗਮ ਤੇ ਖੰਘ ਖੰਘਾਰ ਭਰਿਆ।
ਤੇਰੀ ਓਜ਼ਰੀ ਵਿਚੋਂ ਬਦਬੂ ਆਉਂਦੀ
ਬਦਬੂ ਦਾ ਹੈਂ ਬਾਜ਼ਾਰ ਭਰਿਆ।
ਗੰਦੇ ਨਾਲੇ ਤੋਂ ਗੰਦਿਆ ਹੈ ਗੰਦਾ
ਕੂੜੇ ਕਰਕਟ ਦਾ ਤੂੰ ਅੰਬਾਰ ਭਰਿਆ।
ਸ਼ੂਦਰ ਹੋ ਕੇ ਬ੍ਰਾਹਮਣ ਤੇ ਰੋਹਬ ਪਾਵੇਂ
ਚੋਰ ਹੋ ਕੇ ਸਾਧਾਂ ਨੂੰ ਡਾਂਟਨਾ ਏ।
ਤੈਨੂੰ ਕ੍ਰਿਸ਼ਨ ਭਗਵਾਨ ਦਾ ਡਰ ਨਾਹੀਂ
ਮੇਹਤਰ ਹੋ ਕੇ ਰਾਧਾ ਨੂੰ ਡਾਂਟਨਾ ਏ।
ਡਰ ਵਿੱਡਾ ਖ਼ੁਦਾ ਦੇ ਕਹਿਰ ਕੋਲੋਂ
ਜਿਸਦਾ ਖਾਨਾ ਏਂ ਉਸ ਦਾਤਾਰ ਤੋਂ ਡਰ।
ਡਰ ਵਹੀ ਤੇ ਵਹੀ ਦੇ ਲੇਖ ਕੋਲੋਂ
ਨਾਲੇ ਜਮਾਂ ਦੀ ਕਰਦ ਕਟਾਰ ਤੋਂ ਡਰ ।
ਡਰ ਆਪਣੇ ਕਰਮ ਕਰਤੂਤ ਕੋਲੋਂ
ਪੈਦਾ ਕੀਤਾ ਈ ਜਿਸ ਕਰਤਾਰ ਤੋਂ ਡਰ।
ਡਰ ਕਾਲ ਦੇ ਕਾਲ਼ੇ ਕਾਨੂੰਨ ਕੋਲੋਂ,
ਨਾਲੇ ਮੂਰਖਾ ਮੌਤ ਦੀ ਮਾਰ ਤੋਂ ਡਰ।
ਆਈ ਗ਼ੈਬੀ ਆਵਾਜ਼ ਆਵਾਜ਼ ਵਿੱਚੋਂ
ਤੁਸਾਂ ਸਾਰਿਆਂ ਦੀ ਜਿੰਦ ਜਾਨ ਹਾਂ ਮੈਂ।
ਜਾਨ ਗਈ ਤਾਂ ਜਾਉਗੇ ਸਭ ਮਾਰੇ
ਤੁਹਾਡੇ ਪਰਾਂ ਦੇ ਵਿਚ ਪਰਾਨ ਹਾਂ ਮੈਂ।

ਹਥਾਂ ਆਖਿਆ ਹਥੀਂ ਫੜਾ ਰਫਲਾਂ
ਸਾਥੋਂ ਡਾਕੇ ਮਰਵਾਏ ਤਾਂ ਤੂੰ ਢਿੱਡਾ।
ਲੈਣ ਦੇਣ ਦੇ ਝਗੜਿਆਂ ਵਿਚ ਪਾ ਕੇ
ਪਿਓ ਪੁੱਤਰ ਲੜਾਏ ਤਾਂ ਤੂੰ ਢਿੱਡਾ।
ਵੀਰਾਂ ਵੀਰਾਂ ਨੂੰ ਲਾਲਚ ਦੇ ਪਾ ਜਾਦੂ
ਜੇਕਰ ਕਤਲ ਕਰਵਾਏ ਤਾਂ ਤੂੰ ਢਿੱਡਾ।
ਘਰ ਘਰ ਲੜਾਈ ਫ਼ਸਾਦ ਕਰ ਕੇ
ਖ਼ੂਨੀ ਵਹਿਣ ਵਹਾਏ ਤਾਂ ਤੂੰ ਢਿੱਡਾ।
ਤੈਨੂੰ ਭਰਨ ਲਈ ਭਰੇ ਭੰਡਾਰ ਮੁਕ ਗਏ
ਰਿਹੋਂ ਖਾਲੀ ਨਾ ਹੋਇਓਂ ਭਰਪੂਰ ਢਿੱਡਾ।
ਕੁੱਕੜ ਕੀਮੇ ਤੇ ਮੱਛੀਆਂ ਮੁੱਕ ਗਈਆਂ
ਰਿਹੋਂ ਖਾਲੀ ਦਾ ਖਾਲੀ ਤੰਦੂਰ ਢਿੱਡਾ।
ਜੇ ਤੂੰ ਨਾ ਹੁੰਦਾ ਲੱਗਾ ਬੰਦਿਆਂ ਨੂੰ
ਫੇਰ ਕਦੀ ਨਾ ਹੁੰਦੀ ਕਤਲੇ-ਆਮ ਢਿੱਡਾ।
ਭੈਣ ਵੀਰ ਨੂੰ ਕਦੀ ਮਰਵਾਂਵਦੀ ਨਾ
ਡਾਕੇ ਚੋਰੀ ਦਾ ਹੁੰਦਾ ਨਾ ਨਾਮ ਢਿੱਡਾ।
ਜੇਹਲਾਂ ਠਾਣਿਆਂ ਦੀ ਹੁੰਦੀ ਲੋੜ ਨਾਹੀਂ।
ਹੁੰਦਾ ਕਿਸੇ ਦਾ ਕੋਈ ਨਾ ਗੁਲਾਮ ਢਿੱਡਾ।
ਨਾਲ ਬੰਦਿਆਂ ਦੇ ਬੰਦੇ ਲੜਦੇ ਨਾ
ਪਾ ਕੇ ਜੱਫੀਆਂ ਰਹਿੰਦੇ ਤਮਾਮ ਢਿੱਡਾ।
ਸ਼ਰਮ ਧਰਮ ਨਾ ਵਿਕਦੇ ਬਾਜ਼ਾਰ ਅੰਦਰ
ਕਿਸੇ ਅੱਗੇ ਕੋਈ ਇਜ਼ਤ ਲੁਟਾਂਵਦਾ ਨਾ।
ਰੱਬ ਰੂਪ ਸਭ ਹੋਵੰਦੇ ਜੀਵ 'ਬਾਲਮ'
ਜੇ ਕਰ ਢਿੱਡ ਸ਼ੈਤਾਨ ਬਣਾਂਵਦਾ ਨਾ।

# ਮੱਖੀ ਚੂਸ

ਮੱਖੀ ਚੂਸ ਕੰਜੂਸ ਸੀ ਇਕ ਲਾਲਾ
ਜਦੋਂ ਏਸ ਜਹਾਨ ਤੋਂ ਜਾਣ ਲਗਾ।
ਘਰ ਵਾਲੀ ਬੁਲਾ ਕੇ ਪਾਸ ਆਪਣੇ
ਪੁੱਤਾਂ ਪੋਤਿਆਂ ਤਾਈਂ ਫ਼ਰਮਾਣ ਲੱਗਾ।
ਸਮਝਦਾਰ ਹੋ ਸਮਝਿਓ ਸਮਝ ਕਰਕੇ
ਜੋ ਕੁਝ ਮੈਂ ਹਾਂ ਸਮਝਾਣ ਲਗਾ।
ਆਈ ਮੌਤ ਮੇਰੀ ਮੈਂ ਹੈ ਮਰ ਜਾਣਾਂ
ਔਹ ਵੇਖੋ ਜਮਦੂਤ ਹੈ ਆਣ ਲਗਾ।

ਮੇਰੀ ਜਾਨ ਨੇ ਰਹਿਣਾ ਨਹੀਂ ਚਲੀ ਜਾਣਾ
ਚਾਹੇ ਸੁਬ੍ਹਾ ਜਾਏ ਚਾਹੇ ਸ਼ਾਮ ਜਾਏ।
ਮੇਰੀ ਦਵਾਈ ਤੇ ਪੈਸਾ ਨਹੀਂ ਖਰਚ ਕਰਨਾ
ਦਮ ਨਿਕਲ ਜਾਏ ਪਰ ਨਾ ਦਾਮ ਜਾਏ।

ਮੇਰੇ ਮੁਰਦੇ ਤੇ ਪਾਣੀ ਹੀ ਪਾ ਦੇਣਾ
ਮੈਨੂੰ ਦਹੀਂ ਦੇ ਨਾਲ ਨੁਹਾਵਣਾਂ ਨਹੀਂ।
ਮੇਰੀ ਧੋਤੀ ਵਿਚ ਮੈਨੂੰ ਲਪੇਟ ਦੇਣਾ
ਮੇਰੇ ਵਾਸਤੇ ਕਫਨ ਲਿਆਵਣਾ ਨਹੀਂ।
ਲਈਆਂ ਲੱਕੜਾਂ ਤਾਂ ਪੈਸੇ ਖਰਚ ਹੋਸਣ
ਮੈਨੂੰ ਲੱਕੜਾਂ ਵਿਚ ਜਲਾਵਣਾ ਨਹੀਂ।
ਵਹਿੰਦੇ ਵਹਿਣ ਵਿਚ ਮੈਨੂੰ ਵਹਾ ਦਿਓ
ਅਤੇ ਪੰਡਤਾਂ ਦੇ ਤਾਈਂ ਬੁਲਾਵਣਾ ਨਹੀਂ।

ਮੇਰੇ ਪਿਆਰੇ ਬੱਚਿਓ ਬਾਹਮਣਾਂ ਤੋਂ
ਮੇਰੀ ਕਿਰਿਆ ਕਰਾਉਣ ਦੀ ਲੋੜ ਕੋਈ ਨਹੀਂ
ਤੁਹਾਨੂੰ ਗਿਆਂ ਦੀ ਸਹੁੰ ਜੇ ਗਯਾ ਜਾ ਕੇ
ਮੇਰੇ ਪਿੰਡ ਭਰਾਉਣ ਦੀ ਲੋੜ ਕੋਈ ਨਹੀਂ।

ਮੇਰੇ ਲਾਲੇ ਨੇ ਜਦੋਂ ਪਰਾਨ ਛੱਡੇ
ਮੈਂ ਦਹੀਂ ਦੇ ਨਾਲ ਨਹਾਇਆ ਨਹੀਂ ਸੀ।
ਉਸ ਦੀ ਧੋਤੀ ਵਿਚ ਉਸਨੂੰ ਲਪੇਟ ਦਿਤਾ
ਨਵਾਂ ਕਫ਼ਨ ਲਿਆ ਕੇ ਪਾਇਆ ਨਹੀਂ ਸੀ।
ਰੁੜ੍ਹਦੇ ਪਾਣੀ ਦੇ ਵਿਚ ਸਾਂ ਰੋਹੜ ਆਇਆ
ਲੈ ਕੇ ਲੱਕੜਾਂ ਉਸਨੂੰ ਜਲਾਇਆ ਨਹੀਂ ਸੀ।
ਨਾ ਹੀ ਕਿਰਿਆ ਕਰਵਾਈ ਮੈਂ ਪੰਡਤਾਂ ਤੋਂ
ਗਯਾ ਜਾ ਕੇ ਪਿੰਡ ਭਰਾਇਆ ਨਹੀਂ ਸੀ।

ਮਰਨ ਲਗਿਆਂ ਲਾਲੇ ਨੇ ਆਖਿਆ ਸੀ,
ਪੜੇ ਪੰਡਤਾਂ ਨੂੰ ਸੀਸ ਝੁਕਾਵਣਾਂ ਨਹੀਂ।
ਚਮੜੀ ਜਾਏ ਪਰ ਦਮੜੀ ਨਾ ਮੂਲ ਜਾਏ
ਕਦੀ ਪਿਆਸੇ ਨੂੰ ਪਾਣੀ ਪਿਲਾਵਣਾਂ ਨਹੀਂ।

ਤੀਰਥ ਯਾਤਰਾ ਕਰਿਓ ਨਾ ਉਮਰ ਸਾਰੀ
ਕਦੀ ਮੰਦਰ ਦਾ ਟੱਲ ਖੜਕਾਵਣਾ ਨਹੀਂ।
ਗੀਤਾ ਗਾਇਤਰੀ ਅਤੇ ਰਮਾਇਣ ਕਥਾ
ਸੁਨਣ ਵੇਦ ਪੁਰਾਨ ਵੀ ਜਾਵਣਾਂ ਨਹੀਂ।
ਤੜਫ ਤੜਫ ਕੇ ਜਾਨ ਬੇਸ਼ਕ ਦੇਵੇ
ਭੋਜਨ ਭੁੱਖੇ ਦੇ ਤਾਈ ਖੁਆਵਣਾਂ ਨਹੀਂ।
ਮੁੱਠ ਆਟੇ ਦੀ ਪਾਉਣੀ ਨਹੀਂ ਮੰਗਤੇ ਨੂੰ
ਕਿਸੇ ਦੁਖੀ ਦਾ ਦੁੱਖ ਵੰਡਾਵਣਾਂ ਨਹੀਂ।

ਪੂਰਾ ਤੋਲ ਨਹੀਂ ਤੋਲਣਾਂ ਉਮਰ ਸਾਰੀ
ਘੱਟ ਲੈ ਕੇ ਘਰ ਨੂੰ ਆਵਣਾ ਨਹੀਂ।
ਭੁੱਲ ਜਾਉ ਭਗਵਾਨ ਭਗਵਾਨ ਕਹਿਣਾ
ਮੇਰੀ ਸਿੱਖਿਆ ਤਾਈਂ ਭੁਲਾਵਣਾਂ ਨਹੀਂ।

ਘਰ ਵਾਲੀ ਨੂੰ ਆਖਦਾ ਘਰ ਬਹਿ ਕੇ
ਮੇਰੇ ਨਾ ਦੇ ਕਾਗ ਉਡਾਂਵਦੀ ਰਹੀਂ।
ਵੱਡੇ ਪੁੱਤਰ ਦੇ ਘਰ ਮੈਂ ਜਨਮ ਲੈਸਾਂ
ਮੋਢੇ ਲਾਕੇ ਲਾਡ ਲਡਾਂਵਦੀ ਰਹੀਂ।
ਤੂੰ ਦਾਦੀ ਤੇ ਪੋਤਰਾ ਮੈਂ ਹੋਸਾਂ
ਦੇ ਦੇ ਲੋਰੀਆਂ ਮੈਨੂੰ ਖਿਡਾਂਵਦੀ ਰਹੀਂ।
ਛਾਤੀ ਉਤੇ ਲਿਟਾ ਕੇ ਲਈਂ ਲਹਿਰੇ
ਜਿਵੇਂ ਸਮਝੇ ਦਿਲ ਸਮਝਾਂਵਦੀ ਰਹੀ।

ਗੱਲਾਂ ਕਰਦਿਆਂ ਕਰਦਿਆਂ ਆਈ ਹਿਚਕੀ
ਲਾਲੇ ਹੁਰਾਂ ਨੇ ਛੱਡ ਪ੍ਰਾਣ ਦਿੱਤੇ।
ਉਸੇ ਤਰ੍ਹਾਂ ਹੀ ਸੁੱਟ ਕੇ ਨਹਿਰ ਅੰਦਰ
ਪੁੱਤਰ ਪੋਤਿਆਂ ਲਾਲ ਜੀ ਜਾਣ ਦਿਤੇ।

ਧਰਮ ਰਾਜ ਦੇ ਕਰਤੇ ਜਮ ਦੂਤਾਂ
ਲਾਲੇ ਹੁਰਾਂ ਨੂੰ ਜਾ ਕੇ ਪੇਸ਼ ਕੀਤਾ।
ਕੁੱਟ ਕੁੱਟ ਕੇ ਲਾਲੇ ਦੀ ਰੂਹ ਤਾਈਂ
ਖ਼ੂਨ ਨਾਲ ਨੁਹਾ ਕੇ ਪੇਸ਼ ਕੀਤਾ।
ਹਥ ਪੈਰ ਨੀਲੇ ਕਾਲਾ ਮੂੰਹ ਕਰਕੇ
ਸੰਗਲ ਗਲ਼ ਪਵਾ ਕੇ ਪੇਸ਼ ਕੀਤਾ।
ਚੋਰ ਡਾਕੂ ਬਲੈਕੀਆ ਮਹਾਂ ਪਾਪੀ
ਛਿੱਤਰ ਪੌਲਾ ਕਰਾ ਕੇ ਪੇਸ਼ ਕੀਤਾ।

ਚਿਤਰ ਗੁਪਤ ਨੂੰ ਆਖਿਆ ਜਮ ਰਾਜੇ
ਏਸ ਲਾਲੇ ਦੀ ਫਾਇਲ ਦਿਖਾਓ ਮੈਨੂੰ।
ਕੀ ਕੀ ਏਸ ਕਰਤੂਤਾਂ ਕੀਤੀਆਂ ਨੇ
ਪੜ੍ਹ ਪੜ੍ਹ ਕੇ ਸਭ ਸਮਝਾਓ ਮੈਨੂੰ।

ਚਿੱਤਰ ਗੁਪਤ ਨੇ ਆਖਿਆ ਉਮਰ ਸਾਰੀ
ਕਰਦਾ ਦਿਲਾਂ ਦੇ ਰਿਹਾ ਲੰਗਾਰ ਲਾਲਾ।
ਤਕੜੀ ਵਿਚ ਪਾਸਕ ਘੱਟ ਤੋਲ ਦਾ ਸੀ
ਠੂੰਗਾ ਮਾਰਨ ਦੇ ਵਿਚ ਹੁਸ਼ਿਆਰ ਲਾਲਾ।
ਕਰਦਾ ਰਿਹਾ ਬਲੈਕ ਨਾਲਾਇਕ ਨਾਮੀਂ
ਖ਼ੂਨ ਪੀਂਦਾ ਰਿਹਾ ਖ਼ੂਨ ਖਾਰ ਲਾਲਾ।
ਚੰਡੂ ਚਰਸ ਅਫੀਮ ਸ਼ਰਾਬ ਚਾਰੇ
ਰਿਹਾ ਵੇਚ ਦਾ ਵਿੱਚ ਬਜ਼ਾਰ ਲਾਲਾ।

ਧਰਮ ਰਾਜ ਨੇ ਆਖਿਆ ਦੱਸ ਲਾਲਾ
ਇਹ ਜੋ ਕਹਿੰਦੇ ਸਭ ਕੁਝ ਠੀਕ ਹੈ ਨਾ ?
ਸਚੋ ਸਚ ਕਹਿ ਦੇ ਨਹੀਂ ਤਾਂ ਯਾਦ ਰੱਖੀਂ
ਜੋ ਕੁਝ ਕਹਿੰਦੇ ਨੇ ਪੱਥਰ ਤੇ ਲੀਕ ਹੈ ਨਾ ?

ਕੰਬ ਕੰਬ ਕੇ ਲਾਲਾ ਜੀ ਕਹਿਣ ਲਗੇ
ਜੇਕਰ ਕਹਿਰ ਕਰਵਾਏ ਤਾਂ ਮੈਂ ਪਾਪੀ।
ਕਣਕ ਛੋਲੇ ਚੀਨੀ ਤੇ ਚੌਲ ਦਾਲਾਂ,
ਜੇਕਰ ਲੈ ਛੁਪਾਏ ਤਾਂ ਮੈਂ ਪਾਪੀ।
ਸ਼ਿਰੋਮਣੀ ਵਪਾਰੀ ਸਾਂ ਹਿੰਦ ਦਾ ਮੈਂ
ਰਾਸ਼ਨ ਕਾਰਡ ਬਣਵਾਏ ਤਾਂ ਮੈਂ ਪਾਪੀ।
ਗਰੀਬੀ ਵਿੱਚ ਮਜ਼ਦੂਰ ਮਾਸੂਮ ਬੱਚੇ
ਭੁੱਖ ਨਾਲ ਤੜਫਾਏ ਤਾਂ ਮੈਂ ਪਾਪੀ।

ਪਰ ਮੈਂ ਕੱਲੇ ਤਾਂ ਨਹੀਂ ਬਲੈਕ ਕੀਤੀ
ਮੈਥੋਂ ਆਗੂ ਬਲੈਕ ਕਰਵਾਂਵਦੇ ਰਹੇ।
ਲੈ ਲੈ ਕੇ ਲੱਖਾਂ ਰੁਪੈ ਮੈਥੋਂ
ਜ਼ੁਲਮ ਕਰਨ ਦਾ ਵੱਲ ਸਿਖਾਂਵਦੇ ਰਹੇ।

ਮੈਨੂੰ ਕਹਿੰਦੇ ਸੀ ਕਰ ਨਾ ਫਿਕਰ ਕੋਈ
ਸਾਡੇ ਹੁੰਦਿਆਂ ਲੁੱਟ ਬਹਾਰ ਲਾਲਾ।
ਚੋਰ ਰਾਤ ਨੂੰ ਚੋਰੀਆਂ ਕਰਦੇ ਨੇ
ਲੁੱਟ ਸਿਖਰ ਦੁਪਹਿਰੇ ਸੰਸਾਰ ਲਾਲਾ।
ਲੁੱਟ ਲੈ ਲੁਟੇਰਿਆ ਦੇਸ਼ ਸਾਰਾ
ਕੁੱਝ ਕਰ ਨਹੀਂ ਸਕਦੀ ਸਰਕਾਰ ਲਾਲਾ।
ਅੱਧ ਸਾਡਾ ਜੋ ਬਣੇ ਉਹ ਦਿਹ ਪਹਿਲੇ
ਅਸਾਂ ਕਰਨਾ ਨਹੀਂ ਉਧਾਰ ਲਾਲਾ।

ਆਖੇ ਇਹਨਾਂ ਦੇ ਲਗ ਕੇ ਸਹੁੰ ਤੇਰੀ
ਖ਼ੂਨੀ ਬਣ ਕੇ ਖ਼ੂਨ ਵਹਾਏ ਬੇ-ਹੱਦ।
ਜੰਤਾ ਸਾਰੀ ਦੇ ਬੱਚੇ ਰੁਆ ਕੇ ਤੇ
ਬੱਚੇ ਇਹਨਾਂ ਦੇ ਮੈਂ ਹਸਾਏ ਬੇ-ਹੱਦ।

ਤਮ ਰਾਜ ਨੇ ਆਖਿਆ ਲਾਲੇ ਤਾਈਂ
ਕੁਭੀ ਨਰਕ ਦੇ ਵਿਚ ਪੁਚਾ ਦਿਓ।
ਏਸ ਜ਼ਾਲਮ ਨੇ ਜੋ ਜੋ ਜ਼ੁਲਮ ਕੀਤੇ
ਇਸ ਨੂੰ ਕੀਤੀ ਦਾ ਫਲ ਚਖਾ ਦਿਓ।
ਸੜਦੀ ਅੱਗ ਵਿਚ ਏਸ ਨੂੰ ਸੁੱਟਿਓ ਜੇ
ਮੱਛੀ ਵਾਂਗਰਾਂ ਏਸ ਨੂੰ ਤੜਫਾ ਦਿਓ।
ਕਲਜੁਗ ਸਾਰਾ ਨਰਕਾਂ ਵਿਚ ਰੱਖ ਕੇ
ਫੇਰ ਜੂਨਾਂ ਦੇ ਵਹਿਣ ਵਹਾ ਦਿਓ।

ਸੱਚੋ ਸੱਚ ਜੋ ਆਖਿਆ ਏਸ ਨੇ ਹੁਣ
ਇਸ ਨੂੰ ਲਾ ਸੱਚਾਈ ਦਾ ਵਰਗ ਦਿਓ।
ਫੇਰ ਭੇਜਣਾਂ ਨਰਕਾਂ ਦੇ ਵਿਚ ਇਸ ਨੂੰ
ਸੌ ਸਾਲ ਲਈ ਭੇਜ ਸਵਰਗ ਦਿਓ।

ਅਗੋਂ ਲਾਲੇ ਨੇ ਆਖਿਆ ਪੂੰਝ ਅੱਖਾਂ
ਧਰਮ ਰਾਜ ਜੀ ਅਸਾਂ ਘਬਰਾਵਣਾ ਨਹੀਂ।
ਚਾਰੇ ਜੁਗ ਜੇ ਰਹੀਏ ਨਰਕ ਅੰਦਰ
ਅਸਾਂ ਮੱਥੇ ਉਤੇ ਵੱਟ ਪਾਵਣਾ ਨਹੀਂ।
ਅਸਾਂ ਸਵਰਗਾਂ ਦੀ ਸੇਜ ਤੇ ਨਹੀਂ ਸੌਣਾਂ
ਪੈਰ ਨਰਕਾਂ ਦੇ ਵਿਚ ਪਾਵਣਾ ਨਹੀਂ।
ਪੈਸਾ ਬਾਪ ਤੇ ਮਾਇਆ ਹੈ ਮਾਂ ਸਾਡੀ
ਪੈਸਾ ਮਿਲੇ ਤਾਂ ਹੱਥ ਹਟਾਵਣਾ ਨਹੀਂ।

ਨਰਕਾਂ ਨਾਲ ਸਵਰਗਾਂ ਦੀ ਕੰਧ ਲਾਗੇ
ਮੈਨੂੰ ਇਕ ਦੁਕਾਨ ਬਣਵਾ ਦਿਓ।
ਦੋਵੇਂ ਬੰਨੇ ਹੀ ਸੌਦਾ ਲੈ ਜਾਣ 'ਬਾਲਮ'
ਸਾਨੂੰ ਪੈਸਿਆਂ ਵਿਚ ਖਿਡਾ ਦਿਓ।

# ਲੱਕੜੀ ਦਾ

ਪਲੰਘ ਲੱਕੜੀ ਦਾ ਜਿਸ ਤੇ ਜੰਮਿਆਂ ਤੂੰ
ਫਿਰ ਜੇ ਰੇਹੜਾ ਚਲਾਇਆ ਤਾਂ ਲੱਕੜੀ ਦਾ।
ਚੌਂਕੀ ਲੱਕੜ ਦੀ ਉੱਤੇ ਇਸ਼ਨਾਨ ਕਰਕੇ
ਜੇ ਤੂੰ ਝੂਲਾ ਹੰਢਾਇਆ ਤਾਂ ਲੱਕੜੀ ਦਾ।
ਕਲਮ ਲੱਕੜੀ ਦਾ ਤਖ਼ਤੀ ਲੱਕੜੀ ਦੀ
ਮਾਸਟਰ ਰੂਲ ਵਿਖਾਇਆ ਤਾਂ ਲੱਕੜੀ ਦਾ
ਰਲ ਕੇ ਹਾਣੀਆਂ ਨਾਲ ਜਦ ਗਿਓਂ ਖੇਡਣ
ਗੁੱਲੀ ਡੰਡਾ ਘੜਵਾਇਆਂ ਤਾਂ ਲੱਕੜੀ ਦਾ।
ਲਾਟੂ ਅਤੇ ਭੰਬੀਰੀਆਂ ਲੱਕੜੀ ਦੇ
ਜੇ ਤੂੰ ਗੱਡਾ ਬਣਾਇਆ ਤਾਂ ਲੱਕੜੀ ਦਾ
ਸੇਬ ਅੰਬ ਅਨਾਰ ਅੰਗੂਰ ਨਾਖਾਂ
ਮੇਵਾ ਸੁਕਿਆ ਸੁਕਾਇਆ ਤਾਂ ਲੱਕੜੀ ਦਾ।
ਦੋਨੋਂ ਵਕਤ ਹੀ ਖਾਣਾ ਪਕਾਉਣ ਦੇ ਲਈ
ਜੇਕਰ ਤਨ ਜਲਾਇਆ ਤਾਂ ਲੱਕੜੀ ਦਾ।
ਸਾਗਰ ਨਦੀਆਂ ਨੂੰ ਪਾਰ ਕਰਨ ਖਾਤਰ
ਜੇ ਤੂੰ ਨੌਕਾ ਚਲਾਇਆ ਤਾਂ ਲੱਕੜੀ ਦਾ।
ਸੱਜ ਵਿਆਹੀ ਨੂੰ ਵਿੱਚ ਬਿਠਾ ਕੇ ਤੂੰ
ਡੋਲ਼ਾ ਘਰ ਲਿਆਇਆ ਤਾਂ ਲੱਕੜੀ ਦਾ।
ਮੇਜ਼ ਕੁਰਸੀਆਂ ਨਵੇਂ ਡਿਜ਼ਾਇਨ ਦੀਆਂ
ਸੋਫ਼ਾ ਸੈਟ ਬਣਵਾਇਆ ਤਾਂ ਲੱਕੜੀ ਦਾ।
ਹਵਨ ਜੱਗ ਵਿਚ ਘਿਉ ਸਮਗ੍ਰੀ ਪਾ
ਜੇ ਤੂੰ ਬਾਲਣ ਜਲਾਇਆ ਤਾਂ ਲੱਕੜੀ ਦਾ।
ਹਲਕੇ ਕੁੱਤੇ ਤੇ ਦੁਸ਼ਮਨ ਦੇ ਸਿਰ ਉੱਤੇ
ਜੇ ਤੂੰ ਡੰਡਾ ਵਗ੍ਹਾਇਆ ਤਾਂ ਲੱਕੜੀ ਦਾ

ਮਧਾਣੀ ਚਕਲਾ ਵੇਲਣਾ ਡੋਈ ਡੰਡੀ,

ਮਧਾਣੀ ਕੁੜ ਪਵਾਇਆ ਤਾਂ ਲਕੜੀ ਦਾ।

ਲੂਣ ਘੋਟਣਾ ਘੜੇਥਨੀ ਲੂਣਦਾਨੀ,

ਉਤੇ ਢੱਕਣ ਢਕਾਇਆ ਤਾਂ ਲੱਕੜੀ ਦਾ।

ਕਾਂਵਣ ਲੱਕੜੀ ਦੀ ਗਾਧੀ ਲੱਕੜੀ ਦੀ,

ਚੱਕਲੀ ਚੱਕਲ ਚਲਾਇਆ ਤਾਂ ਲੱਕੜੀ ਦਾ।

ਲੱਠ ਲੱਕੜੀ ਦੀ ਸ਼ੱਲਣ ਲੱਕੜੀ ਦਾ

ਅੱਡਾ ਪਾੜਛਾ ਲਾਇਆ ਤਾਂ ਲੱਕੜੀ ਦਾ।

ਹਲ ਅਤੇ ਪੰਜਾਲ਼ੀ ਨਸਾਰ ਅਰਲੀ,

ਜੇ ਸੁਹਾਗਾ ਫਿਰਾਇਆ ਤਾਂ ਲੱਕੜੀ ਦਾ।

ਸੋਲਗਾ ਲੱਕੜੀ ਤੰਗਲੀ ਲੱਕੜੀ ਦੀ,

ਪਿੜ ਫਲ੍ਹਾ ਫਿਰਾਇਆ ਤਾਂ ਲੱਕੜੀ ਦਾ।

ਦੈਂਤਾਂ ਨਾਲ ਮੈਦਾਨ ਦੇ ਵਿਚ ਜਾ ਕੇ

ਰਾਮ ਧਨੁੱਸ਼ ਚਲਾਇਆ ਤਾਂ ਲੱਕੜੀ ਦਾ।

ਗੁਰੂ ਨਾਨਕ ਦੇ ਚਰਣਾਂ ਵਿਚ ਪੈਣ ਦੇ ਲਈ

ਜੋੜਾ ਪਊਆਂ ਦਾ ਆਇਆ ਤਾਂ ਲੱਕੜੀ ਦਾ।

ਦਸਮ ਪਾਤਸ਼ਾਹ ਚਿੱਲੇ ਦੇ ਚਾੜ੍ਹ ਉਤੇ,

ਜੇਕਰ ਤੀਰ ਚਲਾਇਆ ਤਾਂ ਲੱਕੜੀ ਦਾ।

ਪੰਜਵੇ ਪਾਤਸ਼ਾਹ ਨੇ ਕੀਰਤਨ ਕਰਨ ਵੇਲੇ,

ਜੇ ਸਰੰਦਾ ਵਜਾਇਆ ਤਾਂ ਲਕੜੀ ਦਾ।

ਢੱਡ ਅਤੇ ਸੁਰੰਗੀ ਸਿਤਾਰ ਵਾਇਲਨ ਉਤੇ

ਗਜ ਘਸਾਇਆ ਤਾਂ ਲੱਕੜੀ ਦਾ।

ਤਾਨਪੁਰਾ ਸਿਤਾਰ ਤਾਊਸ ਤਬਲਾ

ਜੇ ਕੋਈ ਸਾਜ ਬਣਾਇਆ ਤਾਂ ਲੱਕੜੀ ਦਾ।

ਜਦੋਂ ਜੋਬਨ ਜਵਾਨੀ ਜਵਾਬ ਦੇ ਗਏ,
ਸਾਥੀ ਸੋਟਾ ਬਣਾਇਆ ਤਾਂ ਲੱਕੜੀ ਦਾ।
ਜਦੋਂ ਲੰਮੀਆਂ ਤਾਣ ਕੇ ਸੌਂ ਗਿਆ ਤੂੰ,
ਫੱਟੇ ਉਤੇ ਲਿਟਾਇਆ ਤਾਂ ਲੱਕੜੀ ਦਾ।
ਅਗਲੀ ਦੁਨੀਆਂ ਨੂੰ ਜਾਣ ਲਈ ਬਦਲ ਕਪੜੇ,
ਜੇ ਤੂੰ ਘੋੜਾ ਦੁੜਾਇਆ ਤਾਂ ਲੱਕੜੀ ਦਾ
'ਬਾਲਮ' ਸੜਦੀ ਚਿਖਾ ਵਿਚ ਪੈਣ ਦੇ ਲਈ,
ਜੇ ਅੰਗੀਠਾ ਬਣਵਾਇਆ ਤਾਂ ਲੱਕੜੀ ਦਾ।

# ਗੁਰੂ ਨਾਨਕ

1. ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।। ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।।ਦੁਆਪਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ। ਉਗ੍ਰਸੈਨ ਕਉ ਰਾਜੁ ਅਭੈ ਭਗਤਹ ਜਨ ਦੀਓ।। ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।। ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ।।

ਸ਼ੇਸ਼ ਨਾਗ ਦੀ ਸੇਜਾ ਨੂੰ ਛੱਡ ਕੇ ਤੇ
ਰਾਮ ਰਾਮ ਕਹਿਲਾਇਆ ਤਾਂ ਗੁਰੂ ਨਾਨਕ
ਸ਼ਮ੍ਹਾਂ ਗਿਆਨ ਦੀ ਗੀਤਾ ਗ੍ਰੰਥ ਲਿਖ ਕੇ,
ਘਨਸ਼ਾਮ ਕਹਿਲਾਇਆ ਤਾਂ ਗੁਰੂ ਨਾਨਕ
ਵਲੀ ਪੀਰ ਪੈਗੰਬਰ ਰਸੂਲ ਨਬੀ,
ਹੈ ਤਮਾਮ ਕਹਿਲਾਇਆ ਤਾਂ ਗੁਰੂ ਨਾਨਕ।
ਚੋਰ ਯਾਰ ਠੱਗਾਂ ਦੁਸ਼ਟਾਂ ਦੈਂਤਾਂ ਤੋਂ,
ਜੇਕਰ ਨਾਮ ਕਹਿਲਾਇਆ ਤਾਂ ਗੁਰੂ ਨਾਨਕ।
ਸਿੱਖਣ ਗਿਆ ਜਦ ਪਾਂਧੇ ਦੇ ਪਾਸ ਵਿੱਦਿਆ,
ਪਾਂਧੇ ਤਾਈਂ ਸਿਖਾਇਆ ਤਾਂ ਗੁਰੂ ਨਾਨਕ।
ਆਲਮ ਫਾਜ਼ਲਾਂ ਨੂੰ ਸਬਕ ਦੇਣ ਵਾਲਾ,
ਜੇਕਰ ਮੁੱਲਾਂ ਪੜ੍ਹਾਇਆ ਤਾਂ ਗੁਰੂ ਨਾਨਕ।
ਸੁੱਕੇ ਸੜੇ ਉਜਾੜੇ ਹੋਏ ਖੇਤ ਤਾਈਂ,
ਜੇਕਰ ਹਰਾ ਬਣਾਇਆ ਤਾਂ ਗੁਰੂ ਨਾਨਕ।
ਸੱਪਾਂ ਕੋਲੋਂ ਕਰਾ ਕੇ ਛਾਂ ਮੁਖ ਤੇ,
ਨਾਗਾਂ ਤਾਈਂ ਨਿਵਾਇਆ ਤਾਂ ਗੁਰੂ ਨਾਨਕ।

ਬਾਪ ਦਿਤੇ ਰੁਪਏ ਵਪਾਰ ਖਾਤਰ
ਜਾ ਕੇ ਲੰਗਰ ਕਰਾਇਆ ਤਾਂ ਗੁਰੂ ਨਾਨਕ।
ਜਦੋਂ ਪਈਆਂ ਚਪੇੜਾਂ ਤਾਂ ਉਸ ਵੇਲੇ,
ਅਗੋਂ ਹੱਸ ਵਿਖਾਇਆ ਤਾਂ ਗੁਰੂ ਨਾਨਕ।
ਬੇਬੇ ਨਾਨਕੀ ਨੂੰ ਦੇ ਕੇ ਨੂਰ ਰੱਬੀ,
ਜੇਕਰ ਰੱਬ ਵਿਖਾਇਆ ਤਾਂ ਗੁਰੂ ਨਾਨਕ।
ਜਦੋਂ ਨਾਨਕੀ ਨਾਨਕ ਨੂੰ ਯਾਦ ਕੀਤਾ,
ਦੂਰੋਂ ਦੌੜਦਾ ਆਇਆ ਤਾਂ ਗੁਰੂ ਨਾਨਕ।
ਵਲ ਵਲੀ ਦੇ ਕੱਢ ਕੇ ਵੱਲ ਕੀਤਾ,
ਵਲੀ ਨੇਕ ਬਣਾਇਆ ਤਾਂ ਗੁਰੂ ਨਾਨਕ।
ਭਾਈ ਲਾਲੋ ਤਰਖਾਣ ਦੇ ਚਰਣਾਂ ਤੇ,
ਮਲਕ ਭਾਗੋ ਝੁਕਾਇਆ ਤਾਂ ਗੁਰੂ ਨਾਨਕ।
ਖ਼ੂਨ ਦੁੱਧ ਨਚੋੜ ਕੇ ਆਪ ਹੱਥੀਂ,
ਨੇਕ ਬਦ ਜਣਾਇਆ ਤਾਂ ਗੁਰੂ ਨਾਨਕ।
ਅੱਕਾਂ ਤਾਈਂ ਲਗਾ ਕੇ ਅੰਬ ਮਿਠੇ,
ਰੇਠਾ ਮਿੱਠਾ ਬਣਾਇਆ ਤਾਂ ਗੁਰੂ ਨਾਨਕ।
ਬਰਦੇ ਜਾ ਛੁਡਾਏ ਰੋਹੇਲਿਆਂ ਤੋਂ,
ਆਪਣਾ ਆਪ ਵਿਕਾਇਆ ਤਾਂ ਗੁਰੂ ਨਾਨਕ।
ਹਮਜ਼ਾ ਗੌਸ ਫ਼ਕੀਰ ਦੇ ਕਹਿਰ ਕੋਲੋਂ,
ਸਿਆਲਕੋਟ ਬਚਾਇਆ ਤਾਂ ਗੁਰੂ ਨਾਨਕ।
ਮੱਕੇ ਵਿਚ ਮਹਿਰਾਬ ਵੱਲ ਚਰਣ ਕਰ ਕੇ,
ਜੇਕਰ ਮੱਕਾ ਘੁਮਾਇਆ ਤਾਂ ਗੁਰੂ ਨਾਨਕ।
ਹਰਿ ਜ਼ਜਰੇ ਦੇ ਵਿੱਚ ਘੁਮਾ ਮੱਕਾ
ਕੋਹਿਨੂਰ ਚਮਕਾਇਆ ਤਾਂ ਗੁਰੂ ਨਾਨਕ।

ਜੀਵਨ ਕਾਜ਼ੀ ਨੂੰ ਜੀਵਨ ਦਾ ਸਬਕ ਦੇ ਕੇ,

ਰੁਕਨ ਦੀਨ ਝੁਕਾਇਆ ਤਾਂ ਗੁਰੂ ਨਾਨਕ।

ਜੋੜੀ ਰੱਖ ਖੜਾਵਾਂ ਦੀ ਵਿੱਚ ਮੱਕੇ,

ਪੂਜਣ ਯੋਗ ਕਹਿਲਾਇਆ ਤਾਂ ਗੁਰੂ ਨਾਨਕ।

ਗੰਗਾ ਗਇਆ ਗੁਦਾਵਰੀ ਚਰਣ ਪਾ ਕੇ,

ਅੰਮ੍ਰਿਤ ਵਾਂਗ ਬਣਾਇਆ ਤਾਂ ਗੁਰੂ ਨਾਨਕ।

ਬੁੱਤ ਪੂਜ ਪੁਜਾਰੀਆਂ ਪੰਡਤਾਂ ਤੋਂ,

ਜੇ ਕਰ ਪੱਥਰ ਛੁਡਾਇਆ ਤਾਂ ਗੁਰੂ ਨਾਨਕ।

ਬਾਬਰ ਜੇਹਾਂ ਨੂੰ ਨਾਮ ਦੀ ਦੇ ਮਸਤੀ,

ਧੰਨ ਧੰਨ ਕਰਾਇਆ ਤਾਂ ਗੁਰੂ ਨਾਨਕ।

ਤੇਰ੍ਹਾਂ ਤੇਰ੍ਹਾਂ ਦਾ ਤੋਲ ਕੇ ਤੋਲ ਪੂਰਾ, .

ਮੋਦੀ ਖ਼ਾਨਾ ਚਲਾਇਆ ਤਾਂ ਗੁਰੂ ਨਾਨਕ।

ਦੌਲਤ ਖ਼ਾਨ ਨੂੰ ਵਿਚ ਮਸੀਤ ਜਾ ਕੇ,

ਸਚਾ ਖ਼ਾਦਿਮ ਬਣਾਇਆ ਤਾਂ ਗੁਰੂ ਨਾਨਕ।

ਚੋਰਾਂ ਠੱਗਾਂ ਨੂੰ ਪਿਆਰ ਦੀ ਦੇ ਸਿੱਖਿਆ,

ਜੇਕਰ ਸੱਜਨ ਸਦਵਾਇਆ ਤਾਂ ਗੁਰੂ ਨਾਨਕ।

ਬਾਲੇ ਅਤੇ ਮਰਦਾਨੇ ਦੇ ਵਿਚ ਬਹਿ ਕੇ,

ਝਗੜਾ ਮਜ਼ਹਬੀ ਹਟਾਇਆ ਤਾਂ ਗੁਰੂ ਨਾਨਕ।

ਵੇਲੇ ਅੰਤ ਦੇ ਰਾਏ ਬੁਲਾਰ ਤਾਈਂ,

ਜੇਕਰ ਦਰਸ਼ਨ ਦਿਖਾਇਆ ਤਾਂ ਗੁਰੂ ਨਾਨਕ।

ਸੰਖ ਬਾਂਗ ਦੀ ਇਕ ਅਵਾਜ਼ ਕਰਕੇ,

ਨਾਹਰਾ ਹੱਕ ਲਗਾਇਆ ਤਾਂ ਗੁਰੂ ਨਾਨਕ।

ਊਚ ਨੀਚ ਨੂੰ ਏਕੇ ਦੀ ਦੇ ਸਿਖਿਆ,

ਇੱਕੋ ਥਾਂ ਬਿਠਾਇਆ ਤਾਂ ਗੁਰੂ ਨਾਨਕ।

ਬ੍ਰਾਹਮਣ ਛੱਤਰੀ ਸ਼ੂਦਰ ਤੇ ਵੈਸ਼ ਤਾਈਂ,
ਸੀਨੇ ਨਾਲ ਲਗਾਇਆ ਤਾਂ ਗੁਰੂ ਨਾਨਕ।
ਵਰਨਾ ਸਾਰਿਆਂ ਬਣ ਕੇ ਵਰਨ ਦਿਉਤਾ,
ਵਰਨਾਂ ਵਰਨ ਮਿਲਾਇਆ ਤਾਂ ਗੁਰੂ ਨਾਨਕ।
ਵੇਦ ਗਰੰਥ ਅੰਜੀਲ ਕੁਰਾਨ ਤਾਈਂ,
ਇੱਕੋ ਨਜ਼ਰ ਤਕਾਇਆ ਤਾਂ ਗੁਰੂ ਨਾਨਕ।
ਇਕ ਬਾਪ ਦੇ ਬੇਟੇ ਨੇ ਚਾਰ ਕਹਿ ਕੇ,
ਝੰਡਾ ਅਮਨ ਝੁਲਾਇਆ ਤਾਂ ਗੁਰੂ ਨਾਨਕ।
ਜੈਨੀ ਜੋਗੀਆਂ ਗੋਰਖ ਮਛੰਦਰਾਂ ਤੋਂ,
ਜੇਕਰ ਸੀਸ ਝੁਕਵਾਇਆ ਤਾਂ ਗੁਰੂ ਨਾਨਕ।
ਜਲਾਂ ਥਲਾਂ ਵਿਚ ਜਿਤਨੇ ਜੀਵ ਸਾਰੇ,
ਜਮਾਂ ਕੋਲੋਂ ਛੁਡਾਇਆ ਤਾਂ ਗੁਰੂ ਨਾਨਕ।
ਸ਼੍ਰੀ ਚੰਦ ਤੇ ਲਖਮੀ ਦਾਸ ਛੱਡ ਕੇ,
ਲੈਹਣਾ ਪੁਤਰ ਬਣਾਇਆ ਤਾਂ ਗੁਰੂ ਨਾਨਕ।
ਲਹਿਣੇ ਵਿਚ ਜਗਾ ਕੇ ਜੋਤ ਆਪਣੀ
ਚੇਲਾ ਗੁਰੂ ਬਣਾਇਆ ਤਾਂ ਗੁਰੂ ਨਾਨਕ।
ਸੜ ਗਿਆ ਸੰਸਾਰ ਅੰਗਿਆਰ ਵਾਂਗੂੰ,
ਤੇ ਗੁਲਜ਼ਾਰ ਮਹਿਕਾਇਆ ਤਾਂ ਗੁਰੂ ਨਾਨਕ।
ਦੁਨੀਆਂ ਵਿਚ ਬਣ ਕੇ ਦੁਨੀਆਂਦਾਰ ਵੱਜਾ,
ਜੇਕਰ ਰਬ ਕਹਾਇਆ ਤਾਂ ਗੁਰੂ ਨਾਨਕ।
ਅਰਸ਼ਾਂ ਫਰਸ਼ਾਂ ਤੇ ਫਿਰ ਫਿਰਾ ਕੇ ਤੇ,
ਨਾਮ ਚੱਕਰ ਚਲਾਇਆ ਤਾਂ ਗੁਰੂ ਨਾਨਕ।
ਕਦਮ ਕਦਮ ਤੇ ਮੱਕਾ ਬਣਾਉਣ ਦੇ ਲਈ,
ਜੇਕਰ ਕਦਮ ਟਿਕਾਇਆ ਤਾਂ ਗੁਰੂ ਨਾਨਕ।
'ਬਾਲਮ' ਜੇਹੇ ਬਦਬਖ਼ਤ ਇਨਸਾਨ ਤਾਈਂ,
ਜੇਕਰ ਸ਼ਾਇਰ ਬਣਾਇਆ ਤਾਂ ਗੁਰੂ ਨਾਨਕ।

## ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ

ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ,
ਹਰਿ ਜ਼ਰਰਾ ਗੁਲਜ਼ਾਰ ਨਾ ਹੁੰਦਾ।
ਆਦਮ ਦੇ ਵਿਚ ਰਬ ਨਾ ਆਂਦਾ।
ਮਿਟੀ ਦਾ ਨਾਂ ਬੁਰਕਾ ਪਾਂਦਾ।
ਇਸ਼ਕ ਦਾ ਗਲ ਵਿਚ ਹਾਰ ਨਾ ਹੁੰਦਾ,
ਜੇ ਦੁਨੀਆਂ ਵਿੱਚ ਪਿਆਰ ਨਾ ਹੁੰਦਾ।
ਮਿਸਰ ਸ਼ਹਿਰ ਵਿਚ ਵਿਕਿਆ ਜਾ ਕੇ,
ਅੱਟੀ ਆਪਣਾ ਮੁੱਲ ਪਵਾ ਕੇ।
ਯੂਸਫ਼ ਕਦੀ ਖਵਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।
ਸੂਲਾਂ ਉਤੇ ਸੋਹਲ ਨਾ ਖਿਲ ਦੇ।
ਦੂਰੋਂ ਆ ਕੇ ਭੌਰ ਨਾ ਮਿਲ ਦੇ।
ਸੂਆ ਸੀਨਿਓਂ ਪਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।
ਕੋਈ ਨਾ ਕਿਸੇ ਲਈ ਕਾਗ ਉਡਾਂਦਾ
ਨਾ ਕੋਈ ਰੋ ਰੋ ਔਂਸੀਆ ਪਾਂਦਾ
ਉਡੀਕ ਅਤੇ ਇਕਰਾਰ ਨਾ ਹੁੰਦਾ
ਜੇ ਦੁਨੀਆਂ ਵਿੱਚ ਪਿਆਰ ਨਾ ਹੁੰਦਾ ।
ਸੰਜੋਗ ਅਤੇ ਵਿਯੋਗ ਨਾ ਹੁੰਦੇ।
ਬਿਰਹਾ ਸੱਲ ਦੇ ਰੋਗ ਨਾ ਹੁੰਦੇ।
ਕੋਈ ਕਿਸੇ ਦਾ ਯਾਰ ਨਾ ਹੁੰਦਾ।
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।
ਇਸ਼ਕ ਪੜਾਈ ਪੜ੍ਹਦਾ ਕੋਈ ਨਾ।
ਵਿਚ ਥਲਾਂ ਦੇ ਸੜਦਾ ਕੋਈ ਨਾ।

ਦਰਦ ਅਤੇ ਦੀਦਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।

ਸ਼ਮ੍ਹਾਂ ਉਤੇ ਪਤੰਗ ਨਾ ਸੜਦੇ।
ਜਾਨ ਬੁਝ ਕੇ ਚਿਖਾ ਨਾ ਚੜ੍ਹਦੇ।

ਆਸ਼ਕ ਦਿਲ ਅੰਗਿਆਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।

ਕੱਚੇ ਘੜੇ ਤੇ ਠਿੱਲਦਾ ਕੋਈ ਨਾ।
ਮਰ ਕੇ ਮਾਹੀ ਨੂੰ ਮਿਲਦਾ ਕੋਈ ਨਾ।

ਇਸ਼ਕ ਦਾ ਗਰਮ ਬਜ਼ਾਰ ਨਾ ਹੁੰਦਾ,
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।

ਹਰ ਇਕ ਦਿਲ ਹੀ ਜ਼ਾਲਮ ਹੁੰਦਾ।
ਕੋਈ ਨਾ ਕਿਸੇ ਦਾ 'ਬਾਲਮ' ਹੁੰਦਾ।

ਕੋਈ ਕਦੇ ਅਵਤਾਰ ਨਾ ਹੁੰਦਾ।
ਜੇ ਦੁਨੀਆਂ ਵਿਚ ਪਿਆਰ ਨਾ ਹੁੰਦਾ।

ਸ੍ਰੀ ਮਾਨ ਸੰਤ ਕਰਮ ਸਿੰਘ ਜੀ ਬਾਲਮ, ਸਿੱਖ ਪੰਥ, ਖਾਸ ਕਰ ਨਾਮਧਾਰੀ ਪੰਥ ਦੇ ਅਦੁੱਤੀ ਵਿਦਵਾਨ ਤੇ ਪ੍ਰਸਿੱਧ ਵਕਤਾ ਹਨ। ਉਹ ਸਿੱਖ ਇਤਿਹਾਸ ਦੇ ਚੰਗੇ ਜਾਣੂ ਨੇ। ਬਾਲਮ ਜੀ ਉਹਨਾਂ ਗਿਣੇ ਚੁਣੇ ਵਿਅਕਤੀਆਂ ਵਿੱਚੋਂ ਹ, ਜੋ ਇੱਕ ਪਰਕਰਣ ਤੇ ਮਜ਼ਮੂਨ 'ਤੇ ਅਧਿਕਾਰ ਪੂਰਣ ਬੋਲ ਸਕਦੇ ਹਨ। ਇਹਨਾਂ ਦੀ ਜ਼ੁਬਾਨ ਵਿੱਚ ਤਾਸੀਰ ਹੈ, ਬਾਣੀ ਵਿੱਚ ਆਕਰਸ਼ਣ, ਰਸ, ਰਵਾਨੀ ਤੇ ਖਿੱਚ ਹੈ, ਇੱਕ ਵਾਰ ਕਿਸੇ ਸੱਜਣ ਦੇ ਕੰਨ ਵਿੱਚ ਇਨ੍ਹਾਂ ਦੇ ਬੋਲ ਪੈ ਜਾਣ ਸਹੀ ਫਿਰ ਉਹ ਕੀਲੇ ਹੋਏ ਨਾਗ ਵਾਂਗ ਹਿਲਕੇ, ਉਠਕੇ ਜਾ ਨਹੀਂ ਸਕਦਾ। ਕਿਉਂਕਿ ਉਹ ਸ੍ਰੀ ਆਲਿਮ ਜੀ ਵਾਂਗ ਉਹੀ ਕੁੱਝ ਬੋਲਦੇ ਹਨ ਜਿਸ ਦੇ ਉਹਨਾਂ ਆਪ ਆਮਿਲ ਹੋ ਕੇ ਉਸ ਵਿੱਚ ਦ੍ਰਿੜਤਾ ਪੈਦਾ ਕਰ ਲਈ ਹੋਵੇ। ਇਹ ਸੁਖਨ-ਵਰ ਮਰਦ ਹਨ। ਇਸੇ ਕਰਕੇ ਹੀ ਇਨ੍ਹਾਂ ਦੇ ਦੀਵਾਨ ਦਾ ਇਹ ਅਸਰ ਹੈ ਕਿ ਸਰੋਤਿਆਂ ਵਿੱਚੋਂ ਕਾਫੀ ਸਜਨ ਚੀਨੀ ਵਾਲੇ ਪਰਦੇਸੀ ਪ੍ਰੀਤਮ ਦੇ ਪਰਮ ਪਾਵਨ ਅਹਿੰਸਕ ਝੰਡੇ ਹੇਠ ਮਾਸ ਮਦਰਾ ਦਾ ਤਿਆਗ ਕਰਦੇ ਆ ਖਲੋਂਦੇ ਹਨ। ਸ੍ਰੀ ਬਾਲਮ ਜੀ ਨੇ ਆਲਮ ਜੀ ਦੇ ਮਹਾਂ ਪ੍ਰਸਥਾਨ ਭਾਵ ਸਵਰਗ ਚਲੇ ਜਾਣ ਪਿੱਛੋਂ ਉਨਾਂ ਦੀ ਖਾਲੀ ਹੋਈ ਥਾਂ ਦੀ ਘਾਟ ਨੂੰ ਪੂਰਿਆਂ ਕਰ ਦਿੱਤਾ ਹੈ। ਬਾਲਮ ਜੀ ਦੀ ਬਾਣੀ ਵਿੱਚ ਰਸ ਹੈ, ਰੰਗੀਨੀ ਹੈ, ਸੁਰਤਾਲ ਦੀ ਪੂਰਤੀ ਹੈ। ਆਪ ਜੀ ਦਾ ਗਾਂਦਿਆਂ ਹੋਇਆਂ ਵਿਆਖਿਆ ਕਰਨਾ ਸੋਨੇ ਤੇ ਸੁਹਾਗੇ ਵਾਲੀ ਗੱਲ ਹੈ। ਸਾਨੂੰ ਬਹੁਤੀ ਖੁਸ਼ੀ ਇਸ ਗੱਲ ਦੀ ਹੈ ਕਿ ਆਪ ਪੂਰਨ ਨਾਮਧਾਰੀ ਸੰਤ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦੇ ਸੈਦਾਈ ਭਵਰ ਹਨ। ਜਿਸ ਵਿੱਚ ਕਿਸੇ ਤਰ੍ਹਾਂ ਦਾ ਕੋਈ ਲੋਭ, ਕੋਈ ਲਾਲਚ, ਕੋਈ ਤ੍ਰਿਸ਼ਨਾ ਨਹੀਂ। ਸਾਨੂੰ ਇਸ ਗੱਲ ਦੀ ਬਹੁਤ ਵੱਡੀ ਖੁਸ਼ੀ ਹੈ ਕਿ ਆਪ ਪ੍ਰੀਖਿਆ ਵਿੱਚ ਸ਼ੁੱਧ ਬਾਰਾਂ ਵੰਨੀ ਦਾ ਕੁੰਦਨ ਹੀ ਸਾਬਤ ਹੋਏ ਹਨ।

ਵੱਲੋਂ ਸੰਤ ਇੰਦਰ ਸਿੰਘ ਚਕ੍ਰਵਰਤੀ

ਪਰਦੇਸੀ-ਪ੍ਰੀਤਮ ਦੇ ਅੰਕ ਸਤੰਬਰ 1964 ਈ: ਵਿਚੋਂ